ਭਾਈ ਮਨੀ ਸਿੰਘ ਰਚਿਤ

# ਸਿੱਖਾਂ ਦੀ ਭਗਤਮਾਲਾ

ਸੰਪਾਦਕ

ਧਰਮ ਚੰਦ ਬਾਤਿਸ਼

ਭਾਈ ਮਨੀ ਸਿੰਘ ਰਚਿਤ

# ਸਿੱਖਾਂ ਦੀ ਭਗਤਮਾਲਾ

[ਅਧਿਐਨ ਅਤੇ ਸੰਪਾਦਨ]

ਸੰਪਾਦਕ :

ਧਰਮ ਚੰਦ 'ਵਾਤਿਸ਼'

(ਐਮ. ਏ. ਅੰਗਰੇਜ਼ੀ, ਪੰਜਾਬੀ ਗੋਲਡ-ਮੈਡਲਿਸ਼ਟ)

ਐਮ. ਫਿਲ.

ਲਾਹੌਰ ਬੁਕ ਸ਼ਾਪ, ਲੁਧਿਆਣਾ

ਇਹ ਪੁਸਤਕ ਪੰਜਾਬ ਸਟੇਟ ਯੂਨੀ. ਟੈਕਸਟ ਬੁਕ ਬੋਰਡ
ਚੰਡੀਗੜ੍ਹ ਵਲੋਂ ਦਿਤੇ ਕੋਟੇ ਦੇ ਕਾਗਜ਼ ਤੇ ਛਾਪੀ ਗਈ ।

ਲੇਖਕ ਅਤੇ ਸੰਪਾਦਕ : ਧਰਮ ਚੰਦ ਵਾਤਿਸ਼'
ਐਮ. ਏ. (ਪੰਜਾਬੀ–ਸਵਰਣ ਪਦਕ), ਐਮ. ਏ. (ਅੰਗਰੇਜ਼ੀ)
ਐਮ. ਫਿਲ.



ਪਹਿਲੀ ਵਾਰ ਨਵੰਬਰ : 1979




ਪ੍ਰਕਾਸ਼ਕ : ਲਾਹੌਰ ਬੁਕ ਸ਼ਾਪ
2, ਲਾਜਪਤ ਰਾਇ ਮਾਰਕੀਟ
(ਨੇੜੇ ਸੁਸਾਇਟੀ ਸਿਨੇਮਾ)
ਲੁਧਿਆਣਾ ।

ਪ੍ਰਿੰਟਰ : ਸ: ਜੀਵਨ ਸਿੰਘ ਐਮ. ਏ.
ਲਾਹੌਰ ਆਰਟ ਪ੍ਰੈਸ, ਕਾਲਜ ਰੋਡ,
ਲੁਧਿਆਣਾ ।

ਪਰਮ ਸਨੇਹੀ

**ਬਚਿੱਤਰ ਸਿੰਘ ਸੋਮਲ**

ਦੇ ਨਾਂ

ਪੰਜਾਬੀ ਸਾਹਿੱਤ ਅਧਿਐਨ
ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਧਰਮ ਚੰਦ 'ਵਾਤਿਸ਼'**
ਐਮ ਏ. (ਅੰਗਰੇਜ਼ੀ, ਪੰਜਾਬੀ ਗੋਲਡ-ਮੈਡਲਿਸਟ)
ਐਮ. ਫਿਲ.

# ਵਿਸ਼ਾ-ਸੂਚੀ



## ਪਰਿਸ਼ਿਸ਼ਟ

**ਮੂਲ ਪਾਠ**

# ਭੂਮਿਕਾ

ਪੰਜਾਬੀ ਸਾਹਿੱਤ ਦੀਆਂ ਬਹੁਤ ਸਾਰੀਆਂ ਕੀਮਤੀ ਰਚਨਾਵਾਂ ਅਜੇ ਤਕ ਹੱਥ-ਲਿਖਤਾਂ ਦੇ ਰੂਪ ਵਿਚ ਪਈਆਂ ਹਨ ਜਿਨ੍ਹਾਂ ਦਾ ਸੰਪਾਦਨ ਕਰਨਾ ਅੱਜ ਦੇ ਪੰਜਾਬੀ ਵਿਦਵਾਨਾਂ ਲਈ ਵੰਗਾਰ ਹੈ। ਪਰ ਖੇਦ ਹੈ ਇਸ ਵਲ ਧਿਆਨ ਨਹੀਂ ਦਿੱਤਾ ਜਾ ਰਿਹਾ ਅਤੇ ਇਸ ਦਾ ਸਿੱਟਾ ਇਹ ਨਿਕਲ ਰਿਹਾ ਹੈ ਕਿ ਪੁਰਾਤਨ ਪੰਜਾਬੀ ਸਾਹਿੱਤ ਦੇ ਮੁਲਾਂਕਣ ਦੀ ਵਿਵਸਥਾ ਕਿਸੇ ਨਿਗਰ ਆਧਾਰ ਤੇ ਸਥਾਪਿਤ ਨਹੀਂ ਹੋ ਰਹੀ। ਇਤਨਾ ਹੀ ਨਹੀਂ ਕੁਝ ਹੱਥ-ਲਿਖਤਾਂ ਜਿਹੜੀਆਂ ਪ੍ਰਕਾਸ਼ਿਤ ਹੋ ਕੇ ਸਾਡੇ ਸਾਹਮਣੇ ਆਈਆਂ ਹਨ, ਉਹ ਵੀ ਮੁਢਲੀ ਅਵਸਥਾ ਦੀ ਸੰਪਾਦਨ ਤਕਨੀਕ ਨੂੰ ਪੇਸ਼ ਕਰਦੀਆਂ ਹਨ। ਆਧੁਨਿਕ ਸੰਪਾਦਨ ਵਿਧੀ ਅਨੁਸਾਰ ਉਨ੍ਹਾਂ ਦਾ ਪ੍ਰਕਾਸ਼ਨ ਨਹੀਂ ਕੀਤਾ ਗਿਆ। ਫਲਸਰੂਪ ਉਨ੍ਹਾਂ ਵਿਚ ਵੀ ਅਜਿਹੇ ਦੋਸ਼ ਮੌਜੂਦ ਹਨ ਜਿਹੜੇ ਕਈ ਵਾਰ ਅਰਥ ਦਾ ਅਨਰਥ ਕਰ ਦਿੰਦੇ ਹਨ। ਇਸ ਲਈ ਨਾ ਕੇਵਲ ਪੁਰਾਤਨ ਹੱਥ-ਲਿਖਤਾਂ ਦਾ ਸੰਪਾਦਨ ਕਰਨਾ ਹੀ ਬੜਾ ਮਹੱਤਵ-ਪੂਰਣ ਹੈ, ਸਗੋਂ ਸੰਪਾਦਿਤ ਹੋ ਚੁਕੀਆਂ ਹੱਥ-ਲਿਖਤਾਂ ਦੇ ਪੁਨਰ ਸੰਪਾਦਨ ਦੀ ਵੀ ਅਤਿ ਅਧਿਕ ਅਵੱਸ਼ਕਤਾ ਹੈ।

ਪ੍ਰਸਤੁਤ ਪੁਸਤਕ ਸ੍ਰੀ ਧਰਮ ਚੰਦ ਵਾਤਿਸ਼ ਦੁਆਰਾ ਸੰਪਾਦਿਤ ਕੀਤੀ 'ਸਿੱਖਾਂ ਦੀ ਭਗਤ-ਮਾਲਾ' ਹੈ। ਇਸ ਨੂੰ ਸਭ ਤੋਂ ਪਹਿਲੀ ਵਾਰ ਡਾ. ਭਾਈ ਵੀਰ ਸਿੰਘ ਨੇ ਸਨ 1912 ਵਿਚ ਇਕੋ ਪੋਥੀ ਤੋਂ ਪਾਠ ਲੈ ਕੇ ਸੰਪਾਦਿਤ ਕੀਤਾ ਸੀ ਅਤੇ ਅਜਿਹਾ ਸੰਪਾਦਨ ਕਰਨ ਵੇਲੇ ਉਨ੍ਹਾਂ ਨੇ ਨਾ ਤਾਂ ਸ਼ਬਦ-ਜੋੜਾਂ ਦੇ ਮੂਲ ਰੂਪ ਨੂੰ ਰਹਿਣ ਦਿੱਤਾ ਅਤੇ ਨਾ ਹੀ ਪੋਥੀ ਦੀ ਸਾਰੀ ਸਾਮਗ੍ਰੀ ਨੂੰ ਇਨ ਬਿਨ ਪੇਸ਼ ਕੀਤਾ ਜਿਸ ਕਰਕੇ ਉਨ੍ਹਾਂ ਵਲੋਂ ਕੀਤਾ ਗਿਆ ਇਹ ਮਹੱਤਵਪੂਰਨ ਕਾਰਜ ਵੀ ਸੰਪਾਦਨ ਦੀ ਲੋੜ ਦੀ ਪੂਰਤੀ ਨਾ ਕਰ ਸਕਿਆ। ਪਰ ਇਸ ਪੁਸਤਕ ਦਾ ਅਜੇ ਤਕ ਉਹੀ ਸੰਪਾਦਿਤ ਸੰਸਕਰਣ ਉਪਲਬਧ ਰਿਹਾ ਹੈ। ਸ੍ਰੀ ਧਰਮ ਚੰਦ ਵਾਤਿਸ਼ ਨੇ ਬੜੀ ਲਗਨ ਨਾਲ ਇਸ ਪੁਸਤਕ ਦੇ ਸੰਪਾਦਨ ਦਾ ਬੀੜਾ ਚੁਕਿਆ ਅਤੇ ਐਮ. ਫਿਲ. ਡਿਗਰੀ ਦੇ ਖੋਜ-ਪ੍ਰਬੰਧ ਲਈ ਇਸ ਨੂੰ ਵਿਸ਼ੇ ਵਜੋਂ ਚੁਣਿਆ। ਇਸ ਦੇ ਸੰਪਾਦਨ ਲਈ ਉਸ ਨੇ ਉਪਲਬਧ ਮਹੱਤਵਪੂਰਣ ਹੱਥ-ਲਿਖਤਾਂ ਨੂੰ ਆਧਾਰ ਬਣਾ ਕੇ ਤੁਲਨਾਤਮਕ ਦ੍ਰਿਸ਼ਟੀ ਤੋਂ ਪਾਠ ਦਾ ਸਰੂਪ ਨਿਸਚਿਤ ਕੀਤਾ ਅਤੇ ਸ਼ੁਰੂ ਵਿਚ ਅੱਠ ਅਧਿਆਵਾਂ ਦੀ ਇਕ ਵਿਸਤਰਿਤ ਭੂਮਿਕਾ ਲਿਖ ਕੇ ਇਸ ਦੇ ਸਾਹਿੱਤਕ ਮਹੱਤਵ ਅਤੇ ਭਾਸ਼ਾ ਦੇ ਸਰੂਪ ਅਤੇ ਗੌਰਵ ਸੰਬੰਧੀ ਪਾਠਕਾਂ ਨੂੰ ਬੜੀ ਆਧਾਰ-ਭੂਤ ਜਾਣਕਾਰੀ ਪ੍ਰਦਾਨ

ਕੀਤੀ। ਸੰਪਾਦਕ ਨੇ ਇਹ ਵੀ ਯਤਨ ਕੀਤਾ ਕਿ ਇਸ ਦਾ ਕਰਤ੍ਰਿਤਵ ਕਿਸ ਹਦ ਤਕ ਅਤੇ ਕਿਹੜੇ ਭਾਈ ਮਨੀ ਸਿੰਘ ਨਾਲ ਸੰਬੰਧਿਤ ਕੀਤਾ ਜਾ ਸਕਦਾ ਹੈ। ਸੰਪਾਦਕ ਨੇ ਇਸ ਰਚਨਾ ਵਿਚਲੀ ਭਾਵ-ਸਾਮਗ੍ਰੀ ਅਤੇ ਇਸ ਵਿਚ ਹੋਏ ਯੁਗ ਚਿਤ੍ਰਣ ਨੂੰ ਵੀ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੈ।

ਮੈਂ ਇਸ ਪੁਸਤਕ ਨੂੰ ਆਦਿ ਤੋਂ ਲੈ ਕੇ ਅੰਤ ਤਕ ਪੜ੍ਹਿਆ ਹੈ ਅਤੇ ਮੇਰਾ ਵਿਸ਼ਵਾਸ ਹੈ ਕਿ ਸੰਪਾਦਕ ਨੇ ਆਪਣੇ ਕਰਤੱਵ ਨੂੰ ਸਫਲਤਾ ਨਾਲ ਨਿਭਾਇਆ ਹੈ। ਪੰਜਾਬੀ ਦੇ ਖੋਜ ਖੇਤਰ ਵਿਚ ਇਸ ਪੁਸਤਕ ਦਾ ਸ਼ੁਭ ਆਗਮਨ ਹੈ। ਮੈਂ ਨਾ ਕੇਵਲ ਸ੍ਰੀ ਧਰਮ ਚੰਦ ਵਾਤਿਸ਼ ਹੋਰਾਂ ਤੋਂ ਆਸ ਕਰਦਾ ਹਾਂ ਕਿ ਉਹ ਇਸ ਪ੍ਰਕਾਰ ਦੀਆਂ ਮਹੱਤਵਪੂਰਣ ਰਚਨਾਵਾਂ ਪੰਜਾਬੀ ਸਾਹਿੱਤ ਨੂੰ ਦਿੰਦੇ ਰਹਿਣਗੇ, ਸਗੋਂ ਮੈਂ ਪੰਜਾਬੀ ਖੋਜ ਅਤੇ ਆਲੋਚਨਾ ਵਿਚ ਰੁਚੀ ਰਖਣ ਵਾਲੇ ਹਰ ਪੰਜਾਬੀ ਸਾਹਿੱਤਕਾਰ ਤੋਂ ਵੀ ਇਹ ਉਮੀਦ ਕਰਦਾ ਹਾਂ ਕਿ ਅਜਿਹੀਆਂ ਅਣਗੌਲੀਆ ਅਤੇ ਮਹੱਤਵਪੂਰਣ ਪੁਸਤਕਾਂ ਦਾ ਸੰਪਾਦਨ ਕਰਕੇ ਪੁਰਾਤਨ ਪੰਜਾਬੀ ਸਾਹਿੱਤ ਸੰਬੰਧੀ ਮੁਲਾਂਕਣ ਲਈ ਆਧਾਰ-ਭੂਤ ਸਾਮਗ੍ਰੀ ਜੁਟਾਉਣ ਦੀ ਵਿਵਸਥਾ ਕਰਨਗੇ।

ਮਿਤੀ : 15/11/79

**ਰਤਨ ਸਿੰਘ ਜੱਗੀ**
ਡੀ. ਲਿਟ.
ਪ੍ਰੋਫੈਸਰ ਤੇ ਅਧਿਅਕਸ਼
ਪੰਜਾਬੀ ਸਾਹਿੱਤ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਅਧਿਆਇ ਪਹਿਲਾ

# ਭਾਈ ਮਨੀ ਸਿੰਘ–ਇਕ ਪਰਿਚਯ

ਹੱਥਲੀ ਪੁਸਤਕ 'ਭਾਈ ਮਨੀ ਸਿੰਘ ਰਚਿਤ ਸਿਖਾਂ ਦੀ ਭਗਤਮਾਲਾ' ਹੈ। ਇਹ ਸਾਰੇ ਸ਼ਬਦ ਵਿਵਾਦ ਗ੍ਰਸਤ ਹਨ। ਪਹਿਲੀ ਗੱਲ ਇਹ ਹੈ ਕਿ ਭਾਈ ਮਨੀ ਸਿੰਘ ਜੀ ਕਈ ਹੋਏ ਹਨ। ਸਾਡਾ ਸੰਬੰਧ ਕਿਸ ਭਾਈ ਮਨੀ ਸਿੰਘ ਨਾਲ ਹੈ? ਦੂਜੀ ਗੱਲ ਇਹ ਕਿ 'ਰਚਿਤ' ਸ਼ਬਦ ਵੀ ਇਸ ਸੰਦਰਭ ਵਿਚ ਵਿਵਾਦ ਪੂਰਣ ਹੈ, ਕਿਉਂ ਜੋ ਭਾਈ ਮਨੀ ਸਿੰਘ ਦੁਆਰਾ ਰਚਿਤ ਜਾਂ ਉਨ੍ਹਾਂ ਦੇ ਨਾਲ ਸੰਬੰਧਤ ਪੋਥੀਆਂ ਦਾ ਕਰਤ੍ਰਿਤਵ ਸੰਦਿਗਧ ਹੈ। ਤੀਜੀ ਗੱਲ ਸਿਖਾਂ ਦੀ ਭਗਤਮਾਲਾ ਜਾਂ ਭਗਤ ਰਤਨਾਵਲੀ। ਇਹ ਨਾਂ ਇਤਨਾ ਵਿਵਾਦ ਗ੍ਰਸਤ ਨਹੀਂ। ਦੋਵੇਂ ਮੰਨੇ ਜਾ ਸਕਦੇ ਹਨ। ਕਿਉਂ ਜੋ ਗੁਰਬਿਲਾਸ ਵਾਂਗੂ 'ਗਿਆਨ ਰਤਨਾਵਲੀ' ਅਤੇ 'ਸਿਖਾਂ ਦੀ ਭਗਤਮਾਲਾ' ਵਿਚ ਭੀ 'ਭਾਈ ਮਨੀ ਸਿੰਘ ਦੀ ਜੋਤ ਰਮ ਰਹੀ ਹੈ,[1] ਇਸ ਲਈ ਭਾਈ ਮਨੀ ਸਿੰਘ ਸੰਬੰਧੀ ਪਰਿਚਯ ਪ੍ਰਾਪਤ ਕਰ ਲੈਣਾ ਲਾਹੇਵੰਦਾ ਰਹੇਗਾ।

ਭਾਈ ਮਨੀ ਸਿੰਘ ਗਿਆਨੀ ਦਾ ਨਾਂ ਸਿਖ ਇਤਿਹਾਸ ਵਿਚ ਜਿਤਨਾ ਵਧੇਰੇ ਮਹੱਤਵਸ਼ਾਲੀ ਹੈ, ਉਹਨਾ ਹੀ ਵਿਵਾਦ ਗ੍ਰਸਤ ਹੈ। ਇਹ ਉਹ ਮਹਾਨ ਸ਼ਹੀਦ ਹੋਏ ਹਨ ਜਿਨ੍ਹਾਂ ਦੇ ਕਾਰਣ 'ਅਰਦਾਸ' ਵਿਚ 'ਬੰਦ ਬੰਦ ਕਟਵਾਣ ਵਾਲਿਆਂ' ਨੂੰ ਯਾਦ ਕੀਤਾ ਜਾਂਦਾ ਹੈ। ਵੱਖ ਵੱਖ ਵਿਦਵਾਨ ਭਾਈ ਸਾਹਿਬ ਦਾ ਸੰਬੰਧ ਵੱਖ ਵੱਖ ਸਥਾਨਾਂ, ਇਲਾਕਿਆਂ ਅਤੇ ਕੁਲਾਂ ਨਾਲ ਜੋੜਦੇ ਆ ਰਹੇ ਹਨ। ਸਾਨੂੰ ਕੁਝ ਵਿਦਵਾਨਾਂ ਦੇ ਵਿਚਾਰ ਵੇਖ ਲੈਣੇ ਚਾਹੀਦੇ ਹਨ।

ਪ੍ਰੋ. ਸੁਰਿੰਦਰ ਸਿੰਘ ਕੋਹਲੀ ਨੇ ਭਾਸ਼ਾ ਵਿਭਾਗ ਵਲੋਂ 1961 ਵਿਚ ਪ੍ਰਕਾਸ਼ਤ ਆਪਣੀ ਪੁਸਤਕ 'ਭਾਈ ਮਨੀ ਸਿੰਘ ਜੀਵਨ ਤੇ ਰਚਨਾ' ਵਿਚ ਲਿਖਿਆ ਹੈ :[2]

---

1. ਸੁਰਿੰਦਰ ਸਿੰਘ ਕੋਹਲੀ (ਡਾ.) 'ਪੰਜਾਬੀ ਸਾਹਿਤ ਦਾ ਇਤਹਾਸ' 'ਪੰਜਾਬ ਯੂਨੀ-ਵਰਸਿਟੀ, ਜ਼ਿਲਦ 1' 19
2. ਸੁਰਿੰਦਰ ਸਿੰਘ ਕੋਹਲੀ, 'ਭਾਈ ਮਨੀ ਸਿੰਘ ਜੀਵਨ ਤੇ ਰਚਨਾ' ਭਾਸ਼ਾ ਵਭਾਗ, ਪਟਿਆਲਾ, 1961

"ਭਾਈ ਮਨੀ ਸਿੰਘ ਨੇ ਗੁਰ ਸਿੱਖ ਘਰਾਣੇ ਵਿਚ ਜਨਮ[3] ਲਿਆ। ਉਹ ਦੇ ਜਨਮ ਦੀ ਤਾਰੀਖ਼ ਬਾਰੇ ਪਤਾ ਨਹੀਂ ਲੱਗ ਸਕਿਆ। ਇਤਨਾ ਜ਼ਰੂਰ ਪਤਾ ਲੱਗਦਾ ਹੈ ਕਿ ਉਹ ਕੰਬੋਵਾਲ ਦੇ ਦੂਲੱਟ ਚੌਧਰੀ ਦਾ ਪੁੱਤਰ ਸੀ।......ਗਿਆਨੀ ਗਿਆਨ ਸਿੰਘ ਨੇ ਤਾਂ ਕਾਲੇ ਨੂੰ ਦੂਲੱਟ ਜੱਟ ਦੱਸਿਆ ਹੈ,ਪਰ ਕਈ ਖੋਜੀ ਉਹ ਨੂੰ ਕੰਬੋ ਵੰਸ ਵਿਚੋਂ ਹੋਇਆ ਮੰਨਦੇ ਹਨ।..... ਭਾਈ ਕਾਨ੍ਹ ਸਿੰਘ ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਦਾ ਜਨਮ ਕਾਨ੍ਹੇ ਕਾਛੇ ਦਾ ਲਿਖਿਆ ਹੈ।"

ਡਾ. ਸਾਹਿਬ ਇਸੇ ਪੁਸਤਕ ਦੇ ਪੰਨਾ 85 ਉਤੇ ਲਿਖਦੇ ਹਨ :

ਗਿਆਨੀ ਗੁਰਦਿੱਤ ਸਿੰਘ ਜੀ 'ਜੀਵਨ ਸੰਦੇਸ਼' ਦੇ 'ਇਤਿਹਾਸ ਨੰਬਰ' ਵਿਚ, 'ਦਸਮ ਗ੍ਰੰਥ ਦਾ ਇਤਿਹਾਸ' ਨਾਮੀ ਲੇਖ ਵਿਚ, ਭਾਈ ਮਨੀ ਸਿੰਘ ਬਾਰੇ ਇਕ ਲੇਖ ਵਿਚ ਲਿਖਦੇ ਹਨ। ਦਸ਼ਮੇਸ਼ ਜੀ ਦੇ ਹਜ਼ੂਰੀ ਸਿੱਖ ਭਾਈ ਮਨੀ ਸਿੰਘ ਜੀ ਵੀ ਦੋ ਸਨ। ਪਹਿਲੇ ਅਲੀਪੁਰ (ਮੁਲਤਾਨ) ਦੇ ਵਾਸੀ, ਤੇ ਦੂਜੇ ਕੰਬੋਵਾਲ (ਹੁਣ ਲੌਂਗੋਵਾਲ) ਦੇ ਵਾਸੀ ਜਿਨ੍ਹਾਂ ਦਾ ਜਨਮ ਕੰਬੋ ਜ਼ਿਮੀਦਾਰਾਂ ਦੇ ਘਰ ਹੋਇਆ ਸੀ। ਪਰ ਸਾਨੂੰ ਉਪਰਲੀ ਵਿਚਾਰ ਵਿਚ ਪੈਣ ਦੀ ਲੋੜ ਨਹੀਂ। ਸਾਡਾ ਸੰਬੰਧ ਪ੍ਰਸਿੱਧ ਸ਼ਹੀਦ ਭਾਈ ਮਨੀ ਸਿੰਘ ਨਾਲ ਹੈ।"[3]

ਉਪਰੋਕਤ ਚਰਚਾ ਦੇ ਸਰਵੇਖਣ ਤੋਂ ਭਾਈ ਮਨੀ ਸਿੰਘ ਬਾਰੇ ਚਾਰ ਮਤ ਦ੍ਰਿਸ਼ਟੀਗੋਚਰ ਹੁੰਦੇ ਹਨ ਅਤੇ ਚਾਰ ਪ੍ਰਸ਼ਨ ਸੁਭਾਵਿਕ ਹੀ ਉਠ ਖੜੋਂਦੇ ਹਨ :

(ੳ) ਕੀ ਭਾਈ ਮਨੀ ਸਿੰਘ ਜੀ ਕੰਬੋ ਸਨ ?
(ਅ) ਕੀ ਉਹ ਕੰਬੋਵਾਲ ਦੇ ਦੂਲੱਟ ਜੱਟ ਸਨ ?
(ੲ) ਕੀ ਉਹ ਕਾਨ੍ਹੇ-ਕਾਛੇ ਦੇ ਸਨ ?
(ਸ) ਕੀ ਭਾਈ ਮਨੀ ਸਿੰਘ ਮੁਲਤਾਨ ਦੇ ਸਨ ?

ਹੁਣ ਅਸੀਂ ਇਨ੍ਹਾਂ ਵੱਖ ਵੱਖ ਰਾਵਾਂ ਤੇ ਵਿਚਾਰ ਕਰਦੇ ਹਾਂ :—

## (ੳ) ਕੀ ਭਾਈ ਮਨੀ ਸਿੰਘ ਕੰਬੋ ਬੰਸ ਵਿਚੋਂ ਸਨ ?

ਇਸ ਮਤ ਦੇ ਵੱਡੇ ਸਮਰਥਕ ਭਾਈ ਕੇਸਰ ਸਿੰਘ ਛਿੱਬਰ ਹਨ। ਉਹ 'ਬੰਸਾਵਲੀ

---

3. ਗਿਆਨੀ ਠਾਕੁਰ ਸਿੰਘ 'ਸ੍ਰੀ ਗੁਰਦਵਾਰੇ ਦਰਸ਼ਨ 'ਪੰਨਾ 543-72 (1981 ਬਿ- 1924 ਈ) ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਦਾ ਜਨਮ 24 ਮਾਘ, ਮੰਗਲਵਾਰ ਨੂੰ ਮਾਤਾ ਦਇਆ ਕੌਰ ਜੀ ਦੀ ਕੁੱਖੋਂ, ਭਾਈ ਕਾਲੂ ਦੇ ਘਰ ਘੱਗਰ ਨਦੀ ਦੇ ਕੰਢੇ ਨਗਰ ਕਾਕੜ੍ਹ ਜ਼ਿਲਾ ਅੰਬਾਲਾ ਵਿਚ ਹੋਇਆ ਸੀ। ਪਿਛੋਂ ਮਾਤਾ ਪਿਤਾ ਸੁਨਾਮ ਲੈ ਆਏ ਸਨ। ਸ਼ਹੀਦੀ 22 ਮੱਘਰ ਸੁਦੀ ਅਮਾਵਸ, ਐਤਵਾਰ 1791 ਬਿਕ੍ਰਮੀ (1734 ਈ.) ਨੂੰ ਹੋਈ ਸੀ।
3. ਸੁਰਿੰਦਰ ਸਿੰਘ ਕੋਹਲੀ, 'ਭਾਈ ਮਨੀ ਸਿੰਘ-ਜੀਵਨ ਤੇ ਰਚਨਾ', ਪੰਨਾ 85

ਨਾਮਾ ਦਸਾਂ ਪਾਤਸ਼ਾਹੀਆਂ ਕਾ' ਵਿਚ ਲਿਖਦੇ ਹਨ :

ਤਬ ਭਾਈ ਮਨੀ ਸਿੰਘ ਜਾਤੀ ਕੰਬੋਹ ਕਹੀਐ ।
ਸੋ ਆਇ ਮਿਲੇ ਜਿਨਕੇ ਸਮੁ ਸਿਖੁ ਕੋਈ ਐਸਾ ਗੁਰੂ ਕਾ ਲਹੀਐ ।
ਕੋਈ ਕਾਲ ਮਾਮੇ ਜੀ ਪਾਸ ਮਨੀ ਸਿੰਘ ਜੀ ਰਹੇ ।[4]

ਉਹ ਕਹਿੰਦੇ ਹਨ ਕਿ ਦਸ਼ਮੇਸ਼ ਜੀ ਦੇ ਮਾਮਾ ਕਿਰਪਾਲ ਸਿੰਘ ਸਮੇਤ ਉਨ੍ਹਾਂ ਭਾਈ ਮਨ ਸਿੰਘ ਕੰਬੋਹ ਦੇ ਆਪ ਦਰਸ਼ਨ ਕੀਤੇ ਹਨ ਤਾਰਾ ਸਿੰਘ, ਗੁਰਬਖ਼ਸ਼ ਸਿੰਘ ਸਮੇਤ ਛਿੱਬਰ ਸਾਹਿਬ ਉਨ੍ਹਾਂ ਦੀ ਗਿਣਤੀ ਪ੍ਰਦੇਸੀ ਸਿਖਾਂ ਵਿਚ ਕਰਦੇ ਹਨ । ਗਿਆਨੀ ਗਰਜਾ ਸਿੰਘ ਨੇ ਆਪਣੀ ਪੁਸਤਕ ਸ਼ਹੀਦ ਬਿਲਾਸ਼' ਵਿਚ ਇਕ ਤੁਕ ਦਿਤੀ ਹੈ :

ਰਾਮ ਦਾਸ ਪੁਰੇ ਦੇ ਪੈਂਚ ਮਿਲੇ ਸਭ ਜਾਏ ।[5]
ਮੈਂ ਥਾ 'ਬਾਲਕ' ਸਭ ਨਹੀਂ ਜਾਤ ਗਿਣਾਏ ।[6]

ਇਹ ਦੂਸਰੀ ਪੰਕਤੀ 'ਮੈਂ ਥਾ ਬਾਲਕ......" ਵਾਲੀ ਸਾਨੂੰ 'ਬੰਸਾਵਲੀ ਨਾਮੇ' ਵਿਚੋਂ ਨਹੀਂ ਲੱਭੀ । ਇਹੀ ਆਧਾਰ ਬਣਾਕੇ ਉਹ ਕੇਸਰ ਸਿੰਘ ਛਿੱਬਰ ਦੇ ਵਿਚਾਰ ਦਾ ਖੰਡਨ ਕਰਦੇ ਹਨ । ਉਕਤ ਪੰਕਤੀਆਂ ਨਾਲ ਸੰਬੰਧਤ ਗਿਆਨੀ ਗਰਜਾ ਸਿੰਘ ਲਿਖਦੇ ਹਨ :

"ਭਾਈ ਕੇਸਰ ਸਿੰਘ ਛਿੱਬਰ ਨੇ ਇਕ ਸੁਆਦਲੀ ਗੱਲ ਇਹ ਦੱਸੀ ਹੈ ਕਿ ਸੰਮਤ 1784 ਬਿ: ਵਿਚ ਉਹ ਅਜੇ ਬਾਲਕ ਸਨ ।"

ਉਕਤ ਦਲੀਲ ਇਸ ਸਥਾਨ ਤੋਂ ਨਹੀਂ ਲੱਭੀ ਪਰ 1793 ਵਿਚ ਉਹ ਆਪਣੇ ਆਪ ਨੂੰ ਨਿਕੜੇ ਅਵੱਸ਼ ਕਹਿੰਦੇ ਹਨ :

ਅਸੀਂ ਭੀ ਇਸ ਯੁਧ ਵਿਚ ਪਿਤਾ ਨਾਲਿ ਨਿਕੇ ਵਿਚੇ ਜਿਹੇ ਆਹੇ ।
ਆਹੀ ਸਕਤਿ ਅਸੀਂ ਨਸ ਵੜੇ ਨਗਰ ਮਾਹੇ ।

ਗਿਆਨੀ ਗਰਜਾ ਸਿੰਘ ਲਿਖਦੇ ਹਨ, 'ਇਡੇ ਛੋਟੇ ਬਾਲਕ ਪਾਸੋਂ ਭੁੱਲ ਹੋ ਜਾਣੀਂ ਕੋਈ ਵੱਡੀ ਗੱਲ ਨਹੀਂ[7], ਇਹ ਠੀਕ ਹੈ ਕਿ ਕੇਸਰ ਸਿੰਘ ਛਿੱਬਰ 1782 ਬਿ. (1725 ਈ.) ਤੋਂ ਪਹਿਲਾਂ ਦੇ ਭਾਈ ਮਨੀ ਸਿੰਘ ਕੰਬੋ ਦੇ ਹਾਲਾਤ ਨਹੀਂ ਦੇ ਸਕੇ ।

---

4. 'ਕੇਸਰ ਸਿੰਘ ਛਿੱਬਰ ਦਾ ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' (ਸੰ. ਡਾ. ਰਤਨ ਸਿੰਘ ਜੱਗੀ), 'ਪਰਖ' 1972, ਪੰਨਾ 184
5 'ਬੰਸਾਵਲੀ ਨਾਮਾ'-ਪਰਖ-ਪੰਨਾ 183
6. ਸੇਵਾ ਸਿੰਘ 'ਸ਼ਹੀਦ ਬਿਲਾਸ', (ਸੰ. ਗਰਜਾ ਸਿੰਘ, ਗਿਆਨੀ), ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ, 1961 ਪੰਨਾ 8
7. ਉਹੀ ਪੰਨਾ 10

ਪਰ ਇਸ ਦਾ ਕਾਰਣ ਇਹ ਭੀ ਹੋ ਸਕਦਾ ਹੈ ਕਿ ਉਹ ਤਾਂ 'ਬੰਸਾਵਲੀ ਨਾਮਾ ਦਸਾਂ ਪਾਤਿਸ਼ਾਹੀਆਂ ਦਾ' ਲਿਖ ਰਹੇ ਸਨ ਜਿਸ ਵਿਚ ਗੁਰੂਆਂ ਦੇ ਸੰਪਰਕ ਵਿਚ ਆਉਣ ਵਾਲੇ ਸਾਰੇ ਮਹਾਨ ਵਿਅਕਤੀਆਂ ਸੰਬੰਧੀ ਇਤਨੇ ਵਿਸਥਾਰ ਵਿਚ ਨਹੀਂ ਸਨ ਜਾ ਸਕਦੇ। ਉਹ ਕੋਈ 'ਸ਼ਹੀਦ ਬਿਲਾਸ' ਤਾਂ ਨਹੀਂ ਲਿਖ ਰਹੇ ਸਨ ਜਿਸ ਵਿਚ ਇਕੋ ਬੰਦੇ ਬਾਰੇ ਸਭ ਕੁਝ ਹੋਵੇ। ਫਿਰ ਵੀ ਅਸੀਂ ਇਸ ਗੱਲ ਨਾਲ ਸਹਿਮਤ ਹਾਂ ਕਿ ਜਿਥੇ ਉਨ੍ਹਾਂ ਨੇ ਸੰਮਤ ਅਤੇ ਤਾਰੀਖਾਂ ਦੀ ਭਰਮਾਰ ਦਿਤੀ ਹੈ। ਉਹ ਇਸ ਮਹਾਨ ਸ਼ਹੀਦ ਦੀ ਸ਼ਹੀਦੀ ਦਾ ਸੰਮਤ ਅਤੇ ਤਾਰੀਖ਼ ਕਿਉਂ ਨਹੀਂ ਦੇ ਸਕੇ। ਕੇਵਲ ਇਤਨਾ ਹੀ ਦੇ ਸਕੇ ਹਨ :

ਭਾਈ ਮੰਨੀ ਸਿੰਘ ਜੀ ਹੋਰਾਂ ਤੁਰਕਾ ਦਾ ਕੀ ਹੈ ਸੀ ਗਵਾਇਆ।
ਭਜਨਵਾਨ ਸਿਖ ਪਰਦੇਸੀ ਡੇਰਾ ਚੋਲੇ ਬਾਗ ਦੇ ਵਿਚਿ ਪਾਇਆ।
ਉਥੇ ਫਉਜ ਟੁਰਕਾ ਦੀ ਪਈ ਪਕੜ ਲੈ ਆਏ।
ਤਿਨਾ ਜਬਾਬ ਸੁਆਲ ਪਕੇ ਕੀਤੇ ਤਿਨਾ ਦੇ ਅੰਗੁ ਅੰਗ ਕਟਾਏ।[8]

ਭਾਈ ਮਨੀ ਸਿੰਘ ਕੰਬੋ ਦੀ ਸ਼ਹੀਦੀ ਦਾ ਕਾਰਣ, ਕੇਸਰ ਸਿੰਘ ਛਿੱਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਰਤੀਬ ਬਦਲਣਾ ਕਹਿੰਦੇ ਹਨ :

ਇਤਨੀ ਵਧੀਕ ਉਸ ਪਾਸੋ ਹੋਈ।
ਜੋ ਭਗਤ ਬਾਣੀ ਆਦਿ ਗ੍ਰੰਥ ਦੀ ਜੁਦਾ ਕਰਿ ਲਿਖੀ ਸੋਈ ੧੩੯੩।
ਆਦਿ ਗ੍ਰੰਥ ਅਤੇ ਦਸਵੀਂ ਪਾਤਿਸ਼ਾਹੀ ਦਾ ਦੋਵੇ ਗ੍ਰੰਥ ਇਕ ਕਰਾਇਆ।
ਦੋਹਾਂ ਗ੍ਰੰਥਾਂ ਦੀ ਜਿਲਦ ਇਕ ਕਰਿ ਬੰਧਾਈ।
ਓਹੁ ਗ੍ਰੰਥ ਕਿਸੇ ਸਿਖ ਡਿਠਾ ਜਾਈ ੧੩੯੪।
ਦੇਖਕੇ ਸਿਖ ਐਸੇ ਬਚਨੁ ਕਰਿਆ।
ਕਹਿਆ ਭਾਈ ਸਿਖਾ ਤੁਧ ਭਗਤ ਜੁਦੇ ਕਿਉ ਕਰਿ ਧਰਿਆ।
ਤੁਧ ਬੱਧੀ ਮ੍ਰਿਜਾਦਾ ਗੁਰੂ ਕੀ ਹੈ ਤ੍ਰੋੜੀ।
ਤੇਰੇ ਅੰਗੁ ਜੁਦਾ ਜੁਦਾ ਕੀਤੇ ਚਾਹੀਅਨਿ ਛੋੜੀ ੧੩੯੫।

... ... ... ... ...

ਸੋ ਸਿਖ ਬਚਨ ਕਰੁ ਅੰਗੁ ਅੰਗੁ ਉਨਕੇ ਜੁਦਾ ਹੋਏ।
ਵਿਚਿ ਲਹੌਰ ਪਕੜੇ ਆਇ ਜਾਨਤ ਸਭ ਕੋਇ ੧੩੯੮।[9]

(ਬੰਸਾਵਲੀ ਨਾਮਾ-ਚਰਨ 10)

---

8. ਬੰਸਾਵਲੀ ਨਾਮਾ, 'ਪਰਖ', 196
9. ਪਰਖ, 1972, ਜ਼ਿਲਦ ॥ ਪੰਨਾ 135, 136

ਪਰ ਛਿੱਬਰ ਸਾਹਿਬ ਦੀ ਰਾਏ ਉੱਤੇ ਹੇਠ ਲਿਖੇ ਕਿੰਤੂ ਕੀਤੇ ਜਾ ਸਕਦੇ ਹਨ :

(ੳ) ਕੇਸਰ ਸਿੰਘ ਛਿੱਬਰ ਨੇ ਮਨੀ ਸਿੰਘ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਗ੍ਰੰਥੀ ਨਹੀਂ ਦੱਸਿਆ ।

(ਅ) ਲਾਹੌਰ ਦੇ ਹਾਕਮਾਂ ਨੂੰ ਕਰ ਨਾ ਦੇ ਸਕਣ ਦਾ ਕੋਈ ਵੇਰਵਾ ਨਹੀਂ ਦਿਤਾ ।

(ੲ) ਅਪਣੇ ਬੁਢਾਪੇ ਵਿਚ, ਗੱਲਾਂ ਬਚਪਣ ਦੇ ਸਮੇਂ ਦੀਆਂ, ਚੇਤੇ ਨਾਲ ਲਿਖ ਰਹੇ ਹਨ ਜਦੋਂ ਕਿ ਬੁਢਾਪੇ ਦੀਆਂ ਹਾਲਤਾਂ ਤੋਂ ਮਜ਼ਬੂਰ ਸਨ :

ਬਿਰਧ ਅਵਸਥਾ ਦਿਸੇ ਮਠਾ ਅਠਾ ਕਰਿ ਲਿਤਾ ।
ਸਾਰੀ ਹਕੀਕਤ ਲਿਖ ਨ ਹੋਈ ਕੁਛ ਥੋੜਾ ਜੇਹਾ ਕਿਤਾ 6451 ।[10]

(ਬੰਸਾਵਲੀਨਾਮਾ-ਚਰਨ 14

## (ਅ) ਕੀ ਭਾਈ ਮਨੀ ਸਿੰਘ ਕੰਬੋਵਾਲ ਦੇ ਦੂਲੱਟ ਸਨ ?

ਆਤਮਾ ਸਿੰਘ ਗਿਆਨੀ ਆਪਣੀ ਪੁਸਤਕ ਸ਼ਹੀਦ ਭਾਈ ਮਨੀ ਸਿੰਘ ਜੀ ਜੀਵਨ ਅਤੇ ਉਨ੍ਹਾਂ ਦੀ ਰਚਨਾ' ਵਿਚ ਫੂਲਕੀਅਨ ਗਜ਼ਟੀਅਰ ਪੰਨਾ 195 ਦੇ ਹਵਾਲੇ ਨਾਲ ਲਿਖਦੇ ਹਨ :

"ਸਿਖ ਇਤਿਹਾਸ ਵਿਚ ਦੋ ਭਾਈ ਮਨੀ ਸਿੰਘ ਪ੍ਰਸਿੱਧ ਹਨ । ਇਕ ਭਾਈ ਸਾਹਿਬ ਅਲੀਵਾਲ ਜ਼ਿਲਾ ਮੁਲਤਾਨ ਦੇ ਵਾਸੀ ਸਨ । ਦੂਜੇ ਭਾਈ ਸਾਹਿਬ ਕੰਬੋਵਾਲ ਪਟਿਆਲਾ ਦੇ ਦੂੱਲਟ ਘਰਾਣੇ ਵਿਚੋਂ ਸਨ ।......ਕੰਬੋਵਾਲ() ਪਿੰਡ ਲੌਂਗੋਵਾਲ ਲਾਗੇ ਸੀ । ਇਹ ਬਰਬਾਦ ਹੋਣ ਮਗਰੋਂ ਪਿੰਡ ਲੌਂਗੋਵਾਲ ਨਾਲ ਹੀ ਮਿਲ ਗਿਆ ।......"

ਉਜਾਗਰ ਸਿੰਘ ਲਿਖਦੇ ਹਨ :

'ਆਪ ਦਾ ਜਨਮ ਸੰਮਤ 1729 ਮਾਘ ਮਹੀਨੇ ਦੀ 24 ਤਾਰੀਖ਼ ਬੁਧਵਾਰ ਵਾਲੇ ਦਿਨ ਭਾਈ ਕਾਲਾ ਤੇ ਮਾਤਾ ਦਯਾ ਕੌਰ ਦੇ ਗ੍ਰਹਿ ਵਿਖੇ ਹੋਯਾ ।[11] ਪਹਿਲਾਂ ਕੰਬੋਵਾਲ ਪਿੰਡ ਦੱਸਕੇ ਪਗ ਟਿਪਣੀ 'ਅਕੋਈ ਸਾਹਿਬ' ਦਾ ਸ਼ੰਕਾ ਵੀ ਦਿਤਾ ਹੈ ।[12]

ਪ੍ਰੋ. ਸੁਰਿੰਦਰ ਸਿੰਘ ਕੋਹਲੀ 'ਜੀਊਂਦੀ ਜਨਤਾ ਅਗਸਤ, 1947 ਦੇ ਪਰਚੇ

---

10. ਪਰਖ, 1972, ਜ਼ਿਲਦ II ਪੰਨਾ 247
11. ਉਜਾਗਰ ਸਿੰਘ 'ਖਾਲਸਾ ਜੀ ਦੇ ਪੰਜ ਹੀਰੇ', ਅੰਮ੍ਰਿਤਸਰ, 1926 ਪੰਨਾ 167
12. ਓਹੀ, ਪੰਨਾ 168 ।

()ਕੰਬੋਵਾਲ ਦੇ ਇਸ ਪੁਰਾਣੇ ਥੇਹ ਉਪਰ ਭਾਈ ਮਨੀ ਸਿੰਘ ਦੀ ਯਾਦਗਾਰ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਫਰਵਰੀ, 1978 ਵਿਚ ਗੁਰਦੁਆਰਾ ਸਾਹਿਬ ਉਸਾਰਨ ਦਾ ਕੰਮ ਅਰੰਭ ਦਿਤਾ ਹੈ ।

ਸ. ਜਨਕ ਸਿੰਘ ਜੀ ਸੰਗਰੂਰ ਦੇ ਲੇਖ 'ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਬਾਰੇ ਗ਼ਲਤ ਸਾਖੀਆਂ'' ਦਾ ਹਵਾਲਾ ਦਿੰਦੇ ਹਨ :

''ਭਾਈ ਸਾਹਿਬ ਜੀ ਦੁਲੱਟ ਜ਼ਮੀਦਾਰਾਂ ਵਿਚੋਂ ਨਗਰ ਕੰਬੋਂਵਾਲ ਦੇ ਸਨ, ਜਿਸ ਪਿੰਡ ਦਾ ਥੇਹ ਅਜ ਕਲ ਪਿੰਡ ਲੌਂਗੋਵਾਲ (ਪਟਿਆਲਾ) ਕੇ ਨੇੜੇ ਹੈ। ਕਈ ਭੁਲੜਾਂ ਨੇ ਆਪ ਨੂੰ ਕੰਬੋਂਵਾਲ ਦੀ ਬਜਾਏ ਕੰਬੋਜ਼ ਜ਼ਾਤੀ ਵਿਚੋਂ ਲਿਖ ਦਿਤਾ ਹੈ।''[13]

ਡਾ. ਸਾਹਿਬ ਅਪਣੀ ਰਾਇ ਲਿਖਦੇ ਹਨ : 'ਇਹ ਹੋ ਸਕਦਾ ਹੈ ਕਿ ਨਗਰ ਕੰਬੋਂਵਾਲ ਦੇ ਨਾਂ ਤੋਂ ਭੁਲੇਖਾ ਖਾਕੇ ਵਿਦਵਾਨਾਂ ਨੇ ਭਾਈ ਮਨੀ ਸਿੰਘ ਦੀ ਵੰਸ ਕੰਬੋ ਲਿਖ ਦਿਤੀ ਹੋਵੇ।[14]

ਪੰਜਾਬੀ ਲਿਖਾਰੀ ਕੋਸ਼ ਵਿਚ ਲਿਖਿਆ ਹੈ ਕਿ ਭਾਈ ਮਨੀ ਸਿੰਘ ਦਾ ਜਨਮ ਪਿੰਡ ਕੰਬੋਂਵਾਲ, ਤਹਿਸੀਲ ਸੁਨਾਮ, ਜ਼ਿਲਾ ਫੀਰੋਜ਼ਪੁਰ ਵਿਖੇ ਚੌਧਰੀ ਕਾਲੇ ਦੇ ਘਰ ਹੋਇਆ। ਪੰਜ ਸਾਲ ਦੀ ਉਮਰ ਵਿਚ ਹੀ ਸ੍ਰੀ ਗੁਰੂ ਤੇਗ ਬਹਾਦਰ ਦੀ ਸ਼ਖਸੀ ਸਰਪ੍ਰਸਤੀ ਵਿਚ ਆ ਗਏ। ਉਨ੍ਹਾਂ ਦੀ ਸ਼ਹੀਦੀ ਤੋਂ ਬਾਦ ਆਪਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤਪਾਨ ਕੀਤਾ।[15]

ਪੰਥ ਪ੍ਰਕਾਸ਼ ਦੇ ਕਰਤਾ ਲਿਖਦੇ ਹਨ :

ਮਨੀ ਸਿੰਘ ਕੇ ਥੇ ਜੋ ਬਹਾਦਰ।
ਵਹਿ ਭੀ ਬਸੇ ਤਹਾਂ ਹੀ ਸਾਦਰ।
ਜਿਨ ਮੇ ਸੇ ਇਕ ਸਿੰਘ ਨਗਾਹੀਆ।
ਬਿਦਤ ਡਕੈਤ ਭਯੋ ਜਗ ਮਾਹੀਆ।
ਹੈ ਸੰਤਤ ਤਿਹ ਤਾਂ ਅਬ ਤਾਹਿ।
ਭਯੋ ਕਵੀ ਯਹਿ ਜਿਸ ਕੁਲ ਮਾਹਿ।
ਤਿਨ ਕੇ ਡੂਮ ਸਾਹਸੀ ਭਾਟ।
ਯਾਹੀ ਸੁਨਾਯੋ ਲਿਖਯੋ ਜੁ ਨਾਟ।[16]......

---

13. ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ (ਸੰ. ਸੁਰਿੰਦਰ ਸਿੰਘ ਕੋਹਲੀ (ਡਾ.) ਪੰਨਾ 212
14 —ਓਹੀ—
15. ਪੰਜਾਬੀ ਲਿਖਾਰੀ ਕੋਸ਼. (ਸੰ. ਜੋਗਿੰਦਰ ਸਿੰਘ ਰਮਦੇਵ), ਜਲੰਧਰ, ।' 1964, ਪੰਨਾ 268
16. ਗਿਆਨ ਸਿੰਘ ਗਿਆਨੀ, ਪੰਥ ਪ੍ਰਕਾਸ਼, ਪਹਿਲੀ ਛਾਪ, ਬਿਸਰਾਮ ਤ੍ਰਿਤਾਲੀਸਵੋਂ

ਦੂਸਰੀ ਛਾਪ ਵਿਚ ਲਿਖਦੇ ਹਨ :

ਮਨੀ ਸਿੰਘ ਕੀ ਕੈਹੋਂ ਗਾਥਾ ।
ਸੁਨੋ ਖਾਲਸਾ ਜੀ ਹਿਤ ਸਾਥਾ ।
ਬਹੁ ਬਿਰਧਨ ਤੇ ਜਯੋ ਹਮ ਸੁਨੀ ।
ਲਿਖੀ ਮਿਥੀ ਜੇਤਕ ਸੋ ਗੁਨੀ ।

ਪਰ ਗਰਜਾ ਸਿੰਘ ਗਿਆਨੀ ਨੇ ਇਸ ਨਾਲ ਅਸਹਿਮਤੀ ਪ੍ਰਗਟ ਕਰਦੇ ਹੋਏ ਦੁਲੱਟ ਜਾਤੀ ਬਾਰੇ ਪੰਡਾ-ਵਹੀ (ਕੁਰਖਛੇਤਰ) ਦਾ ਹਵਾਲਾ ਇਉਂ ਦਿਤਾ ਹੈ :

**ਵਾਸੀ ਲੌਂਗੋਵਾਲ ਕੇ ਜਾਟ ਦੁਲੱਟ ਪਤ੍ਰ 411**

ਹਮੀਰ ਸਿੰਘ ਮਹਾਰਾਜ ਸਿੰਘ ਥਰਾਜ ਸਿੰਘ ਤਾਰਾ ਸਿੰਘ ਬਖਤਾ ਸਿੰਘ ਰੁਘਾ ਸਿੰਘ ਸੁਜਾਨ ਸਿੰਘ ਨਗਾਹੀਏ ਕੇ ਬੇਟੇ । ਕਾਲਾ ਸਿੰਘ ਕੇ ਪੋਤੇ ।......

ਆਏ ਦੀਦਾਰ ਸਿੰਘ ਸਦਾ ਸਿੰਘ ਗਿਆਨ ਸਿੰਘ ਭਾਗ ਸਿੰਘ ਕੇ ਬੇਟੇ । ਭਾਗ ਸਿੰਘ ਬਖਤਾ ਕਾ ਬੇਟਾ, ਨਗਾਹੀਆ ਸਿੰਘ ਕਾ ਪੋਤਾ । ਦੀਦਾਰ ਸਿੰਘ ਸਦਾ ਸਿੰਘ ਗਿਆਨ ਸਿੰਘ ਭਾਗ ਸਿੰਘ ਕੇ ਬੇਟੇ ਆਏ ।

ਦੀਦਾਰ ਸਿੰਘ ਕਰਨਾਲ ਤੇ 1915

(ਵਹੀ ਪੰਡਾ ਸ੍ਰੀ ਕੰਠ ਪੁਤ੍ਰ ਲਖਸ਼ਮੀ ਕਾਂਤ ਦਾ' '17' ਕੁਰਖਛੇਤਰ)

ਇਤ੍ਹੋਂ ਗਰਜਾ ਸਿੰਘ ਦਾ ਮੱਤ ਹੈ ਕਿ ਪੰਡਾ ਵਹੀ ਵਿਚ ਗਿਆਨੀ ਗਿਆਨ ਸਿੰਘ ਤੇ ਉਸ ਦੇ ਵਡੇ ਵਡੇਰਿਆਂ ਦਾ ਜ਼ਿਕਰ ਤਾਂ ਹੈ ਪਰ ਭਾਈ ਮਨੀ ਸਿੰਘ ਦਾ ਨਾਂ ਕਿਧਰੇ ਨਹੀਂ ਆਉਂਦਾ ? ਪਤਾ ਨਹੀਂ ਗਿਆਨੀ ਜੀ ਨੇ ਭਾਈ ਮਨੀ ਸਿੰਘ ਨੂੰ ਕਿਵੇਂ ਅਪਨਾ ਲਿਆ ?[18]

ਗਿਆਨੀ ਗਿਆਨ ਸਿੰਘ ਹੋਰੀ ਲਿਖਦੇ ਹਨ :

ਮਨੀ ਸਿੰਘ ਭੀ ਦੋਇ ਭਏ ਹੈ । ਬਹੁ ਨਿਰਨੇ ਕਰ ਜਾਨ ਲਏ ਹੈਂ ।
ਇਕ ਮਨੀ ਸਿੰਘ ਜਾਤ ਕਮੋਇ । ਸਾਕਨ ਮਨੀਕਰਣ ਭਾ ਸੋਇ ।੩੨
... ... ... ... ... ...
ਦੂਸਰ ਭਯੋ ਮਨੀ ਸਿੰਘ ਜਾਟ ਰਚੀ ਸਾਖੀਆਂ ਜਿਨ ਬਹੁ ਠਾਟ ।
ਰਾਖਯੋ ਸਿਦਕ ਕਟਾਯੋ ਅੰਗ । ਜਗ ਮੈਂ ਜਸ ਪਾ ਗਯੋ ਅਭੰਗ ।
... ... ... ... ... ...
ਜਬ ਗੁਰ ਦਸਮ ਮਾਲਵੇ ਗਏ । ਨਗਰ ਅਕੋਈ ਉਤਰਤ ਭਏ ।

---

17 ਸ਼ਹੀਦ ਬਿਲਾਸ (ਸੰ. ਗਰਜਾ ਸਿੰਘ ਗਿਅਨੀ), ਪੰਨਾ 13
18 ਓਹੀ

ਨਿਜ ਪਿਤ ਬੀਕੇ ਕੇ ਸੰਗ ਆਯੋ । ਭਾਗ ਉਦੇ ਗੁਰਦਰਸ਼ਨ ਪਾਯੋ ।[19]

ਗਿਆਨੀ ਗਰਜਾ ਸਿੰਘ 'ਗਿਆਨੀ ਗਿਆਨ ਸਿੰਘ' ਦੀ ਖੋਜ ਉਪਰ ਕਿੰਤੂ ਕਰਦੇ ਹੋਏ ਲਿਖਦੇ ਹਨ :

'ਗਿਆਨੀ ਜੀ ਨੇ ਪਹਿਲੀ ਛਾਪ ਵਿਚ ਭਾਈ ਮਨੀ ਸਿੰਘ ਦੇ ਪਿਤਾ ਦਾ ਨਾਮ ਬੀਕਾ ਤੇ ਉਸਦੇ ਅੱਗੋਂ ਨਗਾਹੀਆ ਸਿੰਘ ਆਦਿ ਪੰਜ ਪੁਤ੍ਰ ਦੱਸੇ ਹਨ। ਤੇ ਇਹ ਸਾਫ਼ ਦੱਸਿਆ ਹੈ ਕਿ ਇਹ ਮੈਂ ਡੂਮਾਂ ਅਤੇ ਸਾਂਹਸੀਆਂ ਪਾਸੋਂ ਸੁਣਿਆ ਹੈ। ਤੇ ਦੂਸਰੀ ਛਾਪ ਵਿਚ ਬਿਰਧਾਂ ਦੇ ਬਿਆਨ ਤੇ ਲਿਖਤ ਦੇ ਆਧਾਰ ਤੇ ਬੀਕੇ ਦੀ ਜਗ੍ਹਾ ਕਾਲਾ ਤੇ ਨਗਾਹੀਆ ਸਿੰਘ ਦਾ ਇਕੋ ਭਰਾ ਮਨੀ ਸਿੰਘ ਦੱਸਿਆ ਹੈ। ਗਿਆਨੀ ਗਿਆਨ ਸਿੰਘ ਜੀ ਦਾ ਇਸ ਤਰ੍ਹਾਂ ਅਪਣੇ ਹੀ ਪਰਿਵਾਰ ਬਾਰੇ ਬਿਆਨ ਬਦਲਣਾ ਕੁਝ ਸ਼ੰਕਾ ਦੀ ਗੁੰਜਾਇਸ਼ ਪੈਦਾ ਕਰਦਾ ਹੈ ਤੇ ਉਨ੍ਹਾਂ ਦੀ ਬੰਸ਼ਾਵਲੀ (?ਤੋਂ) ਦੀ ਉਪਰ ਦਿਤੀ ਟੂਕ ਵਿਚ ਭਾਈ ਮਨੀ ਸਿੰਘ ਦੀ ਅਣਹੋਂਦ ਵੀ ਇਸ ਗਲ ਨੂੰ ਗੁੰਝਲਮਈ ਬਣਾ ਦੇਂਦੀ ਹੈ। ਪੰਥ ਪ੍ਰਕਾਸ਼ ਦੀ ਦੂਜੀ ਐਡੀਸ਼ਨ ਵਿਚ ਉਹਨਾਂ ਭਾਈ ਮਨੀ ਸਿੰਘ ਕੰਬੋਂ ਦਾ ਜ਼ਿਕਰ ਹੀ ਨਹੀਂ ਕੀਤਾ ਤੇ ਸਾਰੀ ਸ਼ਹੀਦੀ ਕੰਬੋਂਵਾਲ ਦੇ ਭਾਈ ਮਨੀ ਸਿੰਘ ਦੁਲੱਟ ਦੀ ਦੱਸੀ ਹੈ ਤੇ ਇਹ ਵੀ ਦਾਅਵਾ ਕੀਤਾ ਹੈ ਕਿ ਇਹ ਭਾਈ ਮਨੀ ਸਿੰਘ ਉਹਨਾਂ ਦੇ ਵੱਡੇ ਵਡੇਰਿਆਂ ਵਿਚੋਂ ਹੋਏ ਹਨ।[20]

ਗਿਆਨੀ ਗਿਆਨ ਸਿੰਘ ਸ਼ਹੀਦੀ ਮਿਤੀ ਲਿਖਦੇ ਹਨ :

"ਭਾਈ ਮਨੀ ਸਿੰਘ ਅਲੌਕਿਕ ਬ੍ਰਹਮ ਗਿਆਨੀ ਮਘਰ ਸੁਦੀ ਪੰਚਮੀ ਸੰਮਤ 1785 ਬਿ. ਨੂੰ ਸੱਚੇ ਸ਼ਹੀਦ ਸੱਚ ਖੰਡ ਵਿਚ ਜਾ ਵਸੇ।[21]

ਭਾਈ ਮਨੀ ਸਿੰਘ ਮੁਲਤਾਨੀ ਦੀਆਂ ਭੱਟ ਵਹੀਆਂ ਅਨੁਸਾਰ ਹਾੜ੍ਹ ਸੁਦੀ ਪੰਚਮੀ ਸੰਮਤ 1791 ਬਿ. (24 ਜੂਨ, 1734 ਈ.) ਨੂੰ ਸ਼ਹੀਦ ਹੋ ਗਿਆ ਸੀ ਤੇ ਭੱਟ-ਵਹੀਆਂ ਦੀ ਹਾਂ ਵਿਚ ਹਾਂ 'ਕੋਇਰ ਸਿੰਘ' ਕਰਤਾ ਗੁਰ ਬਿਲਾਸ ਪਾ.10ਵੀ ਮਿਲਾਂਦਾ ਹੈ। ਉਹ ਸ਼ਹੀਦ ਵਕਤ ਨਖ਼ਾਸ ਚੌਕ ਵਿਚ ਸੀ ਤੇ ਸ਼ਹੀਦੀਓਂ ਪਹਿਲੇ ਜਿਸ ਬੰਦੀਖਾਨੇ ਵਿਚ ਭਾਈ ਮਨੀ ਸਿੰਘ ਆਦਿ ਬਾਕੀ ਦੇ ਸਿੱਖ ਬੰਦ ਸਨ, ਉਥੇ ਇਹ ਸਰਕਾਰ ਵਲੋਂ ਸਿਪਾਹੀ ਦੀ ਹੈਸੀਅਤ ਵਿੱਚ ਡਿਊਟੀ ਸੀ ਤੇ ਇਹ ਆਪ ਰੋਜ਼ਾਨਾ ਕਥਾ ਸੁਣਦਾ ਸੀ।

ਬੰਦੀ ਖਾਨੇ ਮੈਂ ਬਰ ਸੋਹਾ।
ਸੁਣੈ ਸਿਖ ਤੁਮ ਰਹਿਤ ਸਮੋਹਾ।
... ... ... ...

---

19. ਪੰਥ ਪ੍ਰਕਾਸ਼, ਪਹਿਲੀ ਛਾਪ, ਬਿਸਰਾਮ ਤ੍ਰਿਤਾਲੀਸਵੇਂ
20. ਸ਼ਹੀਦ ਬਿਲਾਸ (ਸੰ. ਗਰਜਾ ਸਿੰਘ ਗਿਆਨੀ), ਪੰਨਾ 14
21. ਤਵਾਰੀਖ਼ ਗੁਰੂ ਖਾਲਸਾ, ਛਾਪ ਪਹਿਲੀ, ਪੰਨਾ 436

ਗੁਰ ਕੋ ਦਰਸ ਲਹੈ ਸਿੱਖ ਕੋਈ।
ਇਹ ਬਿਧਿ ਕਾਨ ਸੁਨੀ ਮੈ ਹੋਈ। ੨੦ ।[22]

ਗਿਆਨੀ ਗਰਜਾ ਸਿੰਘ ਅਨੁਸਾਰ ਗਿਆਨੀ ਗਿਆਨ ਸਿੰਘ ਦੀ ਖੋਜ ਸੰਦਿਗਧ ਹੈ।

ਪਰ ਪੰਜਾਬੀ ਸਾਹਿੱਤ ਦੇ ਬਹੁਤੇ ਇਤਿਹਾਸਕਾਰ ਭਾਈ ਮਨੀ ਸਿੰਘ ਨੂੰ ਕੰਬੋਵਾਲ ਦਾ ਦੁਲੱਟ ਹੀ ਮੰਨਦੇ ਹਨ।

## (ੲ) ਕੀ ਭਾਈ ਮਨੀ ਸਿੰਘ ਕਾਨ੍ਹੇ ਕਾਛੀਆ ਸੀ ?

ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ :

"ਭਾਈ ਮਨੀ ਸਿੰਘ ਦਾ ਦੁਲੱਟ ਹੋਣਾ ਕੇਵਲ ਗਯਾਨੀ ਗਯਾਨ ਸਿੰਘ ਦੁਲੱਟ ਦੇ ਲੇਖ ਅਨੁਸਾਰ ਲਿਖਿਆ ਗਿਆ ਹੈ। ਅਨੇਕ ਸੱਜਣ ਭਾਈ ਸਾਹਿਬ ਦਾ ਜਨਮ ਕੰਬੋ ਵੰਸ਼ ਵਿੱਚ ਮੰਨਦੇ ਹਨ। ਇਕ ਸੱਜਨ ਨੇ ਭਾਈ ਸਾਹਿਬ ਦਾ ਜਨਮ ਕਾਨ੍ਹੇ ਕਾਛੇ ਦਾ ਲਿਖਿਆ ਹੈ।"[23]

ਉਹ ਇਕੋ ਇਕ ਲੇਖਕ ਜਿਸ ਨੇ ਭਾਈ ਸਾਹਿਬ ਨੂੰ ਕਾਨ੍ਹੇ ਕਾਛੇ ਦਾ ਲਿਖਿਆ ਹੈ ਉਹ ਭਾਈ ਵੀਰ ਸਿੰਘ 'ਬਲ' ਮਾਝੇ ਦੇ ਨਗਰ ਸਠਿਆਲੇ ਦਾ ਨਿਵਾਸੀ ਹੈ ਅਤੇ ਇਸਦੀ ਹੱਥ ਲਿਖਤ ਗਰਜਾ ਸਿੰਘ ਗਿਆਨੀ ਅਨੁਸਾਰ ਮੋਤੀ ਬਾਗ ਦੀ ਲਾਇਬਰੇਰੀ ਵਿਚ ਸੁਰੱਖਿਅਤ ਹੈ। ਇਸ ਪੁਸਤਕ ਦਾ ਨਾਂ 'ਸਿੰਘ ਸਾਗਰ' ਹੈ। ਲਿਖਿਆ ਹੈ :

ਲੋ ਕੁਸ ਪੁਰ ਕੇ ਅੰਤ੍ਰੇ, ਕਾਨ੍ਹਾ ਕਾਛਾ ਗਿਰਾਉਂ।
ਤਹਿ ਪੁਰ ਜਿਹ ਭੱਟ ਭਵ ਲਯੋ, ਮਨੀ ਸਿੰਘ ਤਿਹ ਨਾਉਂ। ੫੭।
(ਅਧਿਆਇ 11)[24]

ਉਕਤ ਲਿਖਾਰੀ ਦੇ ਭਾਈ ਮਨੀ ਸਿੰਘ ਦੇ ਜਨਮ ਕਾਨ੍ਹੇ ਕਾਛੇ ਬਾਰੇ ਸੂਚਨਾ ਦਰੁਸਤ ਨਹੀਂ ਪਰ ਭਟ ਵਹੀਆਂ ਅਨੁਸਾਰ ਉਸਦੇ ਪੁਤਰਾਂ ਦੇ ਉਥੇ ਆਬਾਦ ਹੋਣ ਦੀ ਦੀ ਸੂਚਨਾ ਅਵੱਸ਼ ਮਿਲਦੀ ਹੈ।[25]

ਪਰ ਗਿਆਨੀ ਗਰਜ਼ਾ ਸਿੰਘ ਦਾ ਦੋ ਟੁਕ ਨਿਰਣਾ ਕਿ ਭਾਈ ਮਨੀ ਸਿੰਘ ਮੁਲਤਾਨੀ ਤੋਂ ਬਿਨਾਂ ਹੋਰ ਕੋਈ ਹੋਇਆ ਹੀ ਨਹੀਂ' ਪੂਰਾ ਠੀਕ ਪ੍ਰਤੀਤ ਨਹੀਂ ਹੁੰਦਾ ਕਿਉਂ ਜੋ ਉਹ ਕੇਸਰ ਸਿੰਘ ਛਿੱਬਰ ਤੇ ਗਿਆਨੀ ਗਿਆਨ ਸਿੰਘ ਦੀ ਕਿਸੇ ਵੀ ਦਲੀਲ ਨੂੰ ਮੰਨਣ ਤੋਂ

---

22. ਕੋਇਰ ਸਿੰਘ, ਗੁਰ ਬਿਲਾਸ, ਓਹੀ, ਪੰਨਾ 14
23. ਕੋਇਰ ਸਿੰਘ, ਗੁਰ ਬਿਲਾਸ ਪਾਤਸ਼ਾਹੀ 10, ਪਤ੍ਰਾ 219
23. ਮਹਾਨ ਕੋਸ਼, ਪੰਨਾ 951 (ਪਗ-ਟਿਪਣੀ)
24. ਸ਼ਹੀਦ ਬਿਲਾਸ (ਸੰ. ਗਰਜਾ ਸਿੰਘ ਗਿਆਨੀ), ਪੰਨਾ 16 ਤੋਂ ਉਦ੍ਰਿਤ
25. ਉਹੀ, ਪੰਨਾ 94-95

ਇਨਕਾਰੀ ਹੈ । ਇਸ ਪਾਸੇ ਅਜੇ ਹੋਰ ਖੋਜ ਦੀ ਲੋੜ ਹੈ । 'ਟ੍ਰਿਬਿਊਨ' ਅੰਗਰੇਜ਼ੀ ਅਖਬਾਰ ਨੇ ਭਿੰਡਰਵਾਲਿਆਂ ਦੀ ਬੰਸਾਵਲੀ ਦਾ ਸੰਬੰਧ ਵੀ ਭਾਈ ਮਨੀ ਸਿੰਘ ਨਾਲ ਜੋੜਿਆ ਹੈ() ਪਰ ਇਸ ਦੇ ਲੇਖਕ ਨੇ ਅਪਣੇ ਗਿਆਨ ਸ੍ਰੋਤ ਦੀ ਚਰਚਾ ਨਹੀਂ ਕੀਤੀ ।

## (ਸ) ਭਾਈ ਮਨੀ ਸਿੰਘ ਮੁਲਤਾਨੀ ਸੀ ?

ਭਾਈ ਕਾਹਨ ਸਿੰਘ ਲਿਖਦਾ ਹੈ : ਜ਼ਿਲਾ ਮੁਲਤਾਨ ਦੇ ਅਲੀਪੁਰ ਗ੍ਰਾਮ ਦਾ ਵਸਨੀਕ, ਜਿਸਨੇ ਅਪਣੇ ਪੰਜ ਪੁਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਅਰਪਣ ਕੀਤੇ, ਕਲਗੀਧਰ ਨੇ ਇਕ ਵਿਸਾਖ 1756 ਬਿ ਨੂੰ ਅੰਮ੍ਰਿਤ ਛਕਾਕੇ ਇਨ੍ਹਾਂ ਨੂੰ ਸਿੰਘ ਸਜਾਇਆ ਇਹ ਪੰਜੇ ਵੀਰ ਉਦਯ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਅਨਕ ਸਿੰਘ ਤੇ ਵਿਚਿਤ੍ਰ ਸਿੰਘ; ਸਦਾ ਕਲਗੀਧਰ ਦੀ ਸੇਵਾ ਵਿਚ ਹਾਜਰ ਰਹੇ ।[26] ਗਰਜਾ ਸਿੰਘ ਗਿਆਨੀ ਅਪਣੀ ਭੱਟ ਵਹੀਆਂ ਦੀ ਖੋਜ ਉਪਰ ਆਧਾਰਤ ਭਾਈ ਸਾਹਿਬ ਦਾ ਜਨਮ ਚੰਦ੍ਰ ਬੰਸੀ ਭਾਰਦ੍ਵਾਜੀ ਪੰਵਾਰ ਗੋਤ ਦੇ ਰਾਜਪੂਤ ਮਾਈ ਦਾਸ ਦੇ ਘਰ 1 ਚੇਤ੍ਰ ਸੁਦੀ ਦੁਆਦਸੀ ਐਤਵਾਰ ਸੰਮਤ 1701 ਬਿ. (10 ਮਾਰਚ, 1644 ਈ.) ਨੂੰ ਮਾਤਾ ਮਧਰੀ ਬਾਈ ਦੇ ਉਦਰ ਤੋਂ ਪਿੰਡ ਅਲੀਪੁਰ ਜ਼ਿਲਾ ਮੁਜ਼ੱਫ਼ਰ ਗੜ੍ਹ (ਪਾਕਿਸਤਾਨ) ਵਿਚ ਹੋਇਆ ਮੰਨਦਾ ਹੈ ।[27] ਉਸ ਨੂੰ ਅਤੇ ਉਸ ਦੇ ਪੁਤਰਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮਨਾਮਾ ਵੀ ਸ਼ਹੀਦ ਬਿਲਾਸ ਦੇ ਪੰਨਾ 97 ਤੇ ਦਰਜ਼ ਹੈ ।

ਭੱਟ ਵਹੀਆਂ ਦੀਆਂ ਦਲੀਲਾਂ ਅਤੇ ਗੁਰੂ ਸਾਹਿਬ ਦੇ ਹੁਕਮਨਾਮੇ ਦੇ ਫਲਸਰੂਪ ਕੋਈ ਵਿਦਵਾਨ ਇਸ ਗੱਲ ਤੋਂ ਮੁਨਕਰ ਨਹੀਂ ਹੋ ਸਕਦਾ ਹੈ ਕਿ ਭਾਈ ਮਨੀ ਸਿੰਘ ਮੁਲਤਾਨੀ ਕੋਈ ਨਹੀਂ ਹੋਇਆ । ਉਸਦਾ ਅਤੇ ਉਸਦੇ ਪੁਤਰਾਂ ਦੇ ਨਾਂ ਹੁਕਮਨਾਮੇ[28] ਵਿਚ

————

()The origin of this sect goes to Bhai Mani Singh, the first head priest of Golden Temple and martyr he was the brother of Baba Deep singh, a revered sikh warrior and martyr. The suecessor of Bhai Mani Singh were Dewan singh, Sant Harnam singh, Sant Bishan Singh, sant Sunder Singh Bhinderanwale, Sant Gurbachan Singh Khalsa, Sant Kartar Singh Khalsa and now sant Jarnail Singh Bhinderanwale.
(who are Bhinderanwalas ? 'Tribnne April 15,1978 P.6 Col. 4)

26. ਮਹਾਨ ਕੋਸ਼, ਪੰਨਾ 951
27. ਸ਼ਹੀਦ ਬਿਲਾਸ, ਓਹੀ, 22
28. ਅੰਤਕਾ ਨੰ: 1

ਹੋਣ ਕਾਰਣ ਗਿਆਨੀ ਗਰਜਾ ਸਿੰਘ ਦੀਆਂ ਦਲੀਲਾਂ ਵਧੇਰੇ ਵਜ਼ਨਦਾਰ ਹੋ ਜਾਂਦੀਆਂ ਹਨ।

ਇਨ੍ਹਾਂ ਭਿੰਨ ਭਿੰਨ ਰਾਵਾਂ ਦਾ ਕਾਰਣ ਇਹ ਪ੍ਰਤੀਤ ਹੁੰਦਾ ਹੈ ਕਿ ਚੰਗੇ ਅਤੇ ਮਹਾਨ ਵਿਅਕਤੀਆਂ ਨੂੰ ਹਰ ਕੋਈ ਅਪਨਾ ਲੈਣਾ ਚਾਹੁੰਦਾ ਹੈ। ਇਹ ਭਾਈ ਮਨੀ ਸਿੰਘ ਦੇ ਵਿਅਕਤਿਤਵ ਦੀ ਖ਼ੂਬੀ ਹੈ।

## ਵਿਦਿਆ ਪ੍ਰਾਪਤੀ

ਭਾਈ ਮਨੀ ਸਿੰਘ ਸੰਬੰਧੀ ਜਿਹੜੀ ਗੱਲ ਨਿਰਸੰਕੋਚ ਕਹੀ ਜਾ ਸਕਦੀ ਹੈ ਉਹ ਹੈ ਉਨ੍ਹਾਂ ਦਾ ਗੁਰੂ ਪਰਿਵਾਰ ਨਾਲ ਘਨਿਸ਼ਠ ਸੰਬੰਧ। ਛੋਟੀ ਆਯੂ ਤੋਂ ਹੀ ਆਪ ਦਾ ਗੁਰੂ ਪਰਿਵਾਰ ਨਾਲ ਸੰਬੰਧ ਕਾਇਮ ਹੋਇਆ ਪ੍ਰੋ. ਸੁਰਿੰਦਰ ਸਿੰਘ ਕੋਹਲੀ ਅਨੁਸਾਰ. "ਭਾਈ ਮੰਨੀਆ ਜੀ ਨੂੰ ਗੁਰਸਿਖੀ ਦੀ ਅਮਲੀ ਸੂਝ ਦੇਣ ਲਈ ਗੋਬਿੰਦ ਰਾਏ ਜੀ ਨੇ ਆਪ ਨੂੰ ਲੰਗਰ ਦੀ ਸੇਵਾ ਦਾ ਕੰਮ ਸੌਂਪਿਆ। ਛੇਤੀ ਹੀ ਉਨ੍ਹਾਂ ਨੇ ਧਾਰਮਿਕ ਗ੍ਰੰਥ ਨੂੰ ਵਾਚਣਾ ਅਰੰਭ ਕੀਤਾ। ਗੁਰੂ ਜੀ ਨੇ ਗ੍ਰੰਥਾਂ ਵਲ ਉਸ ਦੀ ਰੁਚੀ ਵੇਖਕੇ ਲੰਗਰ ਦੀ ਡਿਊਟੀ ਤੋਂ ਵਿਹਲ ਦੇ ਦਿਤੀ। ਗੁਰੂ ਜੀ ਪਾਸੋ ਸਿਖਿਆ ਪ੍ਰਾਪਤ ਕਰਕੇ ਸਿਖਾਂ ਨੂੰ ਕਥਾ ਕੀਰਤਨ ਰਾਹੀਂ ਸਿਖੀ ਦ੍ਰਿੜ ਕਰਵਾਉਣ ਲੱਗੇ :

> ਸਿਖਨ ਕੋ ਸਿੱਖੀ ਦ੍ਰਿੜਾਵੈ।
> ਕਰ ਸਾਖੀ ਬਹੁ ਸਿਖਨ ਸੁਨਾਵੈ।[29]

ਇਸੇ ਗੱਲ ਦੀ ਪ੍ਰੋੜਤਾ ਸ਼ਹੀਦ ਬਿਲਾਸ ਵਿਚ ਕੀਤੀ ਗਈ ਹੈ :

> ਆਯੂ ਪੈਂਤੀ ਬਰਖ ਕੀ ਮਨੀ ਸਿੰਘ ਕੀ ਆਇ।
> ਲਿਖੇ ਲਿਖਾਏ ਪੋਥੀਆਂ, ਮਨ ਮਹਿ ਬਹੁ ਉਤਸਾਇ।[30]

ਗਿਆਨੀ ਗਿਆਨ ਸਿੰਘ ਜੀ ਨੇ ਤਾਂ ਆਪਦਾ ਨਾਂ ਦਸ਼ਮੇਸ਼ ਪਿਤਾ ਦੇ 52 ਕਵੀਆਂ ਦੀ ਸੂਚੀ ਵਿਚ ਹੋਣਾ ਮੰਨਿਆ ਹੈ :

> ਕਵੀ ਬਵੰਜਾ ਥੇ ਗੁਰ ਪਾਸ
> ਉਨ ਮੇ ਗਨਨਾਂ ਇਨ ਕੀ ਖਾਸ।[31]

ਭਗਤ ਰਤਨਾਵਲੀ (ਸਿਖਾਂ ਦੀ ਭਗਤਮਾਲਾ), ਗਿਆਨ ਰਤਨਾਵਲੀ, ਗੁਰ-ਬਿਲਾਸ ਪਾ, 6 ਅਤੇ ਇਨ੍ਹਾਂ ਤੋਂ ਬਿਨਾਂ 'ਸ਼ਰਧਾ ਪੂਰਨ' ਅਤੇ ਕੁਝ ਹੋਰ ਰਚਨਾਵਾਂ ਆਪਦੇ ਨਾਂ ਨਾਲ ਸੰਬੰਧਤ ਕੀਤੀਆਂ ਜਾਂਦੀਆਂ ਹਨ। ਹਾਂ, ਇਸ ਗੱਲ ਤੋਂ ਮੁਨਕਰ

---

29. ਭੰਗੂ, ਰਤਨ ਸਿੰਘ ਸ਼ਹੀਦ, 'ਪ੍ਰਾਚੀਨ ਪੰਥ ਪ੍ਰਕਾਸ਼,' ਪੰਨਾ 271
35. ਸੇਵਾ ਸਿੰਘ 'ਸ਼ਹੀਦ ਬਿਲਾਸ' (ਸੰ. ਗਰਜਾ ਸਿੰਘ ਗਿਆਨੀ), ਪੰਨਾ 60
31. ਪੰਥ ਪ੍ਰਕਾਸ਼, ਛਾਪ ਛੇਵੀ, (ਨਿਵਾਸ ਉਨਤ੍ਰਹਵੋਂ)

ਨਹੀਂ ਹੋਇਆ ਜਾ ਸਕਦਾ ਕਿ ਇਨ੍ਹਾਂ ਰਚਨਾਵਾਂ ਵਿਚ ਆਪ ਦੀ ਜੋਤ ਰਮ ਰਹੀ ਹੈ।

## ਗੁਰੂ ਪਰਿਵਾਰ ਸੰਬੰਧ :

ਭਾਈ ਮਨੀ ਸਿੰਘ ਜੀ ਨੇ ਗੁਰੂ ਕੇ ਮਹਿਲਾਂ ਨੂੰ ਸੰਕਟ ਦੇ ਸਮੇਂ ਵਿਚ ਪੂਰੀ ਸਹਾਇਤਾ ਦਿਤੀ। ਮਹਿਲਾਂ ਦੇ ਇਕ ਸਥਾਨ ਤੋਂ ਦੂਸਰੀ ਸਥਾਨ ਜਾਣ ਸਮੇਂ ਭਾਈ ਮਨੀ ਸਿੰਘ ਜੀ ਹੀ ਸਾਥ ਜਾਇਆ ਕਰਦੇ ਸਨ। ਜਦੋਂ ਗੁਰੂ ਜੀ ਦੱਖਣ ਵਲ ਚਲੇ ਗਏ ਤਾਂ ਭਾਈ ਮਨੀ ਸਿੰਘ ਜੀ ਨੇ ਮਹਿਲਾਂ ਨੂੰ ਦਮਦਮੇ ਸਾਹਿਬ ਤੋਂ ਦਿੱਲੀ ਵਿਖੇ ਮਾਤਾ ਸੁੰਦਰੀ ਜੀ ਪਾਸ ਅਪਣੀ ਨਿਗਰਾਨੀ ਹੇਠ ਪਹੁੰਚਾਇਆ। ਇਹ ਘਟਨਾਵਾਂ ਉਨ੍ਹਾਂ ਦੇ ਗੁਰੂ ਪਰਿਵਾਰ ਨਾਲ ਸੰਬੰਧਾਂ ਨੂੰ ਉਜਾਗਰ ਕਰਦੀਆਂ ਹਨ।

## ਹਜ਼ੂਰੀ ਬੀੜ ਦਾ ਲਿਖਣਾ

ਧੀਰਮੱਲੀਆਂ ਪਾਸੋਂ ਗੁਰੂ ਗੋਬਿੰਦ ਸਿੰਘ ਨੇ ਬੀੜ ਮੰਗਵਾਈ ਪਰ ਉਨ੍ਹਾਂ ਨੇ ਦੇਣ ਤੋਂ ਨਾਂਹ ਕਰ ਦਿਤੀ। ਉਂਞ ਹਜ਼ੂਰੀ ਬੀੜ ਦੀ ਰਚਨਾ ਦਮਦਮੇ ਸਾਹਿਬ ਹੋਈ ਦੱਸੀ ਜਾਂਦੀ ਹੈ ਪਰ ਕੇਸਰ ਸਿੰਘ ਛਿੱਬਰ ਨੇ ਪਹਿਲੀ ਵਾਰ ਹਜ਼ੂਰੀ ਬੀੜ ਲਿਖਣ ਦਾ ਕੰਮ ਅਨੰਦਪੁਰ ਸਾਹਿਬ ਵਿਖੇ ਹੋਇਆ ਦਸਿਆ ਹੈ :

ਧੀਰ ਮਲ ਨ ਦਿਤਾ ਜਬਾਬੁ ਮੋੜ ਪਠਾਇਆ।੩੭੬।
ਸਾਹਿਬ ਰਸਨੀ ਲਗੇ ਹੋਰੁ ਉਚਾਰ ਕਰਨ।
ਸਮੁੰਦ੍ਰ ਸਾਗਰ ਗ੍ਰੰਥ ਜੀ ਰਸਨੀ ਸਾਹਿਬ ਦੀ ਹੋਰ ਲਗਾ ਬਣਨ।
ਸੋ ਬੜਾ ਗ੍ਰੰਥ ਜੀ ਦਾ ਬਣਿਆ।
ਇਕਨਵੇ ਸਤਰਾਂ ਤਿਸ ਦੀਆਂ ਮੈ ਭੀ ਗਣਿਆ। ੩੭੭।
ਸੰਮਤੁ ਸਤਾਰਾਂ ਸੈ ਅਠਵੰਜੇ ਸੋ ਗ੍ਰੰਥ ਜੀ ਨਦੀ ਪਵਾਇਆ।
ਕੋਈ ਕੋਈ ਪਤਰਾ ਤਿਸ ਗ੍ਰੰਥ ਜੀ ਦਾ ਸਿਖਾਂ ਨੂੰ ਹਥਿ ਆਇਆ।[32]

ਭੰਗੂ ਰਤਨ ਸਿੰਘ ਪ੍ਰਾਚੀਨ ਪੰਥ ਪਰਕਾਸ਼ ਵਿਚ ਲਿਖਦਾ ਹੈ ਕਿ ਦਮਦਮਾ ਸਾਹਿਬ ਵਾਲੀ ਬੀੜ ਕੁਤਬੇ ਬਾਮਣੀਆ ਵਾਲੇ ਘਲੂਘਾਰੇ ਵਿਚ ਜਾਇਆ ਹੋ ਗਈ। ਇਹ ਬੀੜ 1663 ਵਿਚ ਭਾਈ ਮਨੀ ਸਿੰਘ ਜੀ ਦੀ ਕਲਮ ਤੋਂ ਲਿਖੀ ਗਈ ਸੀ।

## ਬੰਦਈ ਤੇ ਤੱਤ ਖਾਲਸਾ

1716 ਵਿਚ ਬੰਦਾ ਬਹਾਦੁਰ ਦੇ ਮਾਰੇ ਜਾਣ ਉਪਰੰਤ ਹਰਿਮੰਦਰ ਸਾਹਿਬ ਵਿਖੇ ਬੰਦਈ ਅਤੇ ਤੱਤ ਖਾਲਸਾ ਵਿਚ ਝਗੜਾ ਉਠ ਖੜੋਇਆ। ਮਾਤਾ ਸੁੰਦਰੀ ਜੀ ਦੇ ਕਹਿਣ ਤੇ ਆਪ ਨੇ ਦੋ ਪਰਚੀਆਂ 'ਫ਼ਤਹ ਦਰਸ਼ਨ' ਅਤੇ 'ਵਾਹਿਗੁਰੂ ਜੀ ਕੀ ਫ਼ਤਹ'

---

32. 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (ਸੰ, ਰਤਨ ਸਿੰਘ ਜੱਗੀ (ਡਾ)

ਲਿਖਕੇ ਦਰਬਾਰ ਸਾਹਿਬ ਸਰੋਵਰ ਵਿਚ ਪਾਈਆਂ। 'ਫ਼ਤਹ ਦਰਸ਼ਨ' ਵਾਲੀ ਪਰਚੀ ਡੁੱਬਣ ਤੇ ਤੱਤ ਖ਼ਾਲਸੇ ਨੂੰ ਫ਼ਤਹ ਪ੍ਰਾਪਤ ਹੋਈ। ਮਾਤਾ ਸੁੰਦਰੀ ਜੀ ਨੇ ਆਪ ਨੂੰ ਦਰਬਾਰ ਸਾਹਿਬ ਵਿਚ ਗ੍ਰੰਥੀ ਨਿਯੁਕਤ ਕੀਤਾ। ਭੰਗੂ ਰਤਨ ਸਿੰਘ ਅਨੁਸਾਰ :

ਮਾਤਾ ਭੇਜਯੋ ਤਿਸੀ ਕੋ ਦਿੱਲੀ ਤੇ ਸਮਝਾਇ।

ਪਰਖ, 1972, Voi II ਪੰਨਾ 135

ਅੰਮ੍ਰਿਤਸਰ ਚੜ੍ਹਤੀ ਚੜ੍ਹੇ, ਸਿੱਖਨ ਜਾਇ ਖਵਾਇ 16
ਤਿਸਨੇ ਆਇ ਬੰਦੋਬਸਤ ਕੀਆ।
ਮਾਤਾ ਚੜ੍ਹਾਵਾ ਖਾਲਸੇ ਬਖ਼ਸ਼ੀਆ।

ਪ੍ਰਾਚੀਨ ਪੰਥ ਪ੍ਰਕਾਸ਼, ਛਾਪ III, ਪੰਨਾ 222

**ਸ਼ਹੀਦੀ :** ਇਸ ਸ਼ਹੀਦੀ ਦੇ ਕਾਰਣ ਬੜੇ ਸੰਖੇਪ ਰੂਪ ਵਿਚ ਪ੍ਰੋ. ਗੋਬਿੰਦ ਸਿੰਘ ਇਉਂ ਲਿਖਦੇ ਹਨ :

ਭਾਈ ਮਨੀ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਸ਼ਰਧਾਲੂ ਸਿਖ ਸੀ। ਗੁਰੂ ਸਾਹਿਬ ਨੇ ਉਸ ਪਾਸੋਂ ਦਮਦਮਾ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਈ। ਗੁਰੂ ਸਾਹਿਬ ਦੇ ਪਰਲੋਕ ਸਿਧਾਰ ਜਾਣ ਉਪਰੰਤ ਉਹ ਅੰਮ੍ਰਿਤਸਰ ਵਿਖੇ ਹਰਿਮੰਦਰ ਦੀ ਸੇਵਾ ਕਰਦਾ ਰਿਹਾ। 1738 ਈ. ਵਿਚ ਉਸ ਨੇ ਹਰਿਮੰਦਰ ਵਿਖੇ ਦੀਵਾਲੀ ਦਾ ਮੇਲਾ ਕਰਨ ਦੀ ਆਗਿਆ ਮੰਗੀ। ਮੁਗ਼ਲ ਸੂਬੇਦਾਰ ਵਲੋਂ ਇਹ ਮੇਲਾ 5000/-ਰੁਪੈ ਕਰ ਵਜੋਂ ਦੇਣ ਬਦਲੇ ਮਨਾ ਲੈਣ ਦੀ ਅਗਿਆ ਦਿਤੀ ਗਈ। ਉਸਨੇ ਸਾਰੇ ਸਿਖ ਭਾਈਚਾਰੇ ਨੂੰ ਨਿਮੰਤ੍ਰਿਤ ਕਰ ਲਿਆ। ਇਸ ਵਕਤ ਦੇ ਦੌਰਾਨ ਹੀ ਲਾਹੌਰ ਦੇ ਸੂਬੇਦਾਰ ਨੇ ਅਨੁਸ਼ਾਸ਼ਨ ਕਾਇਮ ਰੱਖਣ ਦੇ ਬਹਾਨੇ ਪਰ ਵਾਸਤਵ ਵਿਚ ਸਿਖਾਂ ਉਪਰ ਹਮਲਾ ਕਰਨ ਦੇ ਆਸ਼ੇ ਨਾਲ ਫੌਜ ਭੇਜ ਦਿਤੀ। ਮਨੀ ਸਿੰਘ ਨੇ ਮੇਲਾ ਨਾ ਕਰਨ ਦਾ ਫ਼ੈਸਲਾ ਕੀਤਾ। ਫਲਸਰੂਪ ਉਹ 5000/-ਰੁਪੈ ਅਦਾ ਨਾ ਕਰ ਸਕਿਆ। ਉਸ ਨੂੰ ਗ੍ਰਿਫ਼ਤਾਰ ਕਰਕੇ ਕਿਹਾ ਗਿਆ ਕਿ ਜਾਂ ਤਾਂ ਧਨ ਦੇਵੇ ਜਾਂ ਇਸਲਾਮ ਧਾਰਨ ਕਰੇ। ਭਾਈ ਮਨੀ ਸਿੰਘ ਝੁਕਣਾ ਨਹੀਂ ਸਨ ਜਾਣਦੇ ਅਤੇ ਇਸ ਕਾਰਨ ਉਨ੍ਹਾਂ ਨੂੰ ਮੌਤ ਦੀ ਸਜ਼ਾ ਹੋਈ। ਉਨ੍ਹਾਂ ਨੂੰ ਬੰਦ ਬੰਦ ਕਟਕੇ ਸ਼ਹੀਦ ਕੀਤਾ ਗਿਆ।[33]

ਪਰ ਸ਼ਹੀਦ ਬਿਲਾਸ ਵਿਚ ਇਹ ਮਿਤੀ ਹਾੜ੍ਹ ਸੁਦੀ ਪੰਚਮੀ ਸੰਮਤ 179। ਬਿ (24 ਜੂਨ, 1734 ਈ,) ਨੂੰ ਹੋਈ ਦੱਸੀ ਹੈ। ਇਸ ਦੀ ਗਵਾਹੀ ਭਾਈ 'ਕੁਇਰ ਸਿੰਘ' ਵੀ ਦਿੰਦਾ ਹੈ :

ਸੰਮਤ ਸਤ੍ਹਹ ਸਹਿਸ ਇਕਾਵਨ।
ਮਾਸ ਅਖਾਰ ਸੁਕਲ ਬਰ ਪਾਵਨ।

33. Gobind Singh Mansukhni (Dr), 'The Quientessence of Sikhism', p. 51

ਦਹੇ ਬੀਚ ਤੁਰਕਨ ਕੋ ਮੇਲਾ
ਤਬ ਹੀ ਮਿਰਤ ਗੁਰੂ ਸੰਗ ਚੇਲਾ 1192
ਪੰਚਮ ਥਿਤ ਭਮਨ ਅਤਿਬਾਰੀ ।
ਲਵਪੁਰ ਮੈਂ ਸੀ ਦੇਹ ਬਿਨਸਾਰੀ । ੧੯੩ ।[34]

ਇਸ ਦੀ ਪੁਸ਼ਟੀ ਗਰਜਾ ਸਿੰਘ ਗਿਆਨੀ (ਭੱਟ ਵਹੀ ਮੁਲਤਾਨੀ, ਸਿੰਧੀ ਦੇ ਉਤਾਰੇ ਨਾਲ ਵੀ ਕਰਦਾ ਹੈ ।[35]

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਭਾਵੇਂ ਭਾਈ ਮਨੀ ਸਿੰਘ ਦੇ ਜਨਮ, ਪਰਿਵਾਰ, ਇਲਾਕੇ ਅਤੇ ਬੰਸ ਬਾਰੇ ਵਿਦਵਾਨ ਇਕ ਮਤ ਨਹੀਂ, ਪਰ ਫਿਰ ਵੀ ਸਾਰਿਆਂ ਨੂੰ ਇਸ ਮਹਾਨ ਸ਼ਹੀਦ ਉਪਰ ਮਾਣ ਹੈ ਜਿਸ ਦੇ ਵਿਆਖਿਆਨਾਂ ਨੇ ਨ ਕੇਵਲ ਸਿਖਾਂ ਨੂੰ ਸਿਖੀ ਹੀ ਦ੍ਰਿੜ ਕਰਵਾਈ ਸਗੋਂ ਉਨ੍ਹਾਂ ਦੇ ਕਾਰਣ ਹੀ ਆਪ ਪੰਜਾਬੀ ਵਾਰਤਕ—ਉਸਰਈਆਂ ਦੇ ਮੋਢੀਆਂ ਵਿਚ ਗਿਣੇ ਜਾ ਰਹੇ ਹਨ ।

—o—

34. ਕੁਇਰ ਸਿੰਘ, ਗੁਰਬਿਲਾਸ ਪਾ-10 ਪੰਨਾ......
35. ਸ਼ਹੀਦ ਬਿਲਾਸ, ਪੰਨਾ 40

## ਅਧਿਆਇ ਦੂਸਰਾ

# ਕਰਤ੍ਰਿਤਵ ਅਤੇ ਰਚਨਾ ਕਾਲ

ਅਸਾਂ ਪਹਿਲੇ ਅਧਿਆਇ ਵਿਚ ਭਾਈ ਮਨੀ ਸਿੰਘ ਸੰਬੰਧੀ ਤਾਂ ਕੁਝ ਪਰਿਚਯ ਪ੍ਰਾਪਤ ਕਰ ਲਿਆ, ਇਥੇ ਅਸੀਂ 'ਰਚਿਤ' ਸ਼ਬਦ ਦਾ ਨਿਰਣਾ ਕਰਨਾ ਹੈ ਅਰਥਾਤ 'ਸਿਖਾਂ ਦੀ ਭਗਤਮਾਲਾ ਦੇ ਕਰਤ੍ਰਿਤਵ ਸੰਬੰਧੀ ਨਿਰਣਾ ਕਰਨਾ ਹੈ। ਕਿਸੇ ਹੱਥ ਲਿਖਤ ਦੇ ਕਰਤ੍ਰਿਤਵ ਦਾ ਨਿਰਣਾ ਬੜੀ ਗੰਭੀਰ ਸਮੱਸਿਆ ਹੋਣ ਦੇ ਨਾਲ ਨਾਲ ਬੜਾ ਅਹਿਮ ਪ੍ਰਸ਼ਨ ਭੀ ਹੈ। ਆਮ ਤੌਰ ਤੇ ਇਸ ਸਮੱਸਿਆ ਦੇ ਤਿੰਨ ਵਡੇ ਕਾਰਣ ਹਨ : ਇਕ ਇਹ ਕਿ ਪ੍ਰਾਚੀਨ ਸਾਹਿੱਤਕਾਰ ਇਨੇ ਸੰਕੋਚਸ਼ੀਲ ਰਹੇ ਕਿ ਲੇਖਕ ਦੇ ਰੂਪ ਵਿਚ ਅਪਣਾ ਨਾਂ ਦੇਣਾ ਪਸੰਦ ਨਹੀਂ ਸਨ ਕਰਦੇ। ਫ਼ਲਸਰੂਪ, ਉਨ੍ਹਾਂ ਦੀਆਂ ਬੜੀ ਮਿਹਨਤ ਨਾਲ ਤਿਆਰ ਕੀਤੀਆਂ ਕ੍ਰਿਤਾਂ ਦੇ ਕਰਤ੍ਰਿਤਵ ਦਾ ਸੰਬੰਧ ਕਿਸੇ ਨਾਲ ਵੀ ਜੋੜਿਆ ਜਾ ਸਕਦਾ ਹੈ। ਦੂਜੇ, ਅਨੇਕ ਪ੍ਰਾਚੀਨ ਸ਼ਬਦ-ਸਾਧਕ ਭਗਤੀ ਭਾਵਨਾ ਅਤੇ ਅਡਿੱਗ ਸ਼ਰਧਾ ਦੇ ਫਲਸਰੂਪ ਆਪਣੀਆਂ ਕ੍ਰਿਤੀਆਂ ਅਪਣੇ ਇਸ਼ਟ ਗੁਰੂ ਜਾਂ ਸ਼੍ਰਧੇਯ ਨੂੰ ਸਮਰਪਿਤ ਕਰ ਦੇਂਦੇ ਸਨ। ਇਸ ਲਈ ਅਗਿਆਤ ਲੇਖਕਾਂ ਦੀਆਂ ਬਹੁਤ ਸਾਰੀਆਂ ਰਚਨਾਵਾਂ ਉਨ੍ਹਾਂ ਦੇ ਅਧਿਆਤਮਕ ਪਥ-ਪ੍ਰਦਰਸ਼ਕਾਂ ਦੇ ਨਾਂ ਉਤੇ ਪ੍ਰਸਿੱਧ ਹੋ ਗਈਆਂ।......ਤੀਜੇ ਕੁਝ ਕੁਝ ਵਿਕ੍ਰਿਤ ਰੁਚੀਆਂ ਵਾਲੇ ਸਾਹਿੱਤਕਾਰ ਅਪਣੇ ਵਿਚਾਰਾਂ ਜਾਂ ਭਾਵਨਾਵਾਂ ਨੂੰ ਪ੍ਰਸਿੱਧ ਜਾਂ ਪ੍ਰਤਿਸ਼ਠ ਵਿਅਕਤੀਆਂ ਉਤੇ ਆਰੋਪਿਤ ਕਰਨ ਲਈ ਉਨ੍ਹਾਂ ਦੇ ਨਾਵਾਂ ਉਤੇ ਆਪਣੀਆਂ ਰਚਨਾਵਾਂ ਪ੍ਰਚਲਿਤ ਕਰ ਦੇਂਦੇ ਸਨ।[1]

ਵਿਚਾਰਾਧੀਨ 'ਸਿਖਾਂ ਦੀ ਭਗਤਮਾਲਾ' ਦੇ ਕਰਤ੍ਰਿਤਵ ਨੂੰ ਸੰਦਿਗਧਤਾ ਪ੍ਰਦਾਨ ਕਰਨ ਵਿਚ ਉਪਰੋਕਤ ਵਿਦਵਾਨ ਦੀਆਂ ਤਿੰਨੇ ਹੀ ਗੱਲਾਂ ਢੁਕਦੀਆਂ ਹਨ। 'ਸਿਖਾਂ ਦੀ ਭਗਤਮਾਲਾ, ਦੇ ਰਚੈਤਾ ਦਾ ਪ੍ਰੇਰਣਾ ਸ੍ਰੋਤ ਭਾਵੇਂ ਭਾਈ ਮਨੀ ਸਿੰਘ ਗਿਆਨੀ ਮਹਾਨ ਸ਼ਹੀਦ ਹੀ ਹੈ ਪਰ ਲੇਖਕ ਨੇ ਆਪਣੀ ਹੋਂਦ ਅਡਿੱਗ ਸ਼ਰਧਾ ਕਾਰਣ ਛੁਪਾਉਣ ਦਾ ਯਤਨ

1. ਰਤਨ ਸਿੰਘ ਜੱਗੀ (ਡਾ.), 'ਪੁਰਾਤਨ ਹੱਥ-ਲਿਖਤਾਂ ਦੀ ਖੋਜ ਅਤੇ ਸੰਪਾਦਨ,' ਖੋਜ ਦਰਪਣ, ਜਨਵਰੀ 1975, ਪੰਨਾ 18

ਕੀਤਾ ਪ੍ਰਤੀਤ ਹੁੰਦਾ ਹੈ ਪਰ ਜਦੋਂ ਅਸੀਂ ਵੇਖਦੇ ਹਾਂ ਕਿ ਇਸ ਵਿਚ ਉਪਲਬਧ ਬਹੁਤ ਸਾਰੀਆਂ ਸਾਖੀਆਂ ਗੁਰਮਰਿਯਾਦਾ ਅਤੇ ਗੁਰਮਤ ਅਨੁਸਾਰ ਪੂਰੀਆਂ ਨਹੀਂ ਉਤਰਦੀਆਂ, ਉਸ ਸਮੇਂ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਇਹ ਰਚਨਾ ਭਾਈ ਮਨੀ ਸਿੰਘ ਦੇ ਵਿਆਖਿਆਨਾਂ ਤੋਂ ਪ੍ਰਭਾਵਤ ਹੋਕੇ ਤਾਂ ਰਚੀ ਗਈ ਹੈ ਪਰ ਲੇਖਕ ਉਪਰ 'ਵਿਕ੍ਰਿਤ ਰੁਚੀਆਂ' ਅਤੇ ਬ੍ਰਾਹਮਣਵਾਦ ਦਾ ਪ੍ਰਭਾਵ ਵੀ ਜ਼ਰੂਰ ਹੈ। ਉਹ ਅਜਿਹਾ ਲੇਖਕ ਹੈ ਜੋ ਗੁਰਸਿਖੀ ਦੇ ਮਾਰਗ ਟੁਰਿਆ ਤਾਂ ਲੱਗਦਾ ਹੈ ਪਰ ਕਦੇ ਕਦੇ ਅਪਣੇ ਸੰਸਕਾਰਾਂ ਦੇ ਪ੍ਰਭਾਵ ਅਧੀਨ ਗੁਰਮਤਿ ਮਰਿਯਾਦਾ ਦੀ ਉਲੰਘਣਾ ਭੀ ਕਰ ਬੈਠਾ ਹੈ।

ਇਸ ਰਚਨਾ ਦੇ ਕਰਤ੍ਰਿਤਵ ਸੰਬੰਧੀ ਸ਼ੰਕਾ ਸਭ ਤੋਂ ਪਹਿਲਾਂ ਭਾਈ ਵੀਰ ਸਿੰਘ ਨੇ ਅਪਣੀ ਸੰਪਾਦਿਤ ਪੁਤਸਕ 'ਸਿਖਾਂ ਦੀ ਭਗਤਮਾਲਾ' ਦੀ ਭੂਮਿਕਾ ਵਿਚ ਉਤਪੰਨ ਕੀਤੀ:

> 'ਭਾਈ ਜੀ ਨੇ ਸਚਮੁਚ ਲਿਖੀ ਹੈ ਜਾਂ ਕਿਸੇ ਨੇ ਲਿਖ ਕੇ ਉਨ੍ਹਾਂ ਦਾ ਨਾਮ ਦੇ ਦਿਤਾ ਹੈ, ਇਹ ਗੱਲ ਇਤਿਹਾਸ ਖੋਜੀਆਂ ਲਈ ਢੂੰਡ ਦੀ ਮੁਥਾਜ ਹੈ, ਅਸੀਂ ਇਸ ਵੇਲੇ ਘਟ ਤੋਂ ਘਟ ਇਹ ਸ਼ੰਕਾ ਨਹੀਂ ਕਰਦੇ ਕਿ ਇਸਦੇ ਕਰਤਾ ਜੀ ਕੋਈ ਹੋਰ ਹਨ।.. ...ਅਰ ਬਹੁਤ ਥਾਈਂ ਏਹ ਸ਼ਕ ਪੈ ਜਾਂਦਾ ਹੈ, ਜਿਥੇ ਝੁਕਾਉ ਗੁਰਮਤਿ ਵਲ ਘਟਦਾ ਤੇ ਨਿਰੇ ਖੁਸ਼ਕ ਗਿਆਨ ਵਲ ਵੱਧ ਪੈਂਦਾ ਦਿਸਦਾ ਹੈ।'[2]

ਉਸ ਵੇਲੇ ਪ੍ਰਗਟ ਕੀਤੀ ਸ਼ੰਕਾ ਵਧਦੀ ਗਈ। ਹੋਰ ਵੀ ਵਿਦਵਾਨਾਂ ਨੇ ਇਸ ਸੰਬੰਧੀ ਵਿਚਾਰ ਪ੍ਰਗਟ ਕੀਤੇ ਹਨ।

ਡਾ. ਮੋਹਨ ਸਿੰਘ ਨੇ ਅਜਿਹੇ ਹੀ ਵਿਚਾਰ ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਬਾਰੇ ਦਿਤੇ ਹਨ:

"It must be recorded that doubt has been cast on the genuineness of Mani Singh's authorship......"[3]

ਪ੍ਰੋ. ਸੁਰਿੰਦਰ ਸਿੰਘ ਕੋਹਲੀ ਇਸ ਸੰਬੰਧ ਵਿਚ ਲਿਖਦੇ ਹਨ: 'ਭਾਈ ਮਨੀ ਸਿੰਘ ਦੀਆਂ ਦੋ ਪ੍ਰਸਿੱਧ ਰਚਨਾਵਾਂ ਮੰਨੀਆਂ ਜਾਂਦੀਆਂ ਹਨ। ਗਿਆਨ ਰਤਨਾਵਲੀ ਅਤੇ ਭਗਤ ਰਤਨਾਵਲੀ ਕੁਝ ਇਕ ਟੀਕੇ ਵੀ ਉਨ੍ਹਾਂ ਦੇ ਨਾਂ ਨਾਲ ਸੰਬੰਧਤ ਕਰਕੇ ਛਪੇ ਹੋਏ ਮਿਲਦੇ ਹਨ। ਪਰ ਇਨ੍ਹਾਂ ਰਚਨਾਵਾਂ ਦੇ ਸ਼ੁਰੂ ਵਿਚ ਇਉਂ ਮਲੂਮ ਹੁੰਦਾ ਹੈ ਕਿ ਭਾਈ ਮਨੀ ਸਿੰਘ ਜੀ ਆਪ ਨਹੀਂ ਬੋਲ ਰਹੇ, ਸਗੋਂ ਕੋਈ ਹੋਰ ਆਦਮੀ ਜਿਹੜਾ ਭਾਈ ਮਨੀ

---

2. ਸਿਖਾਂ ਦੀ ਭਗਤਮਾਲਾ (ਸੰ: ਵੀਰ ਸਿੰਘ, ਭਾਈ, ਪੰਨਾ ੪ (ਭੂਮਿਕਾ)
3. Mohan Singh (Dr.), 'A History of Panjabi Literature', p. 66

ਸਿੰਘ ਦਾ ਨਿਕਟ ਵਰਤੀ ਹੈ, ਬੋਲ ਰਿਹਾ ਹੈ। ਇਹ ਗੱਲ ਸਾਨੂੰ ਸ਼ੱਕ ਵਿਚ ਪਾ ਦਿੰਦੀ ਹੈ, ਕਿ ਇਹ ਰਚਨਾਵਾਂ ਭਾਈ ਮਨੀ ਸਿੰਘ ਜੀ ਦੀਆਂ ਨਹੀਂ, ਸਗੋਂ ਹੋਰ ਕਿਸੇ ਦੀਆਂ ਹਨ।'[4]

ਡਾ. ਤਰਲੋਚਨ ਸਿੰਘ ਬੇਦੀ ਵੀ ਇਸ ਰਚਨਾ, 'ਸਿਖਾਂ ਦੀ ਭਗਤਮਾਲਾ' ਨੂੰ ਭਾਈ ਮਨੀ ਸਿੰਘ ਦੀ ਕ੍ਰਿਤ ਨਹੀਂ ਮੰਨਦੇ।[5]

ਹੁਣ ਅਸੀਂ 'ਸਿਖਾਂ ਦੀ ਭਗਤਮਾਂਲਾ' ਵਿਚੋਂ ਕੁਝ ਹਵਾਲਾ ਪੇਸ਼ ਕਰਦੇ ਹਾਂ ਜਿਸ ਤੋਂ ਇਹ ਜਾਪਦਾ ਹੈ ਕਿ ਭਾਈ ਮਨੀ ਸਿੰਘ ਦੀ ਥਾਂ ਕੋਈ ਹੋਰ ਲਿਖ ਰਿਹਾ ਹੈ। ਅਰੰਭ ਹੀ ਵੇਖੋ :

> 'ਏਕ ਸਮੇਂ ਭਾਈ ਮਨੀ ਸਿੰਘ ਜੀ ਥੀ ਸਿਖਾ ਅਰਦਾਸਿ ਕੀਤੀ ਜੁ ਭਾਈ ਗੁਰਦਾਸ ਨੇ ਜੁ ਸਿਖਾ ਦੇ ਪਰਥਾਇ ਵਾਰ ਕੀਤੀ ਹੈ, ਤੇ ਸਭ ਦੇਸਾ ਦੇ ਸਿਖਾ ਦੇ ਨਾਮ ਲਿਖੇ ਹੈਨਿ, ਓਨਾ ਦੀਆ ਰਹਿਤਾ ਤੇ ਕਰਤੂਤਾ ਅਸਾਨੂੰ ਮਲੂਮ ਕਰਾਵਹੁ ਜੁ ਅਸੀਂ ਭੀ ਜਾਣੀਏ ਜੁ ਸਿਖਾ ਦੀਆ ਐਸੀਆ ਵਰਤਣਾ ਹੋਦੀਆ ਹੈਨਿ। ਅਸਾਨੂ ਭੀ ਰੀਸ ਆਵੈ। ਤਾ ਭਾਈ ਮਨੀ ਸਿੰਘ ਜੀ ਹੋਰਾ ਵਚਨ ਕੀਤਾ ਜੁ ਤੁਸਾ ਭਲਾ ਪਰਤ੍ਰਿਪਕਾਰ ਦਾ ਵਚਨ ਕੀਤਾ ਹੈ। ਅਸਾ ਭੀ ਇਕ ਸਮੇ ਸਾਹਿਬ ਕਰਨਿ ਕਾਰਨ, ਗਰੀਬ ਨਿਵਾਜੁ ਪਾਤਸਾਹੀ ੧੦, ਦਸਵੇਂ ਪਾਤਸਾਹ ਥੀ ਅਰਦਾਸ ਕਰਕੇ ਪੁਛਿਆ ਸੀ। ਜੋ ਕੁਝ ਸਾਹਿਬ ਕਿਰਪਾ ਕਰਕੇ ਵਚਨ ਕੀਤਾ ਸੀ, ਸੋ ਅਸੀਂ ਤੁਸਾਨੂ ਕਹਿਦੇ ਹਾਂ। ਤੁਸਾ ਰਿਦਾ ਦੇ ਇਕੇ ਸੁਣਨਾ ਤੇ ਐਸੇ ਹੀ ਵਰਤਣ ਰਖਣੀ, ਤੁਸਾਨੂੰ ਸਿਖੀ ਪ੍ਰਾਪਤਿ ਹੋਵੈਗੀ। ਸਾਹਿਬ ਬ੍ਚਨ ਕੀਤਾ ਹੈ ਜੇਹਾ ਭਾਈ ਜੀ ਦੀ ਸਾਰੀ ਬਾਣੀ ਸੁਣੇ ਦਾ ਫਲ ਹੋਵੇਗਾ ਤੇਹਾ ਇਸ ਗੋਸਟਿ ਸੁਣਨ ਵਾਲੇ ਨੂੰ ਫਲ ਹੋਵੇਗਾ। ਜਿਵੇਂ ਮੈਂ ਸਾਹਿਬਾ ਦੀ ਖਾਸ ਰਸਨਾ ਥੀ ਸੁਣਿਆ ਹੈ ਤਿਵੇਂ ਮੈਂ ਤੁਹਾਨੂੰ ਬਖਿਆਨ ਕਰਦਾ ਹਾਂ।

ਉਕਤ ਹਵਾਲੇ ਤੋਂ ਬੜੀਆਂ ਅਹਿਮ ਗੱਲਾਂ ਆਉਂਦੀਆਂ ਹਨ।

1. ਭਾਈ ਗੁਰਦਾਸ ਦੀ ਵਾਰ ਵਿਚ ਆਏ ਨਾਵਾਂ ਬਾਰੇ ਸਿਖ ਜਗਿਆਸੂਆਂ ਵਿਚ ਉਨਾਂ ਦੀਆਂ 'ਰਹਿਤਾਂ ਤੇ ਕਰਤੂਤਾਂ' ਬਾਰੇ ਜਾਣਨ ਦੀ ਇੱਛਾ ਪ੍ਰਬਲ ਸੀ।

---

4. ਸੁਰਿੰਦਰ ਸਿੰਘ ਕੋਹਲੀ (ਡਾ,) 'ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿ-ਹਾਸ', ਪੰਨਾ 218
5. ਤਰ ਲੋਚਨ ਸਿੰਘ ਬੇਦੀ ਡਾ. (ਡਾ.), ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ,' ਪੰਨਾ 119

2. ਭਾਈ ਮਨੀ ਸਿੰਘ ਹੁਰਾਂ ਵੀ ਅਜਿਹਾ ਪ੍ਰਸ਼ਨ ਦਸਵੀਂ ਪਾਤਸ਼ਾਹੀ ਨੂੰ ਕੀਤਾ ਸੀ ਅਤੇ ਉਨ੍ਹਾਂ ਦੀ ਰਸ਼ਨਾ ਥੀ ਇਹ ਸਭ ਕੁਝ ਸੁਣਿਆ ਸੀ। ਇਸ ਗੱਲ ਦੇ ਦੋ ਅਰਥ ਲਏ ਜਾ ਸਕਦੇ ਹਨ। ਇਕ ਤਾਂ ਇਹ ਕਿ ਸੱਚ ਮੁਚ ਹੀ ਗੁਰੂ ਗੋਬਿੰਦ ਸਿੰਘ ਪਾਸੋਂ ਇਹ ਜਾਣਕਾਰੀ ਮਿਲੀ ਹੋਵੇਗੀ। ਦੂਜੇ ਇਹ ਕਿ ਲੇਖਕ ਆਪਣੀ ਰਚਨਾ ਵਧੇਰੇ ਭਰੋਸੇ ਯੋਗ ਕਰਨ ਲਈ ਭਾਈ ਮਨੀ ਸਿੰਘ ਦੇ ਨਾਲ ਨਾਲ ਸਾਹਿਬ ਦਸਵੀਂ ਪਾਤਸ਼ਾਹੀ ਦਾ ਨਾਂ ਵਰਤਕੇ ਲਾਭ ਉਠਾਉਣਾ ਚਾਹੁੰਦਾ ਹੈ।
3. 'ਤੁਹਾਨੂੰ ਸਿਖੀ ਪ੍ਰਾਪਤਿ ਹੋਵੈਗੀ' ਸ਼ਬਦ ਇਸ ਗੱਲ ਵਲ ਸੰਕੇਤ ਕਰਦੇ ਹਨ ਕਿ ਰਚੈਤਾ ਅਪਣੇ ਸਿਖਾਂ ਵਿਚ ਸਿਖੀ ਦ੍ਰਿੜ੍ਹ ਕਰਵਾਉਣੀ ਲੋਚਦਾ ਹੈ ਅਤੇ ਇਉਂ ਇਹ ਰਚਨਾ ਮਨੋਰਥ ਅਧੀਨ ਰਚੀ ਗਈ ਹੈ।
4. ਇਸ ਰਚਨਾ ਨੂੰ ਗੋਸ਼ਟਿ ਕਿਹਾ ਗਿਆ ਹੈ।
5. ਇਹ ਕਿ ਜੇ ਭਾਈ ਮਨੀ ਸਿੰਘ ਨੂੰ ਹੀ ਇਸਦੇ ਰਚੈਤਾ ਮੰਨ ਲਿਆ ਜਾਏ ਤਾਂ ਅਜਿਹਾ ਪੂਰਨ ਗੁਰਸਿਖ ਕਦੇ ਵੀ ਆਪਣੀ ਰਚਨਾ ਨੂੰ ਭਾਈ ਗੁਰਦਾਸ ਦੀ ਸਾਰੀ ਬਾਨੀ ਦੇ ਅਧਿਐਨ ਉਪਰੰਤ ਹੋਣ ਵਾਲੇ ਫਲ ਦੇ ਸਮਾਨ ਨਹੀਂ ਰੱਖ ਸਕਦੇ।
6. ਇਹ ਕਿ ਇਹ ਤਾਂ ਗੁਰੂ ਗੋਬਿੰਦ ਸਿੰਘ ਪਾਸੋਂ ਸੁਣਿਆ ਹੋਇਆ ਭਾਈ ਮਨੀ ਸਿੰਘ ਅਗੇ 'ਬਖਿਆਨ' ਕਰ ਰਹੇ ਹਨ।

ਇਸ 'ਬਖਿਆਨ' ਵਾਲੀ ਗੱਲ ਦਾ ਸੰਕੇਤ ਕਵੀ ਸੇਵਾ ਸਿੰਘ ਕਰਦਾ ਹੈ:

ਦੱਖਣ ਦਿਸ ਸਤਿਗੁਰ ਗਏ ਸੰਗਤ ਭਈ ਉਦਾਸ।
ਧੀਰਜ ਦੇਵੈ ਮਨੀ ਸਿੰਘ, ਰਚ ਸਾਖੀਆਂ ਖਾਸ।[6]

ਇਨ੍ਹਾਂ ਪੰਕਤੀਆਂ ਵਿਚ ਆਏ 'ਰਚ' ਸ਼ਬਦ ਦਾ ਸੰਬੰਧ ਜੇ 'ਧੀਰਜ' ਸ਼ਬਦ ਅਨੁਸਾਰ ਕਰੀਏ ਤਾਂ ਅਰਥ ਕਥਾ ਕਰਨ ਤੋਂ ਹੀ ਨਿਕਲਦਾ ਹੈ। 'ਭਗਤਮਾਲਾ' ਵਿਚ ਅਜਿਹੀਆਂ ਸਾਖੀਆਂ ਉਪਲਬਧ ਹਨ ਜਿਨ੍ਹਾਂ ਵਿਚ ਇਹ ਗੱਲ ਸਪਸ਼ਟ ਰੂਪ ਵਿਚ ਆਖੀ ਗਈ ਹੈ ਕਿ ਸਰੀਰ ਤਾਂ ਪੰਜਾਂ ਤੱਤਾਂ ਦੇ ਮੇਲ ਤੋਂ ਬਣਿਆ ਹੈ। ਜੇ ਗੁਰੂ ਦੇਹ ਦੇ ਦਰਸ਼ਨ ਕਰਕੇ ਮਿਲੋਗੇ ਤਾਂ ਫਿਰ ਵਿਛੜੋਗੇ ਅਤੇ ਜੇ 'ਸ਼ਬਦ' ਕਰਕੇ ਮਿਲੋਗੇ ਜੋ ਕਿ ਗੁਰੂ ਦਾ 'ਰਿਦਾ' ਹੈ ਤਾਂ ਵਿਛੜੋਗੇ ਨਹੀਂ। ਸੋ ਅਜਿਹੀਆਂ ਸਾਖੀਆਂ ਦਾ ਵਿਖਿਆਨ ਗੁਰੂ ਗੋਬਿੰਦ ਸਿੰਘ ਜੀ ਦੇ ਦੱਖਣ ਵੱਲ ਜਾਣ ਤੇ ਗੁਰੂ ਸਿੱਖਾਂ ਨੂੰ ਅਵੱਸ਼ ਹੀ ਧੀਰਜ ਦੇਣ ਦੇ ਯੋਗ ਸੀ।

---

6. ਸ਼ਹੀਦ ਬਿਲਾਸ (ਸੰ. ਗਰਜਾ ਸਿੰਘ ਗਿਆਨੀ), ਪੰਨਾ 73

## ਗੁਰਮਤ ਵਿਰੋਧੀ ਸਾਖੀਆਂ :

ਉਕਤ ਤੋਂ ਇਲਾਵਾ ਇਕ ਹੋਰ ਬੜਾ ਅਹਿਮ ਨੁਕਤਾ ਜੋ ਇਸ ਰਚਨਾ ਨੂੰ ਭਾਈ ਮਨੀ ਸਿੰਘ ਦੀ ਰਚੀ ਹੋਈ ਕਹਿਣ ਤੋਂ ਸੰਕੋਚ ਕਰਵਾਂਦਾ ਹੈ, ਉਹ ਹਨ ਇਸ ਵਿਚ ਦਰਜ ਕੁਝ ਗੁਰਮਤ ਵਿਰੋਧੀ ਸਾਖੀਆਂ। ਉਦਾਹਰਣ ਵਜੋਂ :

> 'ਓਨਾ ਅਰਦਾਸ ਕੀਤੀ ਜੋ ਏਥੇ ਪਿਤ੍ਰਾ ਦੇ ਨਮਿਤ ਜੋ ਦੇਦੇ ਹੈਨਿ ਤਾ ਪਿਤਰਾ ਨੂ ਪਹੁਚਦਾ ਹੈ ਕੇ ਨਹੀਂ ਪਹੁਚਦਾ। ਬਚਨੁ ਹੋਇਆ ਪਹੁਚਦਾ ਹੈ। ਗੁਰੂ ਨਾਨਕ ਭੀ ਬਚਨੁ ਕੀਤਾ ਹੈ। 'ਨਾਨਕ ਅਗੇ ਸੋ ਮਿਲੇ ਜੋ ਘਾਲੇ ਦੇਇ' ਤਾਂ ਓਨਾ ਕਹਿਆ ਭਲਾ ਜੀ, ਏਹੁ ਤਾ ਪ੍ਰਿਥਵੀ ਤੇ ਸਿਖਾਂ ਨੂ ਕੇ ਬ੍ਰਹਮਣਾ ਨੂ ਖਵਾਏਗਾ ਤੇ ਪਿਤ੍ਰ ਤਾ ਸਵਰਗ ਵਿਚ ਨਰਕਾ ਵਿਚ ਕੇ ਕਿਸੇ ਜੂਨ ਵਿਚ ਹੋਵਨਿਗੇ। ਓਨਾ ਨੂ ਕਿਉ ਕਰਿ ਪਹੁਚੇਗਾ ਤਾ ਬਚਨੁ ਹੋਇਆ ਜੇ ਪਿਤਰਾ ਦੇ ਦਿਨ ਆਵਦੇ ਹੈਨਿ ਤਾ ਸਿਖਾ ਦੇ ਪਿਤ੍ਰ ਸਿਖਾ ਵਿਚ ਆਨ ਪ੍ਰਵੇਸ ਕਰਦੇ ਹੈਨਿ ਤੇ ਖਤ੍ਰੀਆ ਬ੍ਰਾਹਮਣਾ ਚਹੁ ਵਰਨਾ ਦੇ ਪਿਤ੍ਰ ਬ੍ਰਾਹਮਣਾ ਵਿਚ ਪ੍ਰਵੇਸ ਕਰਦੇ ਹੈਨਿ। ਓਹੁ ਅਹਾਰੁ ਓਨਾ ਨੂ ਪਹੁਚਦਾ ਹੈ।'[7] ਇਸ ਤਰ੍ਹਾਂ ਬਹੁਤ ਸਾਰੀਆਂ ਗੁਰਬਾਣੀ ਦੀਆਂ ਦੀਆਂ ਗਲਤ ਤੁਕਾਂ ਮਿਲਦੀਆਂ ਜੋ ਭਾਈ ਮਨੀ ਸਿੰਘ ਨਹੀਂ ਲਿਖ ਸਕਦੇ ਹਨ।

## ਇਤਿਹਾਸਕ ਭੁੱਲ :

ਭਾਈ ਮਨੀ ਸਿੰਘ ਸ਼ਹੀਦ ਤਾਂ ਦੂਜੇ ਭਾਈ ਗੁਰਦਾਸ ਸਨ। ਭੰਗੂ ਰਤਨ ਸਿੰਘ ਸ਼ਹੀਦ ਲਿਖਦੇ ਹਨ :

> ਮਨੀ ਸਿੰਘ ਥੇ ਸੰਤ ਸੁਜਾਨ।
> ਜਤੀ ਸਤੀ ਔ ਧਯਾਨੀ ਮਾਨ।[8]

ਕੇਸਰ ਸਿੰਘ ਛਿੱਬਰ ਲਿਖਦੇ ਹਨ :

> ਭਾਈ ਮਨੀ ਸਿੰਘ ਜੀ ਸਿਖਾਂ ਵਿਚਿ ਗਣਿਆ।[9]

ਕਵੀ ਸੇਵਾ ਸਿੰਘ ਲਿਖਦਾ ਹੈ :

> ਆਯੋ ਸਹਿਤ ਪਰਿਵਾਰ ਕੇ, ਮਨੀ ਸਿੰਘ ਬੁਧਿਮਾਨ।[10]

---

7. ਸਾਖੀ 68
8. ਰਤਨ ਸਿੰਘ ਸ਼ਹੀਦ (ਭੰਗੂ) 'ਪ੍ਰਾਚੀਨ ਪੰਥ ਪ੍ਰਕਾਸ਼' 271
9. 'ਬੰਸਾਵਲੀਨਾਮਾ......', ਪਰਖ, 1972, ॥ ਪੰਨਾ 135
10. ਸ਼ਹੀਦ ਬਿਲਾਸ, ਪੰ. 58

ਸੋ ਅਜਿਹਾ ਸੁਜਾਨ, ਸਿਖਾਂ ਵਿਚ ਗਿਣਿਆ ਹੋਇਆ ਅਤੇ ਬੁਧੀਮਾਨ ਗੁਰੂ ਰਾਮ ਦਾਸ ਦੇ ਸਿਖਾਂ ਵਿਚਲੀ ਸਾਖੀ ਨੰ: ੩੧ ਵਿਚ ਗੁਰੂ ਗ੍ਰੰਥ ਜੀ ਦੇ ਪਾਠ ਵਾਲੀ ਇਤਿਹਾਸਕ ਭੁੱਲ ਨਹੀਂ ਕਰ ਸਕਦਾ ਜਦੋਂ ਕਿ ਬੀੜ ਸੰਪਾਦਨ ਤਾਂ ਪੰਜਵੇਂ ਪਾਤਸ਼ਾਹ ਨੇ ਕੀਤੀ। ਉਦਾਹਰਣ ਪ੍ਰਸਤੁਤ ਹੈ :

'ਪਿਛਲੀ ਰਾਤੀ ਉਠਕੇ ਇਸਨਾਨ ਕਰਕੇ ਵਾਹਗੂਰੂ ਦਾ ਨਾਮ ਜਪਣਾ ਤੇ ਅੰਸ੍ਰਿਤ ਵੇਲੇ ਜਾਇਕੇ ਗਿਰੰਥ ਜੀ ਦਰਸਨੁ ਕਰਣਾ ॥'[11]

ਹੁਣ ਅਸੀਂ ਭਾਈ ਮਨੀ ਸਿੰਘ ਦੀ ਮਾਤਾ ਸੁੰਦਰੀ ਦੇ ਨਾਂ ਚਿਠੀ ਦਿੰਦੇ ਹਾਂ ਤਾਂ ਜੋ ਵੇਖਿਆ ਜਾ ਸਕੇ ਕਿ ਕੀ ਇਸਦੀ ਬੋਲੀ ਅਤੇ ਸ਼ੈਲੀ 'ਸਿਖਾਂ ਦੀ ਭਗਤਮਾਲਾ' ਨਾਲ ਮੇਲ ਖਾਂਦੀ ਹੈ ਜਾਂ ਨਹੀਂ।

੧ ਓ ਅਕਾਲ ਸਹਾਏ।

ਪੂਜ-ਮਾਤਾ ਜੀ ਦੇ ਚਰਨਾ ਪਰ ਮਨੀ ਸਿੰਘ ਕੀ ਡੰਡੌਤ ਬੰਦਨਾ ਬਹੁਰੋ ਸਮਾਚਾਰ ਵਾਚਨਾ ਕਿ ਇਧਰ ਆਤੇਨ ਤੇ ਸਾਡਾ ਸਰੀਰ ਵਾਯੁ ਦਾ ਅੰਧਕ ਵਿਕਾਰੀ ਹੋਇ ਗਿਆ ਹੈ ਸੁਅਸੰਤ ਨਹੀਂ ਰਹਿਆ। ਤਾਪ ਕੀ ਕਥਾ ਦੋ ਬਾਰੀ ਸੁਨੀ। ਪਰ ਮੰਦਰ ਕੀ ਸੇਵਾ ਮੇਂ ਕੋਈ ਆਲਕ ਨਾਹੀਂ। ਦੇਸ ਵਿਚਿ ਖਾਲਸੇ ਦਾ ਬਲ ਛੂਟ ਗਇਆ ਹੈ। ਸਿੰਘ ਪਰਬਤਾ ਬਬਾਨਾ ਵਿਚਿ ਜਾਇ ਬਸੇ ਹੈਨ। ਸਬੀ ਚਕੁ ਛੋੜ ਗਏ ਹੈਨ। ਮੁਤਸਦੀ ਭਾਗ ਗਏ ਹੈ। ਸਾਡੇ ਪਰ ਅਬੀ ਤੋ ਅਕਾਲ ਕੀਰਛਾ ਹੈ। ਕਲ ਕੀ ਖਬਰ ਨਾਹੀ। ਸਾਹਿਬਾਂ ਦੇ ਹੁਕਮ ਅਟਲ ਹੈਨ। ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤ ਹੋਇ ਗਇਆ ਹੈ। ਪੋਥੀਆਂ ਜੋ ਝੰਡਾ ਸਿੰਘ ਹਾਥਿ ਭੇਜੀ ਥੀ ਉਨਾ ਵਿਚਿ ਸਾਹਿਬਾ ਦੇ 303 ਚਰਿਤ੍ਰੋਿ ਪਖਿਆਨ ਕੀ ਪੋਥੀ ਜੋ ਹੈ ਸੋ ਸੀਹਾ ਸਿੰਘ ਨੂੰ ਮਹਿਲ ਵਿਚਿ ਦੇਨਾ ਜੀ। ਨਾਮਮਾਲਾ ਕੀ ਪੋਥੀ ਦੀ ਖਬਰ ਮਿਲੀ ਨਹੀਂ। ਕਰਿਸਨਾਵਤਾਰ ਪੂਰਬਾਰਧ ਤੋਂ ਮਿਲਾ ਉਤਰਾਰਧ ਨਹੀਂ। ਜੋ ਮਿਲਾ ਅਸੀ ਭੇਜ ਦੇਵਾਗਾ। ਦੇਸ ਵਿਚਿ ਗੋਗਾ ਹੈ ਕਿ ਬੰਦਾ ਬੰਧਨ ਮੁਕਤ ਹੋਏ ਭਾਗ ਗਇਆ ਹੈ। ਸਾਹਿਬ ਬਹੁੜੀ ਕਰਨਗੇ। ਤੋਲਾ ੪ ਸੋਨਾ ਸਾਹਿਬਜਾਦੇ ਕੀ ਘਰਨੀ ਕੇ ਆਭੂਖਨ ਗੁਰੂ ਕਿਆ ਖੰਡੂਰ ਸੇ ਭੇਜਾ ਹੈ। ੧੭ ਰਜਤਪਨ ਬੀ ਝੰਡਾ ਸਿੰਘ ਸੇ ਭਰ ਪਾਨੇ। ਪੰਜ ਰਜਤਪਨ ਇਸੇ ਤੋਸਾ ਦੀਆ ਇਸਨੂੰ ਬਦਰਕਾ ਬੀ ਹੈ। ਇਸ ਸੇ ਉਠਿ ਜਾਵੇਗਾ।

---

11. ਸਿਖਾਂ ਦੀ ਭਗਤਮਾਲਾ, ਸਾਖੀ 31

ਮੁਸਤਦੀਓ ਨੇ ਹਿਸਾਬ ਨਹੀਂ ਦੀਆ ਜੋ ਦੇਦੇ ਤਾਂ ਬੜੇ ਸਹਿਰ ਸੇ ਹੁੰਡੀ ਕਰਾਇ ਭੇਜਦੇ। ਅਸਾਡੇ ਸਰੀਰ ਦੀ ਰਛਿਆ ਰਹੀ ਤਾਂ ਕੁਆਰ ਦੇ ਮਹੀਨੇ ਆਵਾਂਗੇ। ਮਿਤੀ ਵੈਸਾਖੁ ੨੨।

ਦਸਤਖਤ ਮਨੀ ਸਿੰਘ। ਗੁਰੂ ਚਕੁ ਬੁੰਗਾ ਜੁਆਬ ਪੋਰੀ ਮੈ।[12]

ਹੁਣ ਅਸੀਂ ਇਕ ਹਵਾਲਾ 'ਸਿਖਾਂ ਦੀ ਭਗਤਮਾਲਾ' ਵਿਚੋਂ ਤੁਲਨਾ ਵਜੋਂ ਲੈਂਦੇ ਹਾਂ :

> "ਪੈੜਾ ਚੰਡਾਲੀਆ ਤੇ ਜੇਠਾ ਸੇਠੀ ਗੁਰੂ ਅਰਜਨ ਦੀ ਸਰਨਿ ਗਏ ਜੋ ਤੁਸਾਡੇ ਬਚਨਿ ਕਰਕੇ ਅਸੀ ਕਿਰਤ ਕਰ ਪ੍ਰਸਾਦਿ ਸਿਖਾਂ ਨਾਲਿ ਵਰਤ ਖਾਂਦੇ ਸਾਂ, ਤੇ ਅਸਾਨੂ ਬ੍ਰਹਮਣਿ ਕਹਿਦੇ ਹੈਨਿ ਜੋ ਪਹਿਲੇ ਚਕੀ ਪੀਸਣਿ ਵਿਚ ਜੀਵ ਹਿੰਸਾ ਹੁੰਦੀ ਹੈ, ਤੇ ਬਹੁੜੇ ਉਖਲੀ ਕੁਟਣਿ ਵਿਚ, ਚੁਲੇ ਦੇ ਤਪਾਵਣ ਵਿਚ, ਝਾੜੂ ਦੇ ਫੇਰਣਿ ਕਰਿ, ਆਟੇ ਦੇ ਛਾਨਣਿ ਕਰਿ ਜੀਵ ਹਿੰਸਾ ਹੁੰਦੀ ਹੈ। ਅਗੋਂ ਦੇ ਅਸੀ ਦੇਵਦਿਆਂ ਦਾ ਹੋਮੁ ਅਹੁਤੀਆ ਅਗਨਿ ਵਿਚ ਡਾਲਦੇ ਹਾ, ਤਾ ਪਿਛੋ ਪਰਸਾਦੁ ਖਾਦੇ ਹਾ, ਤੇ ਤੁਸੀ ਆਹੁਤੀਆ ਨਹੀਂ ਕਰਦੇ। ਤੁਸਾਡਾ ਪ੍ਰਸਾਦੁ ਕਿਉ ਕਰਿ ਪਵਿਤ੍ਰ ਹੁੰਦਾ ਹੈ। ਤਾਂ ਬਚਨੁ ਹੋਇਆ, ਤੁਸੀ ਪ੍ਰਥਮੇ ਜੋ ਗਰੀਬ ਸਿਖਾਂ ਨੂੰ ਪ੍ਰਸਾਦੁ ਛਕਾਵਹੁਗੇ ਤੇ ਆਪ ਭੀ ਅਰਦਾਸ ਕਰਿਕੇ ਵਾਹਿਗੁਰੂ ਕਾ ਨਾਮ ਲੈਕੇ ਮੁਖ ਪਾਵਹੁਗੇ ਤਾ ਵਾਹਗੁਰੂ ਤੁਸਾਡੇ ਉਪਰ ਪ੍ਰਸੰਨ ਹੋਵੇਗਾ।੬੯।

ਭਾਈ ਮਨੀ ਸਿੰਘ ਦੀ ਪੱਤ੍ਰਕਾ ਅਤੇ 'ਸਿਖਾਂ ਦੀ ਭਗਤਮਾਲਾ' ਦੀ ਤੁਲਨਾ ਕੀਤੀ ਜਾਵੇ ਤਾਂ ਦੋਵਾਂ ਦੀ ਵਾਰਤਕ ਸ਼ੈਲੀ ਵਿਚ ਚੋਖਾ ਅੰਤਰ ਹੈ। ਉਕਤ ਪੱਤਰ ਵਿਚ ਸਾਧ ਭਾਸ਼ਾ ਦਾ ਪ੍ਰਭਾਵ ਵਧੇਰੇ ਹੈ ਪਰ ਸਾਖੀ ਦੀ ਵਾਰਤਕ ਵਧੇਰੇ ਠੇਠ ਪੰਜਾਬੀ ਦੇ ਨੇੜੇ ਦੀ ਪ੍ਰਤੀਤ ਹੁੰਦੀ ਹੈ। ਇਸ ਤੋਂ ਸਿੱਧ ਹੁਦਾ ਹੈ ਕਿ ਭਾਈ ਮਨੀ ਸਿੰਘ 'ਸਿਖਾਂ ਦੀ ਭਗਤਮਾਲਾ' ਦੇ ਕਰਤਾ ਨਹੀਂ ਹੋ ਸਕਦੇ'।

'ਗਿਆਨ ਰਤਨਾਵਲੀ' ਦਾ ਕਰਤਾ ਭਾਈ ਸੂਰਤ ਸਿੰਘ ਬਾਠ ਸਿੱਧ ਹੋ ਚੁੱਕਾ ਹੈ। ਇਹ ਵੇਖਣ ਲਈ ਕਿਤੇ ਉਹ 'ਸਿਖਾਂ ਦੀ ਭਗਤਮਾਲ' ਦਾ ਕਰਤਾ ਤਾਂ ਨਹੀਂ। ਅਸੀਂ

---

12. ਉਕਤ ਪਤ੍ਰਕਾ ਦਾ ਬਲਾਕ 'ਟ੍ਰੰਪਿਜ਼ ਟਰਾਂਸਲੇਸ਼ਨ ਅੱਫ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਹੈ। ਇਸ ਦਾ ਉਤਾਰਾ ਡਾ. ਤਰਲੋਚਨ ਸਿੰਘ ਬੇਦੀ ਨੇ ਆਪਣੀ ਪੁਸਤਕ ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ 'ਪੰ. 221 ਉਪਰ ਦਿਤਾ ਹੈ। ਇਹ ਗਿਆਨੀ ਹਰਨਾਮ ਸਿੰਘ ਬਲਭ ਨੇ ਪ੍ਰਕਾਸ਼ਿਤ ਕੀਤੀ ਹੈ। ਇਸ ਦਾ ਸਮਾਂ 22 ਵੈਸਾਖ, 1768 ਬਿ: ਨਿਸਚਿਤ ਕੀਤਾ ਗਿਆ ਹੈ।

ਇਕ ਹਵਾਲਾ ਗਿਆਨ ਰਤਨਾਵਲੀ ਵਿਚੋਂ ਭੀ ਲੈਂਦੇ ਹਾਂ :--

ਫੇਰ ਸਿਖਾਂ ਭਾਈ ਮਨੀ ਸਿੰਘ ਥੀ ਪੁਛਿਆ ਜੀ ਖੁਰਮੇ ਦੇਸ ਵਿਚ ਮਰਦਾਨੇ ਦੀ ਕਬਰ ਜਨਮ ਗੋਸਟ ਵਿਚ ਲਿਖੀਆ ਹੈ ਅਰ ਸਿਖ ਦੇਖ ਆਏ ਹਨ, ਤਾਂ ਭਾਈ ਮਨੀ ਸਿੰਘ ਜੀ ਕਹਿਆ ਜੋ ਸਾਹਿਬਾਂ ਬਚਨ ਕੀਤਾ ਸੀ ਕਿ ਤੇਰੀ ਮੜੀ ਪੁਜਾਈਏ ਸੋ ਉਹਨਾਂ ਦੇ ਵਚਨਾਂ ਕਰ ਇਉਂ ਭੀ ਹੋਇਆ ਹੋਵੇਗਾ ਕਿਉਂਕਿ ਗੁਰਾ ਦੇ ਬਚਨ ਅਸਥਿਰ ਹੈ............।*

ਉਕਤ ਹਵਾਲੇ ਵਿਚ 'ਫੇਰ', 'ਅਰ', ਤਾ ਜੋ, ਸੋ ਆਦਿ ਨਾਲ ਲਮਕਾ ਪੈਦਾ ਕੀਤਾ ਗਿਆ ਹੈ ਅਤੇ ਵਾਕ ਸਾਰੀ ਦੀ ਸਾਰੀ ਗੱਲ ਕਰਕੇ ਹੀ ਸਮਾਪਤ ਹੁੰਦਾ ਹੈ। ਸੋ ਵਾਰਤਕ ਸ਼ੈਲੀ ਦੇ ਅੰਤਰ ਕਾਰਣ ਅਸੀਂ ਇਸ ਰਚਨਾ ਨੂੰ ਸੂਰਤ ਸਿੰਘ ਰਚਿਤ ਭੀ ਨਹੀਂ ਕਹਿ ਸਕਦੇ।

ਤਾਂ ਫਿਰ ਪ੍ਰਸ਼ਨ ਉਠਦਾ ਹੈ ਕਿ ਇਸ ਰਚਨਾ ਦਾ ਲੇਖਕ ਕੌਣ ਹੋਇਆ ? ਇਕ ਹੋਰ ਰਚਨਾ, 'ਗੁਰਬਿਲਾਸ ਪਾਤਸ਼ਾਹੀ ੬' ਵੀ ਤਾਂ ਉਸਦੇ ਲੇਖਕ ਨੇ ਭਾਈ ਮਨੀ ਸਿੰਘ ਦੇ ਨਾਂ ਨਾਲ ਸੰਬੰਧਤ ਕੀਤੀ ਹੋਈ ਹੈ। ਇਸ ਵਿਚ ਦਿਤੀਆਂ ਕਈ ਸਾਖੀਆਂ ਭੀ 'ਸਿਖਾਂ ਦੀ ਭਗਤਮਾਲਾ 'ਨਾਲ ਮੇਲ ਖਾਂਦੀਆਂ ਹਨ।

ਗੁਰਬਿਲਾਸ ਪਾਤਸਾਹੀ 6[13]

ਸ੍ਵੈਯਾ॥ ਸੁਨਕੇ ਵਾਕ ਸੁ ਮੋਹਨ ਜੀ ਤਬ ਖੋਲ ਬਾਰੀ ਕਛੁ ਬੈਨ ਉਚਾਰੈ ॥
ਪਾਟਕ ਪਾਇ ਦੀਓ ਅਪਨੇ ਗ੍ਰਿਹਿ ਭ੍ਰਾਤ ਨਿਕਾਸ ਬਡੋ ਸੁਖ ਧਾਰੇ ॥
ਆਪ ਗੁਰੂ ਬਨ ਹੋਯ ਨਿਲਜ ਬਡੋ ਤੁਨ ਢੀਠ ਕੋਊ ਜੁ ਨਿਹਾਰੇ ॥
ਪੋਥੀਆਂ ਲੇਵਨ ਆਏ ਇਹਾਂ ਤੁਮ ਬੀਥਨ ਮੇ ਬੈਠੋ ਭਿੰਭ ਪਸਾਰੇ ।੨੧

॥ਦੋਹਰਾ॥ ਕਛਕ ਬੈਨ ਮੋਹਨ ਕਹੇ ਨਿੰਦ ਉਸਤੁਤੀ ਬਯਾਜ ॥
ਸੋ ਸੁਨ ਮਨ ਸੁਖ ਪਾਇਕੇ ਪੁਨ ਬੋਲੇ ਹਰਿ ਰਾਜ ॥੨੨॥......

ਅਰਥ ਕਬਿਤ ॥ ਮੋਹਨ ਬਚਨ ਤੇਰੇ ਸੁਨ ਮਨ ਭਾਏ ਮੇਰੇ ਚਾਲ ਹੈ ਤੇਰੀ
ਸਦਾ ਏਕ ਮਾਨ ਹੋ। ਅਵਰ ਤੁਮ ਮੋਹ ਚੂਰਾ ਠਾਕੁਰ ਅਲਖ ਪੂਰਾ
ਜਿਨਹੀ ਕਲਧਾਰੀ ਸਦਾ ਤਿਸਹੀ ਕੋ ਜਾਨ ਹੋ। ਮੋਹਨ ਗੁਰ
ਬੈਨ ਲੀਆ ਆਦਿ ਪੁਰਖੁ ਵਸ ਕੀਆ ਅਮਰ ਗੁਰ ਗਾਏ
ਈਹਾ ਮੋਹਨ ਗਿਆਨਿ ਹੋ। ਮੋਹਨ ਸਰਨਿ ਤੇਰੀ ਪੈਜਹੁ ਰਾਖਹੁ
ਲਾਜ ਮੇਰੀ ਬਿਨਵਤਿ ਨਾਨਕ ਸੁ ਲਾਗੇ ਜੋਗ ਧਿਆਨ ਹੋ ॥੨੩॥

---

* ਮਨੀ ਸਿੰਘ ਜਨਮਸਾਖੀ, ਲਾਹੌਰ, 1892

13. ਗੁਰਬਿਲਾਸ ਛੇਵੀ ਪਾਤਸ਼ਾਹੀ, ਭਾਸ਼ਾ ਵਿਭਾਗ ਪੰਜਾਬ, ਪੰਨਾ 37-38

13. ਗੁਰਬਿਲਾਸ ਛੇਵੀਂ ਪਾਤਸ਼ਾਹੀ, ਭਾਸ਼ਾ ਵਿਭਾਗ ਪੰਜਾਬ, ਪੰਨਾ 37-38

ਦੋਹਰਾ ॥ ਗੁਰੂ ਅਰਜਨ ਕੇ ਬੈਨ ਸੁਨ ਮੋਹਨ ਭਯੋ ਕ੍ਰਿਪਾਲ ।
ਮਨ ਮੈਂ ਏਹੁ ਵਿਚਾਰਿਯੋ ਕਰੋ ਕਾਜ ਤਤਕਾਲ ॥੨੪॥
ਅੜਿਲ ॥ ਸਮਤਾ ਬਚਨ ਸੁਨਾਇ ਮਨੈ ਸੁਖੁ ਪਾਇਯੋ ।
ਗੁਰ ਕ੍ਰਿਮਤਾ ਨਾਂਹਿ ਸੁਸਾਤ ਰਹਾਇਧੋ । ਤਾਂ ਤੇ ਦੇਰ ਤਿਆਗ
ਪੋਥੀਆ ਦੀਜੈਯੈ । ਹੋ ਨਿਜ ਮਨ ਮੇ ਸੁਖੁ ਪਾਇ ਬਡੋ ਜਸੁ ਲੀਜੀਯੇ
॥੨੫॥

ਦੋਹਰਾ ॥ ਗੁਰੂ ਅਰਜਨ ਰੂਪ ਨਿਹਾਰ ਕੇ ਮੋਹਨ ਮਨ ਸੁਖੁ ਪਾਇ ।
ਚਾਰੋ ਗੁਰ ਕੀ ਜੋਤਿ ਜੋ ਇਸ ਮੈਂ ਰਹੀ ਸਮਾਇ ॥੨੬॥
ਮੋਹਨ ਜੀ ਤਬ ਹੀ ਉਠੇ ਹਾਥ ਪੋਥੀਆਂ ਧਾਰ ।
ਤੀਜੀ ਪਉੜੀ ਤਬ ਕਹੀ ਮੋਹਨ ਜਸ ਬਿਸਥਾਰ ॥੨੭॥......
ਸਵੈਯਾ ॥ ਇਮਵਾਕ ਸੁਨੈ ਗੁਰੂ ਅਰਜਨ ਕੇ ਤਬ ਮੋਹਨ ਜੀ ਮਨ ਆਨੰਦ ਪਾਯੋ ॥
ਪੋਥੀਆਂ ਹਾਥ ਲੈ ਆਯੋ ਤਬੈ ਜਸ ਬੀਨ ਸੁਨੈ ਚਲ ਬਾਸਕ ਆਯੋ ॥
ਦੀਨੀ ਸੁ ਪੋਥੀਆਂ ਹਾਥ ਗੁਰੂ ਗੁਰਕੇ ਚਰਨੰ ਬ੍ਰਜ ਸੀਸ ਨਿਵਾਯੋ ॥
ਸ੍ਰੀ ਗੁਰੁ ਸੀਸ ਉਠਾਇ ਕਹਯੋ ਅਸ ਮੋਹਨ ਜੀ ਤੁਮ ਨਾਹੀ ਸੁਹਾਯੋ ॥੩੦॥

ਹੁਣ ਅਸੀਂ ਇਥੇ ਇਸੇ ਸਾਖੀ ਦਾ ਵਾਰਤਕ ਰੂਪ ਵਿਚ ਸੰਖੇਪ ਟੋਟਾ 'ਸਿਖਾਂ ਦੀ ਭਗਤਮਾਲਾ' ਵਿਚੋ ਦਿੰਦੇ ਹਾਂ :

ਜਾਂ ਪਹਿਲੀ ਪੌੜੀ ਗਾਵੀ ਤਾ ਮੋਹਣਿ ਚੌਬਾਰਾ ਖੋਲਿਆ । ਜਾ ਦੂਜੀ ਪਉੜੀ ਗਾਵੀ ਤਾਂ ਤਲੇ ਦਾ ਦਰਵਾਜਾ ਪੌੜੀਆਂ ਦਾ ਖੋਲਿਆ । ਜਾ ਤੀਜੀ ਪਉੜੀ ਗਾਂਵੀ ਤਾਂ ਉਠਕੇ ਨਮਸਕਾਰ ਕੀਤੀ ਜਾਂ ਚੌਥੀ ਗਾਵੀ ਤਾਂ ਪੋਥੀਆ ਸਭੇ ਲੈਕੇ ਆਇ ਚਰਨੀ ਲਗਾ ।[14]

ਉਕਤ ਕਵਿਤਾ ਅਤੇ ਵਾਰਤਕ ਦੇ ਟੋਟਿਆਂ ਦੀ ਤੁਲਨਾ ਕਰਕੇ ਇਹ ਨਤੀਜ਼ਾ ਕੱਢਿਆ ਜਾ ਸਕਦਾ ਹੈ ਕਿ ਗੁਰਬਿਲਾਸ ਪਾਤਸ਼ਾਹ 6 ਦਾ ਲੇਖਕ ਹੀ 'ਸਿਖਾਂ ਦੀ ਭਗਤਮਾਲਾ' ਜਾਂ 'ਭਗਤ ਰਤਨਾਵਲੀ' ਦਾ ਲੇਖਕ ਹੈ । ਗੁਰਬਿਲਾਸ ਪਾਤਸ਼ਾਹੀ 6 ਵਿਚੋਂ ਹੋਰ ਸਾਖੀ ਦੀ ਤੁਲਨਾ ਕਰਨ ਲਈ ਅਸੀਂ ਪੰਨਾ 165 ਤੋਂ ਚੰਦੂ ਵਾਲੀ ਸਾਖੀ ਵਿਚੋਂ ਹਵਾਲਾ ਦੇਣਾ ਯੋਗ ਸਮਝਦੇ ਹਾਂ :

ਦੋਹਰਾ ॥ ਚੰਦੂ ਸਾਥ ਲਵਾਇਕੇ ਆਯੋ ਸਾਹ ਗੁਰ ਪਾਸ ।
ਗੁਰ ਆਗੇ ਪੂਜਾ ਧਰੀ ਪੁਨਾ ਕੀਨ ਅਰਦਾਸ ॥੩੧੮॥
ਚੌਪਈ ॥ ਦਿਖ ਚੰਦੂ ਮਨ ਮੇਂ ਖੁਨਸਾਯੋ । ਸ੍ਰੀ ਗੁਰ ਤਿਹ ਮਨ ਤਹ ਭੁਮਾਯੋ।
ਚਾਹਤ ਚਰਤ ਅਨਿਕ ਬਿਸਥਰੋ । ਬੰਧ ਜੀਵ ਕੋ ਮੋਚਨ ਕਰੋ ।੩੧੯।

————

14. ਸਿਖਾਂ ਦੀ ਭਗਤਮਾਲਾ-ਸਾਖੀ 86

ਭਗਤ ਸਿੰਘ ਪੁੰਨ ਸੰਜ ਅਲਾਯੋ । ਹੇ ਪ੍ਰਭ ਬੰਧ ਮੁਕਤਿ ਕਿਮ ਗਾਯੋ ।
ਮਨੀ ਸਿੰਘ ਕਹਿ ਤੁਮ ਗੁਸ ਜੀਵਾ । ਗੁਰੂ ਚਰਤ ਸੁਨ ਮਿਟ ਦਖ਼ ਸੀਵਾ ।।੩੨੦।।

ਦੋਹਰਾ ।। ਇਹ ਮੈ ਕਾਰਨ ਔਰ ਹੈ ਗੁਵਾਲਯੇਰ ਮੈਂ ਜਾਨ ।
ਬੰਦੀ ਖਾਨੇ ਪਰੇ ਨ੍ਰਿਪ ਜਾਚਤ ਕ੍ਰਿਪਾ ਨਿਧਾਨ ।।੩੨।।
ਚੌਪਾਈ ।। ਆਏ ਗੁਰੁ ਤਿਨੇ ਸੁਨ ਪਾਏ । ਇਮ ਜਾਚਤ ਗੁਰ ਬੰਧ ਕਟਾਏ
ਸੁਇਨੀ ਪੁਰ ਹਰਦਾਸ ਧਿਆਏ । ਸ੍ਰੀ ਗੁਰ ਕਬ ਮੁੰਹ ਦਰਸ ਦਿਖਾਏ ।੩੨੨।
ਤਿਹ ਮਨ ਕੀ ਜਾਨੀ ਗੁਰੁ ਬਾਤਾ । ਚੰਦੂ ਮਨ ਅਤਿ ਭ੍ਰਮ ਧਰ ਜਾਤਾ ।
ਕਰ ਬੰਧਨ ਤਬ ਸ਼ਾਹ ਸਿਧਾਯੋ । ਚੰਦੂ ਚਲ ਆਪਨ ਗ੍ਰਿਹਿ ਆਯੋ ।੩੨੩।
ਮਨ ਮੈ ਕਰਤ ਉਪਾਵ ਕੋ ਤਿਸੇ ਅਧਿਕ ਤਨ ਦਾਹ ।
ਅਵੱਲ ਪੂਛ ਨਜੂਮਤੇ ਬੈਠ ਤਖਤ ਪੁਨ ਸਾਹ ।। ੩੨੪ ।।...
ਚੌਪਈ ।। ਜਬੇ ਸ਼ਾਹ ਫਿਰ ਬਾਤ ਅਲਾਈ । ਭਾਖੋ ਸਤੀ ਸਾੜ ਹੈ ਆਈ ।
ਹਰਗੋਬਿੰਦ ਸੋਢੀ ਕੋ ਹੋਈ । ਰਹੇ ਗੁਵਾਲਯਰ ਭਜਨ ਕਰ ਸੋਈ ।੩੨੮।
ਤੁਮਰੇ ਹਿਤ ਤੋਂ ਖੇਦ ਮਿਟਾਵੈ । ਨਹਿ ਤ ਬਹੁਤ ਖੇਦ ਪ੍ਰਗਟਾਵੈ ।
ਨਜੂਮੀ ਮਾਨ ਲਈ ਰਿਦਧਾਰ । ਚੰਦੂ ਕਹਾ ਦਰਬ ਦੇ ਤੂੰ ਭਾਰ ।੩੨੮ ।
... ... ... ... ... ... ...
ਚੌਪਾਈ ।। ਤਬੈ ਸਾਹ ਗੁਰ ਕੇ ਢਿਗ ਗਯੋ । ਭੇਟ ਰਾਖ ਯੌ ਭਾਖਤ ਭਯੋ ।
ਹੇ ਗੁਰ ਕਰੋ ਸਹਾਇ ਹਮਾਰੀ । ਜਾ ਗੁਲੀਏਰ ਤਾਪ ਜਪ ਧਾਰੀ । ੩੩੮
ਚਾਲੀ ਦਿਨ ਤੁਮ ਤਾਹਿ ਰਹਾਵੋ । ਬਹੁਤ ਨਿਕਟ ਹਮਰੇ ਪ੍ਰਭ ਆਵੋ ।
ਨਜੂਮੀ ਸਾੜ ਸਤੀ ਕਹਿ ਆਈ। ਇਹ,ਕਾਰਨ ਗੁਰ ਤੋਹਿ ਪਠਾਈ ।੩੩੮
... ... ... ...

ਹੁਣ ਇਸੇ ਸਾਖੀ ਦੇ ਹਵਾਲੇ ਵਾਲਾ ਭਾਗ 'ਸਿਖਾਂ ਦੀ ਭਗਤਮਾਲਾ' ਜਾਂ 'ਭਗਤ ਰਤਨਾਵਲੀ' ਵਿਚੋਂ ਵੇਖੋ :

ਤਾ ਸਹਿਬ ਛਿਵੀ ਪਾਤਸ਼ਾਹੀ ਜਾਇ ਬਾਦਸਾਹ ਨੂ ਮਿਲੇ । ਤਾ ਬਾਦਸਾਹ ਏਨਾ ਦਾ ਦਰਸਨੁ ਕਰਿ ਕੇ ਬਹੁਤੁ ਪ੍ਰਸੰਨ ਹੋਇਆ । ਕਹਿਆ ਲਗਾ ਏਨਾ ਦਾ ਡੇਰਾ ਬਾਗ ਵਿਚ ਦੇਹੋ । ਤਾਂ ਚੰਦੂ ਦੇ ਮਨਿ ਚਿੰਤਾ ਆਈ । ਬਾਦਸਾਹ ਦੇ ਜੋਤਕੀਆ ਨੂੰ ਸਿਖਾਇਆ। ਓਨਾ ਬਾਦਸਾਹ ਨੂੰ ਕਹਿਆ ਤਹਾਡੀ ਸਾਇਤ ਬੁਰੀ ਹੈ, ਜੇ ਗੁਰੂ ਹਰਿ ਗੋਬਿੰਦ ਜੀ ਗੁਆਲਿਰ

---

()ਗੁਰਬਿਲਾਸ ਪਾਤਸ਼ਾਹੀ 6, ਭਾਸ਼ਾ ਵਿਭਾਗ ਪਟਿਆਲਾ, ਪੰਨਾ 165-166
ਸਿਖਾਂ ਦੀ ਭਗਤਮਾਲਾ, ਸਾਖੀ 107

ਵਿਚ ਬੈਠਕੇ ਤਪਸਿਆ ਕਰੈ ਤਬ ਤੁਸਾਨੂੰ ਸੁਖ ਹੋਵੇਗਾ। ਤਾ ਬਾਦਸ਼ਾਹ ਭਾਗ ਵਿਚ ਜਾਇਕੇ ਅਰਜ ਕੀਤੀ ਜੋ ਤੁਸੀਂ ਚਾਲੀਸ ਦਿਨ ਗੁਆਲੇਰ ਵਿਚ ਬੈਠਕੇ ਤਪਸਿਆ ਕਰੋ।

ਉਕਤ ਹਵਾਲਿਆਂ ਦੀ ਤੁਲਨਾ ਉਪਰੰਤ ਕੋਈ ਸੰਦੇਹ ਨਹੀਂ ਰਹਿ ਜਾਂਦਾ ਕਿ ਗੁਰਬਿਲਾਸ ਪਾਤਸ਼ਾਹੀ 6 ਅਤੇ 'ਸਿਖਾਂ ਦੀ ਭਗਤਮਾਲ' ਦੋਵਾਂ ਦੇ ਕਰਤਾ ਇਕੋ ਹਨ।

ਤੇ ਗੁਰਬਿਲਾਸ ਪਾਤਸ਼ਾਹੀ 6 ਦਾ ਲੇਖਕ ਇਹ ਦਾਅਵਾ ਕਰਦਾ ਹੈ ਕਿ ਭਾਈ ਮਨੀ ਸਿੰਘ ਨੇ ਗੁਰਦੁਆਰਾ ਨਾਨਕਸਰ (ਜ਼ਿਲਾ ਝੰਗ ਦੇ ਬਾਗਾਂ ਵਾਲੇ ਪਿੰਡ) ਵਿਖੇ ਇਕ ਮਹੀਨਾ ਠਹਿਰਕੇ ਜੋ ਸਾਖੀਆ ਦੀ ਕਥਾ ਛੇਵੇਂ ਗੁਰੂ ਸੰਬੰਧੀ ਸੁਣਾਈ ਸੀ, ਉਸਨੇ ਅਪਣੇ ਗੁਰੂ ਕਵਿ ਧਰਮ ਸਿੰਘ ਪਾਸੋਂ ਸੁਣਕੇ ਗੁਰੂ ਬਿਲਾਸ ਦੇ ਤੌਰ ਤੇ ਲਿਖਿਆ ਹੈ। ਭਾਈ ਸੋਹਨਾ ਕਵੀ ਧਰਮ ਸਿੰਘ ਦਾ ਸੇਵਕ ਸੀ ਤੇ ਇਹ ਅਗੋਂ ਭਾਈ ਮਨੀ ਸਿੰਘ ਦਾ। ਗੁਰ-ਬਿਲਾਸ ਪਾਤਸ਼ਾਹੀ 6 ਦੇ ਪਹਿਲੇ ਅਧਿਆਇ ਵਿਚ ਲਿਖਿਆ ਹੈ :

ਮਨੀ ਸਿੰਘ ਸੁਆਮੀ ਕਾ ਦਾਸੁ।
ਧਰਮ ਸਿੰਘ ਜੀ ਬੁਧ ਪ੍ਰਕਾਸ਼।
ਤਾਂ ਕਾ ਭਯੋ ਦਾਸ ਹਉਂ ਆਇ।
ਤਿਨ ਮਮ ਕੀਨੀ ਅਧਿਕ ਸਹਾਇ।[15]

ਤੇ ਫਿਰ ਲਿਖਦਾ ਹੈ :

ਮਨੀ ਸਿੰਘ ਬਰਨਨਿ ਕਰੀ ਜੈਨ ਕਥਾ ਸੁਖ ਖਾਨ।
ਸੋ ਪ੍ਰਸੰਗ ਬਰਨਨ ਕਰੋਂ ਸੁਨੋਂ ਸੰਤ ਧਰ ਧਿਆਨ।[16]

ਅਜਿਹਾ ਪ੍ਰਤੀਤ ਹੁੰਦਾ ਹੈ ਕਿ ਪਹਿਲਾਂ ਕਵੀ ਸੋਹਨ ਨੇ ਵਾਰਤਕ ਰੂਪ ਵਿਚ ਸਿਖਾਂ ਦੀ ਭਗਤਮਾਲਾ ਲਿਖੀ ਅਤੇ ਬਾਦ ਵਿਚ ਕਾਵਿ ਰੂਪ ਵਿਚ ਉਸ ਵਿਚੋਂ ਮਿਲਦੀਆਂ ਸਾਖੀਆਂ ਗੁਰਬਿਲਾਸ ਵਿਚ ਲਿਖੀਆਂ। ਕੋਈ ਵੀ ਗੱਲ ਪਹਿਲਾਂ ਸੰਖੇਪ ਹੁੰਦੀ ਹੈ ਅਤੇ ਉਸ ਦਾ ਵਿਸਥਾਰ ਬਾਦ ਵਿਚ ਹੁੰਦਾ ਹੈ। ਸੋ ਸਿਖਾਂ ਦੀ ਭਗਤਮਾਲਾ ਕਵੀ ਸੋਹਨ ਦੀ ਹੀ ਵਾਰਤਕ ਰਚਨਾ ਸਿਧ ਹੁੰਦੀ ਹੈ।

## ਰਚਨਾ ਕਾਲ

ਇਸ ਦਾ ਰਚਨਾ ਕਾਲ ਨਿਸ਼ਚਤ ਕਰਨ ਲਈ ਜੇ 'ਸਿਖਾਂ ਦੀ ਭਗਤਮਾਲਾ' ਦੀ ਅੰਦਰੂਨੀ ਗਵਾਹੀ ਤੇ ਆਧਾਰਿਤ ਗੱਲ ਕੀਤੀ ਜਾਏ, ਇਸ ਵਿਚ ਦੇਵੀ ਪ੍ਰਗਟ ਕਰਨ ਵਾਲੀ ਸਾਖੀ ਨੰ: 125 ਵਿਚ ਖਾਲਸਾ ਸਾਜਣ ਦਾ ਜ਼ਿਕਰ ਵੀ ਆਉਂਦਾ ਹੈ। ਇਸ ਲਈ ਸਪਸ਼ਟ ਹੈ ਕਿ ਇਹ ਰਚਨਾ 1699 ਈ. ਤੋਂ ਬਾਦ ਦੀ ਹੈ।

---

15. ਗੁਰਬਿਲਾਸ ਪਾਤਸ਼ਾਹੀ 6, ਭਾਸ਼ਾ ਵਿਭਾਗ, ਪੰਨਾ 535
16. ਉਹੀ, ਪੰਨਾ 2

ਅਸਾਂ ਜਿਸ ਪੋਥੀ ਨੂੰ ਅਪਣੇ ਇਸ ਸੰਪਾਦਨ ਦਾ ਆਧਾਰ ਬਣਾਇਆ ਹੈ ਉਹ ਸਿਖ ਰੈਂਫਰੈਂਸ ਲਾਇਬਰੇਰੀ ਦੀ ਪੋਥੀ ਨੰ: 7398 ਹੈ। ਇਸ ਦੇ ਪੰਨਾ 862 ਉਪਰ ਲਿਖਿਆ ਮਿਲਦਾ ਹੈ। 'ਪੋਥੀ ਗੁਰੂ ਬਾਬੇ ਕਲਾਧਾਰੀ ਸਾਹਿਬ ਜੀ ਦੀ ਟਹਿਲ ਸਾਧ ਸੰਗਤਿ ਦੀ।' ਮਹਾਨ ਕੋਸ਼[17] ਅਨੁਸਾਰ ਬਾਬਾ ਕਲਾਧਾਰੀ ਬੇਦੀ ਦਾ 1738 ਈ, ਅਰਥਾਤ 1795 ਬਿ. ਵਿਚ ਦੇਹਾਂਤ ਹੋਇਆ। ਇਸ ਲਈ ਇਹ ਰਚਨਾ 1699 ਈ. ਤੋਂ 1738ਈ. ਦੇ ਦਰਮਿਆਨ ਰਚੀ ਗਈ। ਪ੍ਰੋ. ਪ੍ਰੀਤਮ ਸਿੰਘ ਪਾਸ ਇਕ ਨੁਸਖਾ 1721 ਈ. ਦਾ ਪਿਆ ਹੋਣ ਕਰਕੇ ਇਹ ਰਚਨਾ 1721 ਈ. ਤੋਂ ਪਹਿਲਾਂ ਦੀ ਹੈ।

ਗੁਰਬਿਲਾਸ ਪਾਤਿਸ਼ਾਹੀ 6 ਦੀ ਰਚਨਾ 1775 ਬਿ. ਅਰਥਾਤ 1719 ਈ. ਵਿਚ ਹੋਈ। ਕਿਉਂ ਜੋ ਇਨ੍ਹਾਂ ਸਾਖੀਆਂ ਦਾ ਸੰਖੇਪ ਵਾਰਤਕ ਰੂਪ ਵਿਚ ਪਹਿਲਾਂ ਹੋਂਦ ਆਇਆ ਪ੍ਰਤੀਤ ਹੁੰਦਾ ਹੈ। ਵਾਹਤਕ ਸੰਖੇਪ ਹੀ ਕਾਵਿ ਵਿਸਥਾਰ ਦੀ ਸ਼ਕਲ ਗ੍ਰਹਿਣ ਕਰ ਸਕਿਆ ਹੈ। ਇਸ ਲਈ ਇਸ ਰਚਨਾ ਦਾ ਸੁਮਾਂ 1715-16 ਈ. ਦਾ ਨਿਸ਼ਚਤ ਕੀਤਾ ਜਾ ਸਕਦਾ ਹੈ।

—o—

17. ਮਹਾਨ ਕੋਸ਼, ਪੰਨਾ 1109

### ਅਧਿਆਇ ਤੀਸਰਾ

# ਵਿਸ਼ਾ ਵਸਤੂ

ਵਿਸ਼ੇ ਦੇ ਪੱਖ ਤੋਂ ਵਾਚਿਆਂ "ਸਿਖਾਂ ਦੀ ਭਗਤਮਾਲਾ" ਦੀਆਂ ਪਹਿਲੀਆਂ ਇਕ ਸੌ ਵੀਹ ਸਾਖੀਆਂ ਭਾਈ ਗੁਰਦਾਸ ਦੀਆਂ ਯਾਰਵੀਂ ਵਾਰ ਦੀਆਂ ਕੁਲ ਇਕੱਤੀ ਪਤ੍ਰਿੜੀਆਂ ਦਾ ਟੀਕਾ ਕਿਹਾ ਜਾ ਸਕਦਾ ਹੈ। ਇਸ ਦੀਆਂ ਮੁਢਲੀਆਂ ਬਾਰਾਂ ਪਉੜੀਆਂ ਵਿਚ ਗੁਰਮਤਿ ਵਿਚਾਰਧਾਰਾ ਦੀ ਵਿਆਖਿਆ ਕੀਤੀ ਗਈ ਹੈ। ਤੇਰਵੀਂ ਪਉੜੀ ਤੋਂ ਇਕੱਤਵੀਂ ਪਉੜੀ ਤਕ ਉਨ੍ਹਾਂ ਗੁਰਸਿਖਾਂ ਦੇ ਨਾਵਾਂ ਦਾ ਵੇਰਵਾ ਹੈ ਜੋ ਗੁਰੂ ਸਾਹਿਬਾਨ ਦੇ ਸੰਪਰਕ ਵਿਚ ਆਏ ਅਤੇ ਉਨ੍ਹਾਂ ਪਾਸੋਂ ਗੁਰਮਤਿ ਗ੍ਰਹਿਣ ਕਰਕੇ ਅਤੇ ਉਪਦੇਸ਼ ਲੈਕੇ ਅਪਣਾ ਜੀਵਨ ਸਫਲ ਕੀਤਾ ਅਤੇ ਇਉਂ ਗੁਰਾਂ ਦਾ ਸੰਪਰਕ ਉਨ੍ਹਾਂ ਲਈ ਕਲਿਆਣ ਕਾਰੀ ਸਿੱਧ ਹੋਇਆ। ਭਾਈ ਵੀਰ ਸਿੰਘ ਦੁਆਰਾ ਸੰਪਾਦਿਤ ਅਤੇ ਖ਼ਾਲਸਾ ਸਮਾਚਾਰ ਵਲੋਂ ਪ੍ਰਕਾਸ਼ਿਤ ਕੀਤੀ ਗਈ ਸਿਖਾਂ ਦੀ ਭਗਤਮਾਲਾ ਵਿਚ ਕੇਵਲ ਇਤਨੀਆਂ ਪਉੜੀਆਂ ਦੀਆਂ ਸਾਖੀਆਂ ਟੀਕਾ ਰੂਪ ਵਿਚ ਦਿਤੀਆਂ ਗਈਆਂ ਹਨ।

ਪਰੰਤੂ ਵੱਖ ਵੱਖ ਪੁਸਤਕਾਲਿਆਂ ਵਿਚ ਉਪਲਬਧ ਭਿੰਨ ਭਿੰਨ ਹੱਥ ਲਿਖਤਾਂ[1] ਵਾਚਣ ਤੋਂ ਇਹ ਗੱਲ ਭਲੀ ਭਾਂਤਿ ਸਪਸ਼ਟ ਹੋ ਜਾਂਦੀ ਹੈ ਕਿ 'ਸਿਖਾਂ ਦੀ ਭਗਤਮਾਲਾ' ਇਥੇ ਹੀ ਸਮਾਪਤ ਨਹੀਂ ਹੋ ਜਾਂਦੀ ਸਗੋਂ ਇਸ ਤੋਂ ਅੱਗੇ ਵੀ ਦਸ ਸਾਖੀਆਂ ਹੋਰ ਮਿਲਦੀਆਂ ਹਨ।

ਹੁਣ ਅਸੀਂ ਇਨ੍ਹਾਂ ਸਾਖੀਆਂ ਦੇ ਵਿਸ਼ੇ ਵਸਤੂ ਵਲ ਕਰਮਵਾਰ ਝਾਤੀ ਮਾਰਾਂਗੇ।

## ਟੀਕਾ ਪਉੜੀਆਂ ਇਕ ਤੋਂ ਬਾਰਾਂ :

ਇਕ ਵਾਰੀ ਸਿਖਾਂ ਨੇ ਭਾਈ ਮਨੀ ਸਿੰਘ ਸ਼ਹੀਦ ਪਾਸ ਬੇਨਤੀ ਕੀਤੀ ਕਿ ਭਾਈ ਗੁਰਦਾਸ ਨੇ ਜਿਨ੍ਹਾਂ ਸਿਖਾਂ ਦੇ ਨਾਵਾਂ ਦਾ ਵੇਰਵਾ ਅਪਣੀ ਯਾਰਵੀਂ ਵਾਰ ਵਿਚ ਦਿਤਾ ਹੈ, ਉਨ੍ਹਾਂ ਦੀਆਂ ਰਹਿਤਾਂ ਅਤੇ ਕਰਤੂਤਾਂ ਜਾ ਵੇਰਵਾ ਉਹ ਕ੍ਰਿਪਾ ਕਰਕੇ ਉਨ੍ਹਾਂ ਨੂੰ ਦੱਸਣ। ਭਾਈ ਮਨੀ ਸਿੰਘ ਨੇ ਇਸ ਪ੍ਰਸ਼ਨ ਕਰਨ ਤੇ ਸਿਖਾਂ ਦੀ ਸ਼ਲਾਘਾ ਕੀਤੀ ਅਤੇ ਕਿਹਾ ਕਿ

---

1. ਵੇਖੋ : ਅੰਤਕਾ ਨੰ: 3

ਉਨ੍ਹਾਂ ਨੇ ਭੀ ਦਸਵੀਂ ਪਾਤਸ਼ਾਹੀ ਨੂੰ ਇਕ ਵਾਰ ਅਜਿਹਾ ਹੀ ਪ੍ਰਸ਼ਨ ਕੀਤਾ ਸੀ। ਇਸ ਤੋਂ ਉਪਰੰਤ ਜੋ ਕੁਝ ਭੀ ਦਸਵੇਂ ਪਾਤਸ਼ਾਹ ਦੀ ਰਸਨਾ ਥੀਂ ਉਨ੍ਹਾਂ ਨੇ ਸੁਣਿਆ ਉਹ ਹੀ ਸਿਖਾਂ ਨੂੰ ਕਹਿ ਸੁਣਾਇਆ।

ਬਾਦਸ਼ਾਹਾਂ ਦੇ ਧਨ ਦੀ ਸਤਿਗੁਰੂ ਦੇ ਨਾਮ ਧਨ ਨਾਲ ਤੁਲਨਾ ਕਰਕੇ ਨਾਮ ਦੀ ਵਡਿਆਈ ਕੀਤੀ ਹੈ। ਬਾਦਸ਼ਾਹ ਦੇ ਝੂਠੇ ਧਨ ਦੇ ਝਰੋਖੇ ਨਾਲੋਂ ਸਤਿਗੁਰਾਂ ਦੀ ਸਾਧ ਸੰਗਤ ਦਾ ਝਰੋਖਾ ਉਚਾ ਮੰਨਿਆ ਹੈ। ਸ਼ਬਦ ਅਤੇ ਪਿਆਲੇ ਦੀ ਮਸਤੀ ਦੀ ਤੁਲਨਾ ਕਰਦਿਆਂ ਸ਼ਬਦ ਦੀ ਮਹਾਨਤਾ ਦ੍ਰਿੜ ਕਰਵਾਈ ਹੈ।੧। ਸਤਿਗੁਰਾਂ ਦੇ ਮੁਖ ਤੋਂ ਉਚਰੇ ਸ਼ਬਦ ਨੂੰ ਪਕੜਨ ਵਾਲਾ ਮਹਾਨ ਦਰਸਾਇਆ ਹੈ। ਅਗਿਆਨੀ ਬੰਦਾ ਗ਼ਲਤੀ ਕਰ ਸਕਦਾ ਹੈ ਪਰ ਗਿਆਨੀ ਹੋਕੇ ਗ਼ਲਤੀ ਕਰਨ ਵਾਲੇ ਦੀ ਵਧੀਕ ਭੰਡੀ ਦੱਸੀ ਹੈ। ਗਿਆਨੀ ਨੂੰ ਅਪਣੇ ਗਿਆਨ ਦੀ 'ਹਉਮੈ' ਡੋਬ ਲੈਂਦੀ ਹੈ। ਸ਼ਬਦ ਦੇ ਜਾਪ ਕਰਨ ਲਈ ਸਾਧਾਰਣ ਭੋਜਨ ਖਾਣ ਲਈ ਕਹਿਆ ਗਿਆ ਹੈ। ਗੁਰਸਿਖ ਸਵੇਰੇ ਉਠਦੇ, ਬਾਣੀ ਜਪਦੇ ਅਤੇ ਸ਼ਬਦ ਨੂੰ ਆਪਣਾ ਸਭ ਕੁਝ ਮੰਨਦੇ ਹਨ।੨। ਸਾਧ ਸੰਗਤ ਟੁਰ ਜਾਣ ਵਾਲੇ ਸਿੰਘਾਂ ਦੀ ਬੇਅੰਤ ਵਡਿਆਈ ਕਰਦਿਆਂ ਟੀਕਾ ਕਾਰ ਦੱਸਦਾ ਹੈ ਕਿ ਅਜਿਹੇ ਪੁਰਖਾਂ ਅੱਗੇ ਸਾਰਾ ਜਗ ਝੁਕ ਜਾਂਦਾ ਹੈ। ਉਹ ਕਾਮ, ਕਰੋਧ ਤੋਂ ਰਹਿਤ ਹੋਕੇ ਨਿਮ੍ਰਤਾ ਧਾਰਨ ਕਰਦੇ ਹਨ। ਧਰਮ ਦੀ ਕ੍ਰਿਤ ਕਰਕੇ ਵੰਡ ਛਕਣਾ ਉਨ੍ਹਾਂ ਦਾ ਉਦੇਸ਼ ਹੁੰਦਾ ਹੈ।੩। ਗੁਰੂ ਦੇ ਸਿਖ ਅਜਿਹੀ ਮਹਾਨ ਵਿਅਕਤਿਤਵ ਦੇ ਸਵਾਮੀ ਹੁੰਦੇ ਹਨ ਕਿ ਉਹ ਸ਼ਬਦ ਬੜੇ ਧਿਆਨ ਨਾਲ ਸੁਣਦੇ ਹਨ। ਸਭ ਵਡਿਆਈਆਂ ਮਾਲਕ ਦੀਆਂ ਦਿਤੀਆਂ ਮੰਨਦੇ ਹਨ। ਆਪਣੀ ਕਿਸੇ ਮੰਗ ਦੀ ਪੂਰਤੀ ਲਈ ਕੇਵਲ ਸ਼ਬਦ ਉਤੇ ਪ੍ਰਤੀਤ ਕਰਦੇ ਹਨ।੪। ਗੁਰਸਿਖੀ ਦੀ ਸੂਖ਼ਮਤਾ ਦਰਸਾਈ ਹੈ। ਸਰੀਰ ਦੇ ਸੁਆਦ ਤਿਆਗਣੇ ਪੈਂਦੇ ਹਨ। ਸਤਿ ਅਸਤਿ ਦਾ ਨਿਰਣਾ ਕਰਨਾ ਪੈਂਦਾ ਹੈ। ਨਾਮ, ਦਾਨ, ਇਸ਼ਨਾਨ ਆਦਿ ਸ਼ਬਦ ਰੂਪੀ ਸਮੁੰਦਰ ਵਿਚੋਂ ਹੀ ਚੁਣਦੇ ਹਨ। ਇਹ ਸਾਰਾ ਰਹੱਸ 'ਗੁੰਗੇ ਦੀ ਮਠਿਆਈ' ਖਾਣ ਦੇ ਸਮਾਨ ਹੈ।੫। ਗੁਰਮੁਖ ਲੋਕੀ ਸ਼ਬਦ ਵਿਚੋਂ ਗਿਆਨ ਰਸ ਚਖਦੇ ਹੋਇਆਂ ਅਪਣੇ ਮਨ ਨੂੰ ਭੌਰੇ ਸਮਾਨ ਸ਼ਬਦ ਦੇ ਦੁਆਲੇ ਘੁੰਮਾਂਦੇ ਹਨ। ਸ਼ਬਦ-ਸੂਰਜ ਉਨ੍ਹਾਂ ਦੇ ਹਿਰਦੇ ਨੂੰ ਪ੍ਰਕਾਸ਼ਵਾਨ ਕਰਦਾ ਹੈ। ਗੁਰਮੁਖ ਸ਼ਬਦ ਤੋਂ ਬਿਨਾਂ ਹੋਰ ਮੜ੍ਹੀਆਂ ਮਸਾਣਾਂ ਦੀ ਪੂਜਾ ਨਹੀਂ ਕਰਦੇ।੬। ਪਾਠ-ਸਮੱਗਰੀ ਅਤੇ ਅਸ਼ਟ-ਧਾਤਾਂ ਨਾਲ ਤੁਲਨਾ ਕਰਦਿਆਂ ਦੱਸਿਆ ਹੈ ਕਿ ਗੁਰਮੁਖ ਵਰਨ-ਅਭਿਮਾਨ ਤੋਂ ਉਪਰ ਉੱਠ ਜਾਂਦੇ ਹਨ ਅਤੇ ਆਤਮ-ਗਿਆਨ ਵਿਚ ਵਿਚਰਦੇ ਹਨ। ਉਸੇ ਪ੍ਰਕਾਰ ਹੀ ਜਿਵੇਂ ਪਾਠ ਸਮੱਗਰੀ ਵੱਖ ਵੱਖ ਰੰਗਾਂ ਦੀ ਹੋਣ ਤੇ ਲਾਲ ਰੰਗ ਅਤੇ ਅਸ਼ਟਧਾਤਾਂ ਪਾਰਸ ਨਾਲ ਮਿਲਣ ਉਪਰੰਤ ਅਪਣੇ ਵੱਖਰੇ ਗੁਣ ਰਖਦਿਆਂ ਵੀ ਸੋਨੇ ਦਾ ਮੁੱਲ ਪਾ ਲੈਂਦੀਆਂ ਹਨ। ਚਾਰ ਵਰਨ ਅਤੇ ਚਾਰ ਆਸ਼ਰਮ ਅਸ਼ਟਧਾਤਾਂ ਹਨ ਅਤੇ ਸ਼ਬਦ ਪਾਰਸ ਹੈ। ਸਿਖ ਸ਼ਬਦ ਮਨ ਵਿਚ ਧਾਰਕੇ ਅਮੋਲਕ ਮੋਤੀ ਬਾਹਰ ਕੱਢਦੇ ਹਨ।੭। ਸਾਧ ਸੰਗਤ ਵਿਚ ਬੈਠ ਕੇ ਸ਼ਬਦ ਵਲ ਧਿਆਨ ਕਰਨ ਨਾਲ ਆਪਾ ਭੁਲ ਜਾਂਦਾ ਹੈ। ਮਨ ਭੰਵਰਾ ਬਣ ਜਾਂਦਾ ਹੈ।

ਅਜਿਹੇ ਗੁਰਸਿਖ ਬਾਰੇ ਕੋਈ ਹੋਰ ਨਹੀਂ ਜਾਣ ਸਕਦਾ ਕਿਉਂ ਜੋ ਉਹ ਨਿਮ੍ਰਤਾ ਧਾਰਨ ਕਰਦੇ ਹਨ ।੮। ਕਛੂ, ਕੂੰਜ, ਕੁਕੜੀ, ਬੱਤਖ ਅਤੇ ਕੋਇਲ ਦੇ ਬੱਚਿਆਂ ਦੇ ਪ੍ਰਮਾਣ ਪ੍ਰਸਤੁਤ ਕਰਦਿਆਂ ਟੀਕਾਕਾਰ ਗੁਰਮੁਖ ਨੂੰ ਪਿਛਲੇ ਜਨਮਾਂ ਦੀ ਸੋਝੀ ਕਾਰਨ ਸਾਧ ਸੰਗਤ ਵਲ ਜਾਂਦਿਆਂ ਵਿਖਾਂਦਾ ਹੈ ਅਤੇ ਉਹ ਸੰਸਾਰ ਵਿਚ ਰਹਿੰਦਿਆਂ ਸ਼ਬਦ ਦੀ ਮੇਹਰ ਸਦਕਾ ਅਨੰਦ ਅਵਸਥਾ ਵਿਚ ਵਿਚਰਦੇ ਹਨ। ਆਪਣੀ ਇਸ ਸੋਝੀ ਦਾ ਅਭਿਮਾਨ ਨਹੀਂ ਕਰਦੇ ।੯। ਇਥੇ ਗੁਰਮੁਖ ਦੀ ਤੁਲਨਾ ਬਾਵਨ ਚੰਦਨ ਨਾਲ ਕੀਤੀ ਹੈ ਜੋ ਬਾਂਸ ਤੋਂ ਬਿਨਾਂ ਸਭ ਨੂੰ ਚੰਦਨ ਕਰਦਾ ਹੈ। ਗੁਰਮੁਖ ਉਸਤੋਂ ਵੀ ਮਹਾਨ ਹੈ ਜੋ ਬੁਰਿਆਂ ਦੀ ਬੁਰੀ ਬ੍ਰਿਤ ਸਮਾਪਤ ਕਰਦਾ ਹੈ। ਜੇਕਰ ਗੁਰਮੁਖ ਬੁਰੀ ਸੰਗਤ ਵਿਚ ਪੈ ਜਾਵੇ ਤਾਂ ਉਥੇ ਉਸਦੀ ਖੁਰਾਕ ਸ਼ਬਦ-ਚੋਗ ਨਾ ਹੋਣ ਕਰਕੇ ਉਹ ਮੁੜ ਮਾਨਸਰੋਵਰ (ਸਾਧ ਸੰਗਤ) ਵਲ ਜਾਂਦਾ ਹੈ ।੧੦। ਜੋਗੀਆਂ ਦੀ ਹਠ-ਸਮਾਧ ਦੇ ਵਿਪ੍ਰੀਤ ਗੁਰਮੁਖਾਂ ਦੀ ਸਹਿਜ ਸਮਾਧ ਹੈ ਜੋ ਕਥਾ ਕੀਰਤਨ ਵਿਚ ਸਮਾਂ ਬਤੀਤ ਕਰਦੇ ਹਨ। ਜੋਗੀ ਸਮਾਧ ਤੋਂ ਉਪਰੰਤ ਫਿਰ ਵਿਕਾਰਾਂ ਵਿਚ ਪੈ ਜਾਂਦੇ ਹਨ ।੧੧। ਗੁਰਸਿਖਾਂ ਨੂੰ ਸ਼ਬਦ ਨਾਲ ਅਜਿਹੀ ਸੋਝੀ ਆ ਜਾਂਦੀ ਹੈ ਕਿ ਉਹ 'ਜੀਵਨ ਮੁਕਤ' ਹੋਇਕੇ ਵਿਚਰਦੇ ਹਨ। ਹੋਰਨਾਂ ਯੁਗਾਂ ਵਿਚ ਹੋਮ, ਤਪ, ਯੱਗ ਆਦਿ ਨਾਲ ਭਗਵਾਨ ਪ੍ਰਸੰਨ ਹੁੰਦਾ ਸੀ ਪਰ ਕਲਜੁਗ ਵਿਚ ਕਿਰਤ ਕਰਨੀ, ਵੰਡ ਛਕਣਾ, ਸਾਧ ਸੰਗਤ ਜਾਣਾ ਅਤੇ ਸ਼ਬਦ ਦੇ ਦ੍ਰਿੜ ਪ੍ਰਤੀਤ ਕਰਨ ਨਾਲ ਪ੍ਰਭੂ ਦੀ ਖੁਸ਼ੀ ਪ੍ਰਾਪਤ ਕੀਤੀ ਜਾ ਸਕਦੀ ਹੈ। ਗੁਰੂ ਨਾਨਕ ਦੇਵ ਜੀ ਨੇ ਅਣਗਿਣਤ ਪ੍ਰਾਣੀਆਂ ਦਾ ਉਧਾਰ ਕੀਤਾ ਹੈ। ਸਾਰਿਆਂ ਦੀ ਗਿਣਤੀ ਤਾਂ ਅਸੰਭਵ ਹੈ ਪਰ ਜਿਹੜੇ ਸਿਖ ਸਮਝ ਵਿਚ ਆਂਵਦੇ ਹਨ ਉਨ੍ਹਾਂ ਦੇ ਨਾਉਂ ਥਾਉਂ ਆਦਿ ਬਾਰੇ ਇਥੇ ਚਰਚਾ ਕੀਤੀ ਜਾਵੇਗੀ ।੧੨।

ਉਕਤ ਬਾਰਾਂ ਪਉੜੀਆਂ ਵਿਚ ਭਾਈ ਗੁਰਦਾਸ ਨੇ ਗੁਰਮਤ ਅਤੇ ਗੁਰਮੁਖਾਂ ਦੀ ਵਿਵਿਹਾਰਕ ਪੱਧਰ ਤੇ ਵਿਆਖਿਆ ਕੀਤੀ ਹੈ। ਅਸਾਂ ਭਾਈ ਮਨੀ ਸਿੰਘ ਦੁਆਰਾ ਕੀਤੇ ਟੀਕੇ ਦੀ ਸੰਖੇਪ ਚਰਚਾ ਵੀ ਕਰ ਦਿਤੀ ਹੈ। ਇਹ ਬਾਰਾਂ ਪਉੜੀਆਂ ਦਾ ਟੀਕਾ ਅਗੋਂ ਆਉਣ ਵਾਲੀਆਂ ਸਾਖੀਆਂ ਲਈ ਆਧਾਰ-ਸ਼ਿਲਾ ਹੈ। ਵੱਖ ਵੱਖ ਗੁਰੂ ਸਾਹਿਬਾਨ ਦੇ ਸੰਪਰਕ ਵਿਚ ਆਉਣ ਵਾਲੇ ਸਿਖਾਂ ਨੇ ਜਿਨ੍ਹਾਂ ਰਹੁਰੀਤਾਂ ਤੇ ਅਮਲ ਕਰਦੇ ਹੋਏ ਅਪਣੇ ਜੀਵਨ ਦਾ ਕਲਿਆਣ ਕੀਤਾ ਅਤੇ ਜੀਵਨ ਮੁਕਤ ਹੋਏ, ਉਸ ਗੁਰਮਤ ਮਰਿਯਾਦਾ ਦੀ ਭੂਮਿਕਾ ਅਸਲੋਂ ਪਹਿਲੀਆਂ ਬਾਰਾਂ ਪਉੜੀਆਂ ਵਿਚ ਆ ਗਈ ਹੈ ।

ਭਾਈ ਮਨੀ ਸਿੰਘ ਜੀ ਦਾ ਉਦੇਸ਼ ਵੀ ਸਿਖਾਂ ਨੂੰ ਸਿਖੀ ਦ੍ਰਿੜ ਕਰਵਾਉਣ ਦਾ ਸੀ, ਇਸ ਲਈ ਸਾਖੀਆਂ ਦਾ ਵਿਖਿਆਨ ਇਸ ਪ੍ਰਕਾਰ ਕੀਤਾ ਗਿਆ ਹੈ ਕਿ ਸਾਖੀਆਂ ਵਿਚ ਆਉਣ ਵਾਲੇ ਸਭ ਪਾਤਰ ਅਪਣੇ ਅਮਲੀ ਜੀਵਨ ਵਿਚ ਕਿਦਾਂ ਗੁਰਮਤ ਦੇ ਸਿਧਾਂਤਾਂ ਉਪਰ ਚਲਦੇ ਹੋਏ ਅਪਣਾ ਜੀਵਨ ਸਫਲਾ ਕਰ ਗਏ। ਧਾਰਮਿਕ ਖੇਤਰ ਵਿਚ ਨਕਲ ਦੀ ਰੁਚੀ ਪਰਬਲ ਰਹੀ ਹੈ। ਸਿਖੀ ਦ੍ਰਿੜ ਕਰਵਾਉਣ ਹਿਤ 'ਨਮੂਨਾ ਪਾਤਰ' ਜਾਂ ਆਦਰਸ਼ ਪਾਤਰ' ਪੇਸ਼ ਕਰਨਾ ਸਿਖਾਂ ਦੀ ਭਗਤਮਾਲਾ ਦੇ ਰਚਨਹਾਰ ਦਾ ਲਕਸ਼ ਪ੍ਰਤੀਤ ਹੁੰਦਾ ਹੈ।

ਹੁਣ ਅਸੀਂ ਕਰਮਵਾਰ ਵੱਖ ਵੱਖ ਗੁਰੂ ਸਾਹਿਬਾਨ ਦੇ ਸੰਪਰਕ ਵਿਚ ਆਉਣ ਵਾਲੇ ਸਿਖਾਂ ਦੀਆਂ ਸਾਖੀਆਂ ਦਾ ਸੰਖੇਪ ਵਿਵਰਣ ਪੇਸ਼ ਕਰਦੇ ਹਾਂ :—

## ਪਹਿਲੀ ਪਾਤਸ਼ਾਹੀ ਦੇ ਸਿਖ :

(ਸਾਖੀ ਨੰ: 1 ਤੋਂ 14 ਤਕ)

ਤਾਰੂ ਪੋਪਟ ਛੋਟੀ ਆਯੂ ਵਿਚ ਹੀ ਮੌਤ ਦੇ ਭੈ ਕਾਰਨ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਆਇਆ। ਗੁਰੂ ਸਾਹਿਬ ਨੇ ਵਾਹਿਗੁਰੂ ਦਾ ਜਾਪ ਕਰਨ, ਰਿਦਾ ਸ਼ੁਧ ਰੱਖਣ ਅਤੇ ਧਰਮ ਦੀ ਕਿਰਤ ਕਰਨ ਦਾ ਉਪਦੇਸ਼ ਕੀਤਾ।੧। ਮੂਲਾ ਕੀੜਾ ਨੂੰ ਗੁਰੂ ਸਾਹਿਬ ਨੇ ਉਪਦੇਸ਼ ਕੀਤਾ ਕਿ ਸਿਖ ਕਿਸੇ ਸਮੇਂ ਵੀ ਆਵੇ ਪੂਰੀ ਟਹਿਲ ਕਰਨੀ। ਇਕ ਠੱਗ ਬਾਣੀ ਕੰਠ ਕਰਕੇ ਰਾਤ ਨੂੰ ਉਸਦੇ ਘਰ ਆਇਆ ਅਤੇ ਗਹਿਣਿਆਂ ਦਾ ਡਬਾ ਚੁੱਕਕੇ ਮੂਲੇ ਨੂੰ ਰਮਣੇ ਜਾਣ ਦਾ ਬਹਾਨੇ ਕਰਕੇ ਬੂਹਾ ਖੋਲ੍ਹਣ ਲਈ ਕਿਹਾ। ਉਸ ਪਾਸੋਂ ਡੱਬਾ ਹੇਠਾਂ ਡਿਗ ਪਿਆ। ਮੂਲੇ ਨੇ ਚੁੱਕਕੇ ਫੜਾ ਦਿਤਾ। ਇਥੋਂ ਸਾਖੀਕਾਰ ਗੁਰੂ ਘਰ ਦੇ ਭਗਤਾਂ ਦਾ ਪਰਦਾ ਗੁਪਤ ਰੱਖਣ ਦਾ ਉਪਦੇਸ਼ ਕਰਦਾ ਹੈ।੨। ਪਿਰਥਾ ਤੇ ਖੇਡਾ ਸੁਇਨੀ ਨੂੰ ਉਪਦੇਸ਼ ਕੀਤਾ ਕਿ ਵਾਹਿਗੁਰੂ ਸਾਧ ਸੰਗਤ ਵਿਚ ਸਦਾ ਰਹਿੰਦਾ ਹੈ। ਸਰੀਰ ਦੇ ਮੇਲ਼ ਨਾਲੋਂ ਸ਼ਬਦ ਦਾ ਪ੍ਰੇਮੀ ਵਾਹਿਗੁਰੂ ਤੋਂ ਵਿਛੁੜਦਾ ਨਹੀਂ।੩। ਮਰਦਾਨਾ ਨੇ ਰਾਇ ਭੋਇ ਦੀ ਤਲਵੰਡੀ ਵਿਖੇ ਰਬਾਬ ਵਜਾਈ। ਗੁਰੂ ਨਾਨਕ ਦੇਵ ਉਸ ਨੂੰ ਸ਼ਬਦ ਪਾਕੇ ਰਬਾਬ ਵਜਾਉਣ ਅਤੇ ਅਪਣੇ ਸਾਥ ਲਈ ਪ੍ਰੇਰਿਆ। ਮਰਦਾਨੇ ਨੇ ਅਪਣੀ ਕਬੀਲਦਾਰੀ ਦੇ ਬੋਝ ਦਾ ਵਾਸਤਾ ਪਾਇਆ। ਤਾਂ ਬਾਬੇ ਨੇ ਉਸਨੂੰ ਸਮਝਾਇਆ ਕਿ ਕੁਟੰਬ ਦੀ ਪਾਲਨਾ ਤਾਂ ਮਾਲਕ ਕਰ ਰਿਹਾ ਹੈ। ਮਰਦਾਨੇ ਨੂੰ ਰੋਜ਼ੇ ਰਮਜ਼ਾਨ ਅਤੇ ਖ਼ੁਦਾ ਦੇ ਅਰਥ ਸਮਝਾਏ ਤਾਂ ਉਹ ਗੁਰੂ ਨਾਨਕ ਦੇਵ ਦੀ ਸੰਗਤ ਵਿਚ ਸ਼ਾਮਲ ਹੋਇਆ।੪। ਪ੍ਰਿਥੀ ਮਲ ਸਹਗਲੁ ਤੇ ਰਾਮਾ ਡਿਡੀ ਨੂੰ ਤਪ ਦੀਆਂ ਤਿੰਨ ਕਿਸਮਾਂ ਨੰਗਾ ਰਹਿਣਾ, ਭੁਖਾ ਮਰਨਾ, ਜਲ ਵਿਚ ਰਹਿਣਾ ਆਦਿ ਸਮਝਾਇਆ। ਇਸ ਤੋਂ ਬਿਨਾਂ ਰਾਜਸੀ ਅਤੇ ਸ਼ਾਂਤਕੀ ਤਪਾਂ ਬਾਰੇ ਜਾਣਕਾਰੀ ਦਿਤੀ।੫। ਸੁਲਤਾਨਪੁਰ ਦੇ ਖਾਨ, ਦੌਲਤ ਖਾਨ ਪਾਸ ਬਾਬੇ ਨਾਨਕ ਦਾ ਬਹਿਣੋਈ ਜੈਰਾਮ ਮੋਦੀਖਾਨੇ ਦਾ ਕੰਮ ਕਰਦਾ ਸੀ। ਉਸਨੇ ਸਾਰਾ ਕੰਮ ਬਾਬਾ ਜੀ ਨੂੰ ਸੰਭਾਲ ਦਿਤਾ। ਉਥੇ ਨਾਨਕ ਜੀ ਨੇ ਨਿਵ ਚਲਣ ਦਾ ਸੰਦੇਸ਼ ਦਿਤਾ। ਦੀਵਾਨ ਨੇ ਗੁਰੂ ਨਾਨਕ ਦੀ ਦਾਨ ਕਰਨ ਦੀ ਸ਼ਿਕਾਇਤ ਨਬਾਬ ਪਾਸ ਕੀਤੀ ਪਰ ਜਦੋਂ ਲੇਖਾ ਲਿਆ ਗਿਆ ਸਭ ਵਸਤਾਂ ਵੱਧ ਨਿਕਲੀਆਂ ਉਪਰੰਤ ਨਾਨਕ ਜੀ ਨੇ ਨੌਕਰੀ ਤਿਆਗ ਦਿਤੀ। ਇਸੇ ਸਾਖੀ ਵਿਚ ਅੱਗੇ ਚੱਲ ਕੇ ਨਿਮਾਜ਼ ਸਮੇਂ ਕਾਜ਼ੀ ਦਾ ਧਿਆਨ ਸੂਈ ਘੋੜੀ ਵਲ ਜਾਣ ਬਾਰੇ ਦਸਿਆ ਹੈ। ਵੇਂਈ ਨਦੀ ਪ੍ਰਵੇਸ਼ ਦਾ ਸੰਕੇਤ ਮਾਤਰ ਜ਼ਿਕਰ ਵੀ ਇਸ ਥਾਂ ਕੀਤਾ ਗਿਆ ਹੈ। ਅੰਤ ਵਿਚ ਖਾਨ ਦੇ ਇੱਛਾ ਪ੍ਰਗਟ ਕਰਨ ਤੇ ਉਸ ਨੂੰ "ਖ਼ਿਜ਼ਰ ਜ਼ਿੰਦਾ ਪੀਰ" ਦੇ ਦਰਸ਼ਨ ਕਰਵਾ ਦਿਤੇ।੬। ਭਾਈ ਮਾਲੋ ਅਤੇ ਭਾਈ ਮਾਂਗਾ ਨੂੰ ਕਠਨ ਤਪ ਕਰਨ ਨਾਲੋਂ ਸੁਗਮ ਕਥਾ ਕੀਰਤਨ ਕਰਨ

ਦਾ ਉਪਦੇਸ਼ ਕੀਤਾ। ਮਜ਼ਦੂਰਾਂ ਅਤੇ ਵਪਾਰੀਆ ਦੀ ਤੁਲਨਾ ਕਰਦਿਆਂ ਇਹ ਸਪਸ਼ਟ ਕੀਤਾ ਹੈ ਕਿ ਮਜ਼ਦੂਰ ਭਾਵੇਂ ਕਿੰਨੀ ਹੱਡ ਭੰਨਵੀਂ ਮਿਹਨਤ ਕਰਨ ਪਰ ਉਨ੍ਹਾਂ ਦੀ ਨਿਸਬਤ ਦੁਕਾਨਦਾਰ, ਵਪਾਰੀ ਤੇ ਜੌਹਰੀ ਅਧਿਕ ਨਫ਼ਾ ਕਮਾਂਦੇ ਹਨ। ਇਸ ਤਰ੍ਹਾਂ ਕਥਾ ਕੀਰਤਨ ਭਗਤੀ ਦੇ ਸੌਖੇ ਸਾਧਨ ਹਨ ਅਤੇ ਲਾਭ ਵਧੇਰੇ ਹੁੰਦਾ ਹੈ।੭। ਕਾਲੂ ਖਤਰੀ ਅਪਣੇ ਕਲਿਆਣ ਲਈ ਗੁਰਾਂ ਪਾਸ ਜਾਂਦਾ ਹੈ। ਗੁਰੂ ਸਾਹਿਬ ਸਨਮੁਖ ਦ ਚਾਰ ਗੁਣ ਮੈਤ੍ਰੀ (ਸਾਥੀਆਂ ਨਾਲ ਦੁਖ ਸੁਖ ਸਾਂਝਾ ਕਰਨਾ), ਕਰੁਨਾ (ਆਪ ਤੋਂ ਨੀਵਿਆਂ ਦੀ ਸਹਾਇਤਾ), ਮੁਦਤਾ (ਆਪ ਤੋਂ ਵੱਡਿਆਂ ਅਤੇ ਤਰੱਕੀ ਵਾਲਿਆਂ ਨਾਲ ਈਰਖਾ ਨਾ ਕਰਨੀ), ਅਤੇ ਉਪੇਖਿਆ (ਫ਼ਜ਼ੂਲ ਦੇ ਵਾਦ ਵਿਵਾਦ ਤੋਂ ਬਚਨਾ) ਆਦਿ ਦੇ ਅਰਥ ਸਮਝਾਂਦੇ ਹਨ।੮। ਭਗਤਾ ਓਹਰੀ ਅਤੇ ਜਾਪੂ ਵੰਸੀ ਖਤ੍ਰੀ ਦੇ ਮਾਧਿਅਮ ਰਾਹੀ ਮਨਮੁਖਾਂ ਦੇ ਚਾਰ ਲੱਛਣ ਈਰਖਾ, ਹਉਮੈ, ਨਿੰਦਾ ਅਤੇ ਹਠ ਦੀ ਵਿਆਖਿਆ ਹੈ।੯। ਸੀਹਾ ਅਤੇ ਗੱਜਣ ਚਚੇਰੇ ਭਰਾ ਸਨ। ਗੁਰੂ ਜੀ ਨੇ ਪਹਿਲਾਂ ਉਨ੍ਹਾਂ ਨੂੰ 'ਵਾਹਿਗੁਰੂ' ਸ਼ਬਦ ਦੇ ਅਰਥ ਸਮਝਾਏ ਅਤੇ ਫਿਰ ਸੀਹੇਂ ਦੀ ਲੜਕੀ ਦੇ ਵਿਆਹ ਦੀ ਸਾਖੀ ਨਾਲ ਸਪਸ਼ਟ ਕੀਤਾ ਕਿ ਭਗਤਾਂ ਦੀ ਪੱਤ ਆਪੇ ਹੀ ਵਾਹਿਗੁਰੂ ਰੱਖਦਾ ਹੈ।੧੦। ਫਿਰ ਭਗੀਰਥੁ ਜੋ ਕਾਲੀ ਦੇਵੀ ਦਾ ਭਗਤ ਸੀ, ਉਸਦੀ ਸਾਖੀ ਰਾਹੀਂ ਗੁਰੂ ਨਾਨਕ ਦੇਵ ਜੀ ਨੂੰ ਨਿਰਗੁਣ ਬ੍ਰਹਮ ਦਾ ਸਰੂਪ ਸਿੱਧ ਕਰਦੇ ਹੋਏ ਸਾਖੀਕਾਰ ਨੇ ਦੁਰਗਾ ਨੂੰ ਝਾੜੂ ਫੇਰਦੀ ਵਿਖਾਇਆ ਹੈ।੧੧। ਅਗਲੀ ਸਾਖੀ ਵਿਚ ਭਗਤੀ ਦੇ ਦੋ ਅੰਗ ਕਸ਼ਟ ਜੋਗ ਅਤੇ ਭਗਤੀ ਜੋਗ ਦੱਸੇ ਹਨ। ਕਸ਼ਟ ਜੋਗ ਵਿਚ ਯਮ, ਨੇਮ, ਇਕਾਂਤ ਦੇਸ, ਆਸਨ, ਪ੍ਰਾਣਾਯਾਮ, ਧਿਆਨ, ਧਾਰਨਾ ਅਤੇ ਸਮਾਧ ਦੀ ਵਿਆਖਿਆ ਹੈ ਅਤੇ ਭਗਤੀ ਜੋਗ ਵਿਚ ਇਹ ਅੱਠ ਅੰਗਾਂ ਦੇ ਅਰਥ ਪਰਿਵਰਤਣ ਕਰਦੇ ਹੋਏ ਸੌਖੇ ਸਾਧਨ ਦੱਸੇ ਹਨ।੧੨। ਭਾਈ ਬੁਢਾ ਗਊਆਂ ਚਾਰਦਾ ਗੁਰਾਂ ਨੂੰ ਮਿਲਿਆ। ਗੁਰੂ ਸਾਹਿਬ ਨੇ ਉਸਦੀ ਪ੍ਰਸੰਸਾ ਕੀਤੀ ਅਤੇ ਪਰਾਬਾਣੀ, ਪ੍ਰਸੰਤੀ ਬਾਣੀ ਅਤੇ ਮਧਮਾ ਬਾਣੀ ਦੇ ਅਰਥ ਸਮਝਾਏ ਅਤੇ ਪੰਜਵੀਂ ਪਾਤਿਸ਼ਾਹੀ ਤਕ ਸਰੀਰ ਰੱਖਣ ਦਾ ਬਚਨ ਹੋਇਆ।੧੩। ਫਿਰਣਾ ਖਹਿਰਾ ਅਤੇ ਜੋਧ ਨੂੰ ਮਨ ਨੀਵਾਂ ਰੱਖਣ, ਬਾਣੀ ਪੜ੍ਹਨ ਅਤੇ ਸ਼ਬਦ ਤੇ ਪ੍ਰਤੀਤ ਕਰਨ ਦਾ ਉਪਦੇਸ਼ ਦਿਤਾ।੧੪।

## ਦੂਸਰੀ ਪਾਤਿਸ਼ਾਹੀ ਦੇ ਸਿਖ :

(ਸਾਖੀ 15 ਤੋਂ 25 ਤਕ)

ਭਾਈ ਜੀਵੇ ਨੇ ਗੁਰੂ ਅੰਗਦ ਜੀ ਨੂੰ ਬੇਨਤੀ ਕੀਤੀ ਕਿ ਜੇ ਮੌਸਮ ਠੀਕ ਰਹੇ ਤਾਂ ਉਹ ਪ੍ਰਸ਼ਾਦ ਕਰ ਲਿਆਵੇ। ਗੁਰੂ ਜੀ ਨੇ ਵਾਹਿਗਰੂ ਦੇ ਭਾਣੇ ਨੂੰ ਮੰਨਣ ਦਾ ਉਪਦੇਸ਼ ਕੀਤਾ ਅਤੇ ਕਿਹਾ ਭਾਈ ਅੰਧੇਰੀ ਦੀ ਵੀ ਬੜੇ ਜੀਵਾਂ ਨੂੰ ਲੋੜ ਹੈ।੧੫ ਗੁਜਰ ਲੁਹਾਰ ਨੇ ਗੁਰੂ ਅੰਗਦ ਪਾਸੋਂ ਸੇਵਾ ਕਰਨ ਦੇ ਉਪਦੇਸ਼ ਲਈ ਨਿਰਦੋਸ਼ ਕੈਦੀਆਂ ਦੀਆਂ ਰਾਤ ਸਮੇਂ ਬੜੀਆਂ ਕੱਟੀਆਂ।੧੬। ਨਾਈ ਧਿੰਙ ਨੂੰ ਸੇਨ ਨਾਈ ਦੀ ਉਦਾਹਰਣ ਦਿੰਦੇ ਹੋਏ ਹੰਕਾਰ ਰਹਿਤ

ਹੋਣ ਅਤ ਸਾਧ ਸੰਗਤ ਦੀ ਸੇਵਾ ਦਾ ਉਪਦੇਸ਼ ਕੀਤਾ।੧੭। ਭਾਈ ਪਾਰੋ ਨੂੰ ਗੁਰੂ ਅੰਗਦ ਦੇਵ ਜੀ ਨੇ ਪਰਮਹੰਸ ਦੀ ਸਾਖੀ ਸੁਣਾਂਦਿਆਂ ਇਹ ਤੱਤ ਸਮਝਾਇਆ ਕਿ ਪਰਮਹੰਸ ਹੋਣ ਵਾਸਤੇ ਕਮਲ ਵਰਗਾ ਵਤੀਰਾ ਧਾਰਣ ਕਰਨਾ ਬਣਦਾ ਹੈ। ਜਿਵੇਂ ਕਮਲ ਜਲ ਵਿਚ ਰਹਿੰਦਾ ਸੂਰਜ ਵਲ ਧਿਆਨ ਰੱਖਦਾ ਹੈ। ਇਸਤੋਂ ਬਿਨਾਂ ਇਸ ਸਾਖੀ ਵਿਚ ਤ੍ਰੈਕਾਲ ਸਤਿ ਅਤੈ 'ਚੇਤਨ' ਦੇ ਅਰਥਾਂ ਦਾ ਬੋਧ ਵੀ ਕਰਾਇਆ ਹੈ।੧੮। ਮਾਲੂ ਸ਼ਾਹੀ ਮੁਗ਼ਲਾਂ ਦੀ ਨੌਕਰੀ ਕਰਨ ਵਾਲੇ ਸਿਖ ਦੇ ਮਾਧਿਅਮ ਰਾਹੀਂ ਦੱਸਿਆ ਗਿਆ ਹੈ ਕਿ ਸਮਾਂ, ਸਥਾਨ ਅਤੇ ਸਾਧਨ ਤੋਂ ਬਿਨਾ ਮੌਤ ਨਹੀ ਆਉਂਦੀ। ਜੇ ਤਿੰਨੇ ਇੱਕਠੇ ਨਾ ਹੋਵਨ ਤਾਂ ਕਾਲ ਆਪ ਰਖਿਆ ਕਰਦਾ ਹੈ।੧੯। ਭਾਈ ਕਿਦਾਰੀ ਨੂੰ ਕਾਮ ਕਰੋਧ ਦੀ ਅਗਨ ਤੋਂ ਬਚਣ ਦਾ ਉਪਾ ਸਾਧ ਸੰਗਤ ਦੀ ਨਦੀ ਵਿਚ ਟੁਬੀ ਲਾਉਣਾ ਦੱਸਿਆ ਹੈ।੨੦। ਦੀਪਾਦੇਊ, ਨਰਾਇਣ ਤੇ ਬੂਲੇ ਨੂੰ ਬੈਰਾਗੁ, ਜੋਗੁ, ਗਿਆਨੁ, ਭਗਤਿ ਆਦਿ ਚਹੁੰ ਵਿਚੋਂ ਵਿਸ਼ੇਸ਼ ਤੌਰ ਤੇ ਭਗਤੀ ਅਪਨਾ ਲੈਣ ਦਾ ਉਪਦੇਸ਼ ਕੀਤਾ।੨੧। ਭਾਈ ਲਾਲੂ ਬੁਧਵਾਰ, ਦੁਰਗਾ ਤੇ ਜੀਵੰਦ ਨੂੰ ਪਦਾਰਥ, ਰਸਨਾ ਅਤੇ ਮਨ ਨਾਲ ਪਰਉਪਕਾਰ ਕਰਨ ਦੀ ਨਸੀਹਤ ਕੀਤੀ ੨੨ ਜੱਗਾ ਧਾਰਣੀ ਸੰਸਾਰ ਤਿਆਗ ਕੇ ਸਾਧੂ ਹੋਣ ਦਾ ਮਨ ਬਣਾ ਬੈਠਾ ਸੀ ਪਰ ਗੁਰੂ ਜੀ ਨੇ ਗ੍ਰਿਹਸਥ ਵਿਚ ਭਗਤੀ ਦਾ ਉਪਦੇਸ਼ ਕੀਤਾ।੨੩। ਭਾਈ ਖਾਨੂ ਅਪਣੇ ਪੁਤਰ ਮਾਈਏ ਨਾਲ ਆਇਆ ਅਤੇ ਕਲਿਆਣ ਦਾ ਇਕੋ ਇਕ ਗੁਰ ਪੁਛਿਆ। ਗੁਰੂ ਸਾਹਿਬ ਨੇ ਕਿਹਾ ਕਿ ਭਗਤੀ ਸਭ ਗੁਣਾ ਦਾ ਮੂਲ ਹੈ। ਉਪਰੰਤ ਭਗਤੀ ਦੀਆਂ ਤਿੰਨ ਕਿਸਮਾਂ ਨੌਧਾ, ਪ੍ਰੇਮਾ ਤ ਪਰਾਭਗਤੀ ਦੀ ਵਿਸਥਾਰ ਵਿਚ ਵਿਆਖਿਆ ਕੀਤੀ।੨੪। ਜੋਧ ਰਸੋਈਆ ਬ੍ਰਾਹਮਣ ਸੀ ਪਰ ਲੰਗਰ ਦਾ ਕੰਮ ਕਰਦਿਆਂ ਆਪ ਸਿਖਾਂ ਦੀਆਂ ਝੂਠੀਆਂ ਪੱਤਲਾਂ ਖਾਂਦਾ ਦੱਸ ਕੇ ਸਾਖੀਕਾਰ ਨੇ ਬ੍ਰਹਮਣਾਂ ਨਾਲੋਂ ਸਾਧ ਸੰਗਤ ਨੂੰ ਮਹਾਨ ਸਿੱਧ ਕੀਤਾ ਹੈ।੨੫।

**(ਤੀਸਰੀ ਪਾਤਿਸ਼ਾਹੀ ਦੇ ਸਿਖ)**

(ਸਾਖੀ 26)

ਇਕ ਵਾਰੀ ਗੁਰੂ ਅਮਰਦਾਸ ਜੀ ਡੱਲੇ ਆਏ। ਤਾਂ ਡੱਲੇ ਦੀ ਸਾਧ ਸੰਗਤ ਵਿਚੋਂ ਪ੍ਰਿਥਾਮਲ, ਤੁਲਸਾ ਦੋਵੇ ਭੱਲੇ ਜਾਤ ਦੇ; ਮੱਲਣ, 'ਰਾਮੂ, ਦੀਪਾ, ਉਗ੍ਰਸੈਣ, ਨਗੌਰੀ, ਰਾਮੂ, ਮਹਿਤਾ, ਅਮਰੂ, ਗੋਪੀ, ਸਹਾਰੂ, ਗੰਗੂ, ਭਾਗੂ, ਖਾਨੂ ਛੁਰਾ, ਤਾਰੂ, ਵੇਗਾਪਾਸੀ, ਨੰਦੂ ਸੂਦਨਾ, ਪੂਰੋ, ਝੰਡਾ, ਮਲੀਆ ਤੇ ਸਹਾਰੂ ਛੀਂਬੇ, ਬੂਲਾ ਪਾਂਧਾ ਆਦਿ ਚਰਨੀ ਲੱਗੇ। ਇਸ ਸਾਰੀ ਸੰਗਤ ਨੂੰ ਜਾਤਾਂ ਦੀ ਨਿਰਾਰਥਕਤਾ, ਸੇਵਾ ਕਰਨੀ, ਹਉਮੈ ਤਿਆਗਣੀ ਵੰਡਿ ਛਕਣ ਦਾ ਉਪਦੇਸ਼ ਦਿਤਾ। ਇਨ੍ਹਾਂ, ਵਿਚੋਂ ਸਹਾਰੂ ਛੀਬੇ ਨੂੰ ਸਿਖਾਂ ਦੇ ਕਪੜੇ ਸੀਣ ਅਤੇ ਬੂਲੇ ਪਾਂਧੇ ਨੂੰ ਕਥਾ ਬਾਣੀ ਕਰਨ ਅਤੇ ਪੋਥੀਆਂ ਲਿਖਕੇ ਸੰਗਤ ਵਿਚ ਵੰਡਣ ਦਾ ਉਪਦੇਸ਼ ਕੀਤਾ। ਅੰਤ ਵਿਚ ਸਾਂਝਾ ਉਪਦੇਸ਼ ਸਾਂਝੀਵਾਲਤਾ ਦਾ ਕੀਤਾ। ਕਿਸੇ ਦਾ ਅਟਕਿਆ 'ਕਾਰਜ ਸਾਂਝੀ ਪੱਧਰ ਤੇ ਕਰ ਦੇਵਣ ਵਰਗੇ ਇਨਸਾਨੀਅਤ ਦੇ ਮਹਾਨ ਗੁਣ ਦਾ ਉਪਦੇਸ਼ ਕੀਤਾ।੨੬।

## (ਚੌਥੀ ਪਾਤਸ਼ਾਹੀ ਦੇ ਸਿਖ)

(ਸਾਖੀ 27 ਤੋਂ 32 ਤਕ)

ਭਾਈ ਤੀਰਥੇ ਨੂੰ ਮੁੱਖੋਂ ਅਤੇ ਰਿਦਿਉਂ ਸਚਿਆਰਾ ਹੋਣ ਦਾ ਉਪਦੇਸ਼ ਕੀਤਾ।27। ਭਾਈ ਪੂਰੋ, ਮਾਣਕਚੰਦ ਅਤੇ ਵਿਸ਼ਨਦਾਸ ਨੇ ਪਰਿਵਾਰ ਦੇ ਉਧਾਰ ਲਈ ਬੇਨਤੀ ਕੀਤੀ। ਸਾਰੇ ਪਰਿਵਾਰ ਨੂੰ ਗੁਰੂ ਦੇ ਸਿਖਾਂ ਦੀ ਟਹਿਲ ਕਰਨ ਦਾ ਆਦੇਸ਼ ਹੋਇਆ। ਅਪਣੇ ਉਧਾਰ ਲਈ ਸਾਂਈ ਤੇ ਭਰੋਸਾ ਕਰਨ ਦਾ ਉਪਦੇਸ਼ ਕੀਤਾ।28। ਭਾਈ ਪਦਾਰਥੁ, ਤਾਰੂ ਅਤੇ ਭਾਰੂ ਨੂੰ ਗੁਰਦੁਆਰੇ ਰਹਿਕੇ ਸੰਗਤਾਂ ਦੀ ਸੇਵਾ ਦਾ ਹੁਕਮ ਹੋਇਆ। ਉਨ੍ਹਾਂ ਨੇ ਆਪਣੇ ਕੁਟੰਬ ਦਾ ਭਾਰ ਜਵਾਨ ਲੜਕਿਆਂ ਤੇ ਛੱਡਕੇ ਉਨ੍ਹਾਂ ਨੂੰ ਭੀ ਦਸਵੰਧ ਕੱਢਣ ਦਾ ਹੁਕਮ ਦਿਤਾ। 29। ਮਹਾਂ ਨੰਦ ਅਤੇ ਬਿਧੀ ਚੰਦ ਖਤਰੀਆਂ ਨੂੰ ਜਾਤ ਦਾ ਅਭਿਮਾਨ ਤਿਆਗਕੇ ਬਾਣੀ ਦੁਆਰਾ 'ਆਪਣਾ ਸਰੂਪ' ਪਹਿਚਾਨਣ ਦਾ ਉਪਦੇਸ਼ ਹੋਇਆ।30। ਧਰਮਦਾਸ ਖੋਟੜਾ, ਡੂਗਰ ਦਾਸ ਤਕਿਆਰੁ, ਦੀਪਾ, ਜੇਠਾ, ਤੀਰਥਾ, ਸੰਸਾਰੂ ਤੇ ਬੂਲਾ ਨੂੰ ਸਵੇਰੇ ਉਠਕੇ ਇਸ਼ਨਾਨ ਕਰਕੇ ਧਰਮਸ਼ਾਲ ਵਿਖੇ ਗ੍ਰਿੰਥ ਜੀ ਦੇ ਪਾਠ ਦਾ ਉਪਦੇਸ਼ ਹੋਇਆ।31। ਮਟੀਆ, ਜਾਪਾ, ਨਈਆ ਖੁਲਰ ਜਾਤ ਦੇ ਅਤੇ ਤੁਲਸਾ ਵਹੁਰਾ ਨੂੰ 'ਸ਼ਬਦ ਦੇ ਅਰਥ ਤੇ ਪਰੋਜਨ ਵਲ' ਧਿਆਨ ਦੇਣ ਦਾ ਉਪਦੇਸ਼ ਹੋਇਆ। ਗੁਰਾਂ ਦੇ ਸ਼ਰੀਰ ਦਾ ਧਿਆਨ ਕਰਨ ਦਾ ਆਦੇਸ਼ ਹੋਇਆਂ। ਕਲਜੁਗ ਵਿਚ ਨਾਮ ਨੂੰ ਜਹਾਜ ਕਿਹਾ ਹੈ।32।

## ਪੰਜਵੀਂ ਪਾਤਸ਼ਾਹੀ ਦੇ ਸਿਖ

(33 ਤੋਂ 97 ਸਾਖੀ ਤਕ)

ਚੌਧਰੀ ਪੁਰੀਆ ਅਤੇ ਚੂਹੜ ਨੂੰ ਗੁਰੂ ਸਾਹਿਬ ਨੇ ਝੂਠ ਤਿਆਗਣ ਦੀ ਇਹ ਵਿਧੀ ਦੱਸੀ ਕਿ ਨਿੱਤ ਜੋ ਝੂਠ ਕਮਾਵੋ ਉਹ ਜ਼ਮੀ ਕਾਗਜ਼ ਤੇ ਲਿਖਕੇ ਹਰ ਮਹੀਨੇ ਗੁਰੂ ਦੇ ਦਰਬਾਰ ਆਕੇ ਬਖ਼ਸ਼ਾ ਲੈਣੀ। ਇਹ ਅਜਿਹੀ ਮਨੋਵਿਗਿਆਨਕ ਵਿਧੀ ਸੀ ਜੋ ਕਾਰਗਰ ਸਾਬਤ ਹੋਈ ਅਤੇ ਇਸ ਨਾਲ ਉਨ੍ਹਾਂ ਦੀ ਪਾਪਾਂ ਵਲੋਂ ਬ੍ਰਿਤ ਘਟ ਗਈ।33। ਭਾਈ ਪੈੜਾ ਅਤੇ ਦੁਰਗਾ ਨੂੰ ਲੋੜਵੰਦਾ ਦੀ ਲੋੜ ਪੂਰੀ ਕਰਨ ਦਾ ਆਦੇਸ਼ ਹੋਇਆ। ਇਸੇ ਸੇਵਾ ਲਗਨ ਵਿਚ ਉਨ੍ਹਾਂ ਨੇ ਆਪਣੇ ਘਰ ਵੀ ਗਹਿਣੇ ਧਰ ਦਿਤੇ। ਫਿਰ ਸਿੱਖਾਂ ਦੇ ਆਉਣ ਤੇ 'ਰਮਣੇ' ਜਾ ਬੈਠੇ ਤੇ ਡੱਕੇ ਨਾਲ ਧਰਤੀ ਫਰੋਲਣ ਲੱਗੇ। ਉਥੋਂ ਮੁਹਰਾਂ ਲਭ ਗਈਆਂ। ਸਾਖੀਕਾਰ ਦਾ ਭਾਵ ਹੈ ਕਿ ਦਾਨੀ ਪੁਰਸ਼ਾਂ ਨੂੰ ਵਾਹਿਗੁਰੂ ਥੁੜਨ ਨਹੀਂ ਦਿੰਦਾ।34। ਬਾਲਾ ਤੇ ਕ੍ਰਿਸ਼ਨਾ ਝਿਂਘਰਣ ਜਾਤੀ ਵਿਚੋਂ ਸਨ। ਵੇਦਾਂ ਦੇ ਗਿਆਤਾ ਹੋਣ ਦੇ ਬਾਵਜੂਦ ਸਾਂਤੀ ਨਹੀ ਸੀ ਮਿਲ ਰਹੀ। ਗੁਰੂ ਅਰਜਨ ਦੇਵ ਨੇ 'ਮਨ ਸਮਝਾਵਣਾ' ਦਾ ਉਪਦੇਸ਼ ਕੀਤਾ।35। ਤਿਲੋਕਾ ਸੂਹੜ ਮੁਗਲਾਂ ਦਾ ਨੌਕਰ ਸੀ। ਗੁਰੂ ਸਾਹਿਬ ਨੇ ਉਸਨੂੰ 'ਮਨ ਕਰਿਕੇ' ਹਿੰਸਾ ਨਾ ਕਰਨ ਲਈ ਕਿਹਾ। ਇਕ ਦਿਨ ਉਸਨੇ ਗਰਭਵਤੀ ਮ੍ਰਿਗੀ ਤੇ ਵਾਰ ਕਰਕੇ ਪਸ਼ਚਾਤਾਪ ਕੀਤਾ। ਫਲਸਰੂਪ, ਅਪਣੇ ਮਿਆਨ ਵਿਚ ਕਾਠ ਦੀ ਤਲਵਾਰ ਪਾਈ। ਹਾਕਮ ਪਾਸ ਕਿਸੇ ਨੇ

ਸ਼ਿਕਾਇਤ ਕੀਤੀ। ਉਸਦੀ ਸ਼ਮਸ਼ੀਰ ਚੈਕ ਕਰਨ ਦਾ ਹੁਕਮ ਹੋਇਆ। ਉਸਨੇ ਗੁਰੂ ਨੂੰ ਪ੍ਰਾਰਥਨਾ ਕੀਤੀ ਤਾਂ ਉਸਦੀ ਤਲਵਾਰ ਅਸਲੀ ਫ਼ੌਲਾਦ ਦੀ ਨਿਕਲੀ।36। ਭਾਈ ਸਮੁੰਦੇ ਨੂੰ ਸਨਮੁੱਖ ਹੋਣ ਦਾ ਉਪਦੇਸ਼ ਕੀਤਾ ।37। ਕੁਲਾ ਤੇ ਭੁਲਾ ਝੰਝੀ ਜਾਤ ਦੇ ਅਤੇ ਭਾਗੀਰਥ ਸੋਇਨੀ ਜਾਤ ਦਾ– ਇਨ੍ਹਾਂ ਤਿੰਨਾਂ ਨੂੰ ਗੁਰਮੁਖ ਅਤੇ ਮਨਮੁਖ ਦੇ ਅਰਥ ਸਮਝਾਏ।38। ਵਿਜ ਜਾਤ ਦੇ ਲਾਲੂ ਤੇ ਬਾਲੂ; ਹਰਿਦਾਸ ਅਤੇ ਪਿਆਰਾ, ਚਾਰਾਂ ਨੂੰ 'ਮਿਠਾ ਬੋਲਣ ਅਤੇ ਨਿਵਚਲਣ' ਦਾ ਉਪਦੇਸ਼ ਹੋਇਆ।39। ਧੀਰ, ਨਿਹਾਲੂ, ਤੁਲਸੀਆ ਅਤੇ ਬੂਲਾ ਚੰਡੀਆ--ਇਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਰਾਜੇ ਜਨਕ ਦੇ ਅਵਤਾਰ ਹੋਣ ਸੰਬੰਧੀ ਸ਼ੰਕਾ ਦੀ ਨਿਵ੍ਰਿਤੀ ਕਰਨੀ ਚਾਹੀ। ਪੰਜਵੇਂ ਪਾਤਸ਼ਾਹ ਨੇ ਦੱਸਿਆ ਕਿ 'ਗੁਰੂ ਨਾਨਕ ਪੂਰਨ ਬ੍ਰਹਮ ਰੂਪ ਹੈਨਿ ਜਿਨਾ ਦੀ ਬ੍ਰਹਮਾਦਿਕ, ਸ਼ਿਵਾਦਕ, ਜਨਕਾਦਕ ਉਸਤਤਿ ਕਰਦੇ ਹੈਨਿ ਅਰੁ ਅੰਤ ਨਹੀਂ ਪਾਵਤੇ' ।40। ਭਾਈ ਗੋਖੂ, ਟੋਡਾ ਮਹਿਤਾ, ਤੋਤਾ, ਮਦੂ ਨੂੰ ਦੱਸਿਆ ਕਿ ਪਾਠ ਕਰਨ ਨਾਲ ਹਿਰਦਾ ਸ਼ੁਧ ਹੁੰਦਾ ਹੈ ਅਤੇ ਸ਼ਬਦ-ਵੀਚਾਰ ਕਰਨ ਨਾਲ ਗਿਆਨ ਪ੍ਰਾਪਤੀ ਹੁੰਦੀ ਹੈ।41। ਝਾਝੂ, ਮੁਕੰਦੇ ਅਤੇ ਕੇਦਾਰੇ ਨੂੰ ਕੁਰਬਾਣੀ ਪਾਠ (ਖੂਹ ਦੇ ਪਾਣੀ ਨਾਲ ਆਪਣੀ ਪੈਲੀ ਪਕਾਉਣ ਸਮਾਨ), ਕੀਰਤਨ (ਬਰਖਾ ਸਮਾਨ ਜੋ ਸਾਰੀਆਂ ਪੈਲੀਆਂ ਲਈ ਲਾਭਕਾਰੀ ਹੈ) ਅਤੇ ਕਥਾ (ਰਸ ਰਸ ਕੇ ਪੈਣ ਵਾਲੀ ਵਰਖਾ), ਦੇ ਵੱਖ ਵੱਖ ਅੰਤਰ ਸਮਝਾਏ। 'ਕਥਾ ਕੀਰਤਨ ਦੇ ਮਹਾਤਮ ਨੂੰ ਲਖਾਂਵਦੀ ਹੈ' ਦਾ ਉਪਦੇਸ਼ ਕੀਤਾ ।42। ਪਿਛੇ ਸਾਖੀ ਨੰਬਰ ਚਾਲੀ ਵਿਚ ਗੁਰੂ ਨਾਨਕ ਦੇਵ ਜੀ ਨੂੰ ਪੂਰਨ ਬ੍ਰਹਮ ਕਿਹਾ ਹੈ। ਇਥੇ ਗੰਗੂ, ਨਾਊ ਸਹਿਗਲੂ, ਰਾਮਾ, ਧਰਮਾ ਤੇ ਉਦਾ ਨੇ ਅਜੀਵ ਪ੍ਰਸ਼ਨ ਕੀਤਾ ਕਿ ਜੇ ਨਾਨਕ ਜੀ ਪੂਰਨ ਬ੍ਰਹਮ ਹੋਏ ਹਨ ਤਾਂ ਉਨ੍ਹਾਂ ਨੇ ਆਪਣੇ ਸਰੂਪ ਦਾ ਅੰਤ ਤਾਂ ਜਾਣਿਆ ਹੀ ਹੋਵੇਗਾ। ਗੁਰੂ ਅਰਜਨ ਦੇਵ ਨੇ ਸਮਝਾਇਆ ਕਿ 'ਬੇਅੰਤ' ਨੂੰ 'ਬੇਅੰਤ' ਕਹਿਣਾ ਹੀ ਸਭ ਤੋਂ ਵੱਧ ਠੀਕ ਹੈ ।43। ਜਟੂ, ਭਟੂ ਵੇਤੇ, ਫਿਰਣਾ ਸੂਦ ਤੇ ਭੋਲੂ ਪੰਡਤ ਆਦਿ ਨੇ ਗੰਗਾ ਦੇ ਪੰਡਤਾਂ ਦਾ ਪ੍ਰਸ਼ਨ ਗੁਰੂ ਅਰਜਨ ਦੇਵ ਅੱਗੇ ਕੀਤਾ ਕਿ ਗੁਰੂ ਨਾਨਕ ਦਾ ਗੁਰੂ ਕੌਣ ਸੀ ? ਗੁਰੂ ਸਾਹਿਬ ਨੇ ਉਨ੍ਹਾਂ ਦਾ ਗੁਰੂ 'ਨਿਰੰਕਾਰ ਅੰਤਰਿਜਾਮੀ' ਦੱਸਿਆ ਪਰ 'ਦੇਹਧਾਰੀ ਦਾ ਧਰਮ ਕਰਿਕੈ' ਗੁਰੂ ਅੰਗਦ ਜੀ ਅੱਗੇ ਮੱਥਾ ਟੇਕਿਆ। ਪੁਸ਼ਟੀ ਲਈ ਬ੍ਰਹਮਾਂ, ਵਿਸ਼ਨ, ਮਹੇਸ਼ ਦੀਆਂ ਉਦਾਹਰਣਾਂ ਪ੍ਰਸਤੁਤ ਕੀਤੀਆਂ ਹਨ। 44। ਭਾਈ ਡਲਾ, ਭਗੀਰਥ, ਜਾਪੂ, ਨਿਵਲਾ ਨੂੰ ਸਰਗੁਣ ਅਤੇ ਨਿਰਗੁਣ ਬ੍ਰਹਮ ਦੇ ਅਰਥ ਸਮਝਾਂਦੇ ਹੋਏ, ਨਾਮ ਜਪਣ ਉਪਰ ਬਲ ਦੇਣ ਲਈ ਕਿਹਾ। 45। ਭਾਈ ਮੂਲਾ ਤੇ ਸੂਜਾ ਧਾਵਣੇ, ਚੰਦੂ ਚਉਝੜ, ਰਾਮਦਾਸ ਭੰਡਾਰੀ, ਭਾਈ ਬਾਲਾ ਤੇ ਸਾਈ ਦਾਸ ਨੂੰ ਚਾਰ ਪ੍ਰਕਾਰ ਦੇ ਸਿਖਾਂ ਦੇ ਅਰਥਾਂ ਦਾ ਬੋਧ ਕਰਾਇਆ ਜਿਵੇਂ : ਸਹਿਕਾਮ ਕਰਮੀ, ਨਿਹਕਾਮ ਕਰਮੀ, ਉਪਾਸ਼ਨਾ ਵਾਲੇ ਅਤੇ ਗਿਆਨੀ ।46। ਬਿਸਨੂ, ਬੀਬੜਾ ਤੇ ਸੁੰਦਰ ਤਿੰਨਾਂ ਨੂੰ ਕਰਮਵਾਰ ਲਕੜੀਆਂ ਲਿਆਉਣ, ਪਾਣੀ ਢੋਣ, ਜਲ ਗਰਮ ਕਰਨ ਦੀ ਸੇਵਾ ਦੇ ਆਦੇਸ਼ ਪ੍ਰਾਪਤ ਹੋਏ ।47। ਚਢੇ ਜਾਤ ਦੇ ਜਟੂ,

ਭਾਨੂ, ਤੀਰਥਾ ਤੇ ਨਿਹਾਲੂ ਹੁਰਾਂ ਨੇ ਪ੍ਰਸ਼ਨ ਕੀਤਾ ਕਿ ਜੇ ਕਰਨਹਾਰ ਤਾਂ ਮਾਲਕ ਹੈ ਤਾ ਉਨ੍ਹਾਂ ਨੂੰ ਕੀ ਦੋਸ਼ ? ਤਾਂ ਗੁਰਾਂ ਨੇ ਕਰਮ ਗਿਆਨ ਅਤੇ ਉਪਾਸ਼ਨਾ ਅਧਿਕਾਰੀ ਸਿਖਾਂ ਦੀ ਵਿਆਖਿਆ ਕੀਤੀ। 48। ਸ਼ੁਭ ਅਸ਼ੁਭ ਕਰਮਾਂ ਦੀ ਪਹਿਚਾਨ ਕਰਨ ਵਾਲੇ ਕਰਮ-ਅਧਿਕਾਰੀ, ਸ਼ਬਦ ਵਿਚ ਰੁਚੀ ਰਖਣ ਵਾਲੇ ਉਪਾਸ਼ਨਾ ਅਧਿਕਾਰੀ, ਸ਼ਬਦ ਵੀਚਾਰ ਕਰਨ ਵਾਲੇ ਗਿਆਨ ਅਧਿਕਾਰੀ - ਇਹ ਅੰਤਰ ਪੰਜਵੇਂ ਪਾਤਿਸ਼ਾਹ ਨੇ ਸੇਖੜ ਜਾਤੀ ਦੇ ਭਾਈ ਨਾਊ, ਭੁਲੂ: ਅਤੇ ਭੀਵਾ ਜਾਤ ਦੇ ਜਟੂ ਨੂੰ ਸਮਝਾਇਆ।49। ਚਤੁਰਦਾਸ, ਮੂਲਾ, ਕਪੂਰ ਕਰਮਵਾਰ ਜਾਤ ਦੇ ਹਾੜੂ, ਗਾੜੂ ਅਤੇ ਵਿਜ ਸਨ। ਪੰਜਵੀਂ ਪਾਤਸ਼ਾਹੀ ਨੇ ਉਨ੍ਹਾਂ ਨੂੰ ਸਾਧ ਸੰਗਤ ਵਿਚ ਜਾਗਦਿਆਂ ਅਤੇ ਸੁਤਿਆਂ ਦੋਵੇ ਤਰ੍ਹਾਂ ਫਲ ਪ੍ਰਾਪਤੀ ਦਾ ਉਪਦੇਸ਼ ਕੀਤਾ ਅਤੇ ਸਮਝਾਇਆ ਕਿ ਉਹ ਲੋਕ ਘਰ ਬੈਠਿਆਂ ਨਾਲੋਂ ਚੰਗੇਰੇ ਹੀ ਹਨ। 50। ਫਿਰਣਾ, ਬਹਿਲਾ ਜੇਠਾ ਅਤੇ ਚੰਗਾ ਨੂੰ ਸਮਝਾਇਆ ਕਿ ਪ੍ਰਭੂ ਦੇ ਸਭ ਨਾਮ ਪਾਰ ਉਤਾਰਨ ਵਾਲੇ ਹਨ ਪਰ 'ਵਾਹਿਗੁਰੂ' ਨਾਮ ਦਾ ਵਿਸ਼ੇਸ਼ ਮਹੱਤਵ ਹੈ।51। ਭਾਈ ਵਿਸਨਾ, ਗੋਪੀ, ਤੁਲਸੀਆ ਭਾਰਦੁਆਜੀ ਬ੍ਰਾਹਮਣਾ ਨੂੰ ਸਰਗੁਣ, ਵਾਚ ਅਤੇ ਲਖ ਦੇ ਉਪਾਸ਼ਕਾਂ ਦੇ ਅਰਥ ਸਮਝਾਂਦੇ ਹੋਏ ਕਿਹਾ ਕਿ ਉਹ ਅਲਖ ਦੇ ਉਪਾਸ਼ਕ ਹੋਣ। 52। ਕਾਲੂ ਚਾਊ, ਬੰਮੀ ਮੂਲਾ, ਹੇਮਾ ਕਪਾਹੀ, ਗੋਬਿੰਦ ਘੇਈ, ਭਿਖਾ ਟੋਡਾ ਭਟ, ਧਾਰੋ ਸੂਰਮਾ, ਰਾਮੂ ਕੋਹਲੀ, ਨਿਹਾਲੂ, ਛੱਜੂ ਭਲਾ, ਸਾਈ ਦਿਤਾ, ਤੁਲਸਾ ਵਹੁਰਾ, ਦਮੋਦਰ, ਆਕੁਲ, ਭਾਨੋ, ਵਿਗਹਮਲ ਆਦਿ ਸਭ ਸੁਲਤਾਨਪੁਰ ਦੀ ਸੰਗਤ ਗੁਰੂ ਅਰਜਨ ਦੇਵ ਪਾਸ ਆਈ ਅਤੇ ਰਾਜਸੀ, ਤਾਮਸੀ, ਸ਼ਾਂਤਕੀ ਵਿਵਹਾਰ ਦੇ ਲੱਛਣ ਸਮਝੇ।53। ਭਾਈ ਦੀਪਾ ਕਾਸਰਾ ਗੁਰੂ ਅਰਜਨ ਦੇ ਹਜ਼ੂਰ ਰਹਿਣ ਨਾਲ ਗੁਰਸਿਖ ਬਣ ਗਿਆ ਜੋ ਹੋਰਨਾਂ ਦਾ ਉਧਾਰ ਕਰਨ ਜੋਗ ਬਣ ਗਿਆ।54। ਭਾਈ ਲਾਲੂ ਤੇ ਲੰਗਾਹ ਚੌਧਰੀ ਜਾਤ ਦੇ ਢਿਲੋਂ ਅਤੇ ਪਟੀ ਦੇ ਵਸਨੀਕ ਸਨ। ਉਨ੍ਹਾਂ ਨੇ ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਦੀ ਤਿਆਰੀ ਵਿਚ ਵਿਸ਼ੇਸ਼ ਹਿੱਸਾ ਪਾਇਆ। ਇਸ ਸਾਖੀ ਵਿਚ ਅੰਮ੍ਰਿਤਸਰ ਅਤੇ ਹਰਿਮੰਦਰ ਦੀ ਮਹਾਨਤਾ ਵੀ ਦਰਸਾਈ ਹੈ।50। ਅਜਬ, ਅਜਾਇਬ ਅਤੇ ਉਮਰਸਾਹ ਮਸੰਦ ਅੰਮ੍ਰਿਤਸਰ ਦੀ ਕਾਰ ਕਰਦੇ ਸਨ। ਗੁਰੂ ਘਰ ਦੇ ਧਨ ਵਲ ਉਹ ਖਿਆਲ ਨਹੀਂ ਸਨ ਕਰਦੇ। ਉਨ੍ਹਾਂ ਨੇ 'ਪ੍ਰਭ ਭਾਵੈ ਬਿਨੁ ਸਾਸੁ ਤੇ ਰਾਖੈ' ਦੇ ਅਰਥ ਪੁਛੇ। ਗੁਰਾਂ ਆਖਿਆ ਇਹ ਸਭ ਕੁਝ ਈਸ਼ਵਰ ਦੀ ਸਮਰੱਥਾ ਵਿਚ ਹੈ। 56। 'ਛਜਲੁ' ਜਾਤ ਦਾ ਪੈੜਾ; ਸੰਘਰੁ ਜਾਤ ਦਾ ਕੰਦੂ ਨੂੰ ਅੰਮ੍ਰਿਤਸਰ ਦੇ ਇਸ਼ਨਾਨ ਦਾ ਮਹੱਤਵ ਦੱਸਿਆ। ਇਸ ਸਾਖੀ ਵਿਚ ਅੰਮ੍ਰਿਤਸਰ ਦੀ ਉਸਾਰੀ ਦਾ ਵਿਚਾਰ ਗੁਰੂ ਅਮਰਦਾਸ ਨੇ ਕੀਤਾ, ਗੁਰੂ ਰਾਮਦਾਸ ਨੇ ਖੁਦਾਈ ਕੀਤੀ ਅਤੇ ਗੁਰੂ ਅਰਜਨ ਦੇਵ ਜ਼ੁੰਮੇ ਇਸ ਦੇ ਪੱਕੇ ਕਰਵਾਉਣ ਦੇ ਕੰਮ ਦਾ ਜ਼ਿਕਰ ਹੈ।57। ਭਾਈ ਕਪੂਰ ਦੇਉ ਨੇ ਗੁਰੂ ਅਰਜਨ ਦੇਵ ਨੂੰ ਸਭ ਤੋਂ ਪਿਆਰੇ ਸਿਖ ਦੇ ਦਰਸ਼ਨ ਕਰਵਾਉਣ ਲਈ ਬੇਨਤੀ ਕੀਤੀ ਤਾਂ ਗੁਰਾਂ ਨੇ ਸਹਿਬਾਜਪੁਰ ਵਾਲੇ ਭਾਈ ਸੰਮਣ ਦਾ ਨਾਂ ਲਿਆ। ਕਪੂਰ ਦੇਉ ਨੇ ਸਹਬਿਾਜਪੁਰ ਜਾਕੇ ਵੇਖਿਆ ਕਿ ਸੰਮਣ ਨੂੰ ਆਪਣੇ ਪੁਤਰ ਦੀ ਮੌਤ ਦਾ ਪਤਾ ਹੋਣ ਤੇ ਵੀ ਉਸਨੇ ਗੁਰਾਂ ਪਾਸ ਉਸਦੀ ਆਯੂ ਵਧਾਉਣ ਦੀ ਪ੍ਰਾਰਥਨਾ ਤਕ ਨਾ

ਕੀਤੀ ਕਿਉਂਜੋ ਉਹ ਜਾਣਦਾ ਸੀ ਕਿ ਆਤਮਾ ਅਮਰ ਹੈ। ਕੋਈ ਜੰਮਦਾ ਮਰਦਾ ਨਹੀਂ ਹੈ। 58। ਭਾਈ ਜੋਧਾ ਤੇ ਜਲੋ ਤੁਲਸਿਪੁਰ ਦੇ ਮਸੰਦ ਅਤੇ ਭਾਈ ਮੋਹਣੁ ਤੇ ਆਲਮ ਲਾਹੌਰ ਦੇ ਗੰਜਿ ਦੇ ਮਸੰਦ ਸਨ। ਅੰਮ੍ਰਿਤਸਰ ਆਉਂਦਿਆਂ ਰਸਤੇ ਵਿਚ ਸਰਪ ਰਾਹ ਘੇਰੀ ਜਾਵੇ। ਮੋਹਣੁ ਨੇ ਦੇਗੇ ਵਿਚ ਪਾਇਆ। ਇਸ ਸਾਖੀ ਰਾਹੀਂ ਸਾਖੀਕਾਰ ਨੇ ਇਹ ਦ੍ਰਿੜ ਕਰਾਉਣਾ ਚਾਹਿਆ ਕਿ ਗੁਰੂ ਘਰ ਦਾ ਧਨ ਛੁਪਾਉਣ ਵਾਲੇ ਸਰਪ ਜੋਨੀ ਪੈਂਦੇ ਹਨ ਅਤੇ ਅੰਮ੍ਰਿਤਸਰ ਦੇ ਜਲ ਛਿਟਕਣ ਨਾਲ ਸਭ ਦਾ ਕਲਿਆਣ ਹੁੰਦਾ ਹੈ।59। ਇਸ ਸਾਖੀ ਵਿਚ ਭਾਈ ਦੇਸੀ ਤੇ ਭਾਈ ਜੋਧ ਬ੍ਰਾਹਮਣਾਂ ਦੇ ਮਾਧਿਅਮ ਰਾਹੀ ਉਸ ਸਮੇਂ ਦੀਆਂ ਬਦਲ ਰਹੀਆਂ ਰਸਮਾਂ ਦਾ ਜ਼ਿਕਰ ਕੀਤਾ ਹੈ। ਸੰਤਾ ਦੀ ਧੂੜਿ ਕਿਦਾਂ ਪਾਪ ਕਟਦੀ ਹੈ ? ਬ੍ਰਾਹਮਣਾਂ ਨੂੰ ਦੇਹ ਅਭਿਮਾਨੀ ਦੱਸਿਆ ਹੈ। ਬ੍ਰਹਮ ਨੂੰ ਪਛਾਨਣ ਵਾਲਾ ਹੀ ਬ੍ਰਹਮ ਹੈ, ਅਜਿਹੀ ਪਰਿਭਾਸ਼ਾ ਦਿਤੀ ਹੈ।।60। ਭਾਈ ਗੋਇੰਦੁ, ਗੋਲਾ, ਮੋਹਨ ਜਾਤ ਦੇ ਕੂਕ ਨੂੰ ਰਾਮ ਨਾਮ ਜਪਣ ਦੇ ਨਾਲ ਮੌਤ ਚੇਤੇ ਰੱਖਣ ਦਾ ਉਪਦੇਸ਼ ਕੀਤਾ।61। ਜੋਧੇ ਅਤੇ ਜਾਮੂ ਧੁਟੇ ਨੂੰ ਮਨ ਇਕਾਗਰ ਕਰਨ ਦਾ ਅਭਿਆਸ ਕਰਨ ਦਾ ਉਪਦੇਸ਼ ਦਿਤਾ।62। ਭਾਈ ਮੰਝ, ਪੁੰਨੂੰ, ਅਤੇ ਪੀਰਾਣਾ ਨੂੰ ਸਿਖੀ ਦੇਣ ਤੋਂ ਪਹਿਲਾਂ ਉਨ੍ਹਾਂ ਦੀ ਕਠਨ ਪ੍ਰੀਖਿਆ ਲਈ। ਸਰੀਰ ਖੀਣ ਹੋ ਗਏ। ਮੱਝਾਂ ਗਾਈਆਂ ਚੋਰ ਲੈ ਗਏ ਪਰ ਉਨ੍ਹਾਂ ਹਜ਼ੂਰ ਦਾ ਦਰ ਨਾ ਛੱਡਿਆ। ਭਾਈ ਮੰਝ ਲਕੜੀਆਂ ਲਿਆਂਵਦਾ ਹਨ੍ਹੇਰੀ ਕਾਰਨ ਖੂਹ ਵਿਚ ਡਿਗਿਆ ਪਰ ਲਕੜੀਆਂ ਭਿਜਣ ਨਾ ਦਿਤੀਆਂ ਗੁਰੂ ਸਾਹਿਬ ਨੇ ਪ੍ਰਸੰਨ ਹੋ ਕੇ ਉਸ ਉਪਰ ਅਪਣੀ ਕ੍ਰਿਪਾ ਕੀਤੀ। ।63। ਅਗਲੀ ਸਾਖੀ ਵਿਚ ਹਮਜਾ ਜਜਾ, ਬਾਲਾ ਮਰਵਾਹਾ, ਨਾਨੋ ਓਹਿਰੀ ਅਤੇ ਸੂਚੀ ਚੌਧਰੀ ਦੇ ਮਾਧਿਅਮ ਰਾਹੀ ਕਾਸ਼ੀ ਪੁਰੀ ਨਾਲੋਂ ਵੀ ਵਧ ਮਹਾਨਤਾ ਅੰਮ੍ਰਿਤਸਰ ਤੀਰਥ ਦੀ ਉਜਾਗਰ ਕੀਤੀ ਹੈ। ਉਪਸਾਖੀ ਵਿਚ ਦੁਖਭੰਜਨੀ ਬੇਰੀ ਲਾਗੇ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਕੁਸ਼ਟੀ ਦੇ ਅਰੋਗ ਹੋਣ ਦਾ ਹਵਾਲਾ ਹੈ। ਗੋਇੰਦਵਾਲ ਜੀ ਦੀਆਂ ਚੌਰਾਸੀ ਪਉੜੀਆਂ ਦਾ ਜ਼ਿਕਰ ਹੈ। ਇਸਤੋਂ ਬਿਨਾਂ ਇਸ ਸਾਖੀ ਦੇ ਅੰਤਰਗਤ ਸੂਹੀ ਮਹਲਾ ੫ ਅਤੇ ਸੋਰਠ ਮਹਲਾ ੫ ਦੇ ਸ਼ਬਦਾਂ ਦਾ ਵੀਚਾਰ ਦਿਤਾ ਹੈ।64। ਭਾਈ ਕਾਲਾ ਮੇਹਰਾ ਅਤੇ ਨਿਹਾਲੂ ਨੂੰ ਅੰਮ੍ਰਿਤਸਰ ਵਾਸੀਆ ਦੀ ਮੁਕਤੀ ਦਾ ਜ਼ਿਕਰ ਕੀਤਾ।65। ਕਾਲਊ ਜਾਤ ਦੇ ਇਕ ਸਿਖ ਕਕੇ ਨੂੰ ਉਪਦੇਸ਼ ਕਰਦਿਆਂ ਦੱਸਿਆ ਕਿ ਸੂਰਮੇ ਜੋ ਜੁੱਧ ਵਿਚ ਬੀਰਗਤੀ ਪ੍ਰਾਪਤ ਕਰਦੇ ਸਮੇਂ ਅੰਤ ਕਾਲ ਨੂੰ ਪ੍ਰਭੂ ਚੇਤੇ ਕਰਦੇ ਹਨ ਉਨ੍ਹਾਂ ਦਾ ਭਲਾ ਹੁੰਦਾ ਹੈ।।66।। ਭਾਈ ਸਦੂ ਤੇ ਭਾਈ ਰਾਮਦਾਸ ਨੂੰ ਬਿਬੇਕਸਰ ਅਤੇ ਰਾਮ ਸਰ ਦੀ ਮਹਿਮਾ ਦਰਸਾਈ।67। ਸੇਠ ਸਭਾਗਾ ਤੇ ਉਗਵੰਦਾ ਅਰੋੜੇ ਚੂਹਣੀਏ ਸਨ ਅਤੇ ਉਨ੍ਹਾਂ ਦੇ ਮਾਧਿਅਮ ਰਾਹੀਂ ਸਾਖੀਕਾਰ ਨੇ ਪਿਤਰਾਂ ਨੂੰ ਭੋਜਨ ਪੁਜਣ ਦੀ ਗੱਲ ਕੀਤੀ ਹੈ। ਇਹ ਗੱਲ ਡੋਰ ਅਤੇ ਪਤੰਗ ਦੇ ਪ੍ਰਤੀਕ ਰਾਹੀਂ ਸਪਸ਼ਟ ਕੀਤੀ ਹੈ। 68। ਪੈੜਾ ਚੰਡਾਲੀਆ ਅਤੇ ਜੇਠਾ ਸੇਠੀ ਬ੍ਰਾਹਮਣਾਂ ਦੀਆਂ ਆਹੁਤੀਆਂ ਦੀ ਥਾਂ ਗਰੀਬ ਸਿਖਾਂ ਨੂੰ ਭੋਜਨ ਛਕਾਉਣ ਦੀ ਗੱਲ ਕਰਕੇ ਵੱਖ ਵੱਖ ਸਰੀਰ ਦੇ ਅੰਗਾਂ ਵਿਚ ਵੱਖ ਵੱਖ ਦੇਵਤਿਆਂ ਦਾ ਨਿਵਾਸ

ਦੱਸਿਆ ਹੈ।69। ਲਟਕਣ ਘੁਰਾ, ਗੁਰਦਿਤਾ, ਕਟਾਰਾ ਸਰਾਫ਼ ਅਤੇ ਭਾਈ ਭਗਵਾਨ ਨੂੰ ਵਾਹਿਗੁਰੂ ਦੇ ਜਾਪ ਦਾ ਸੰਦੇਸ਼ ਦਿਤਾ।70। ਮੁਰਾਰੀ ਧਉਣ ਰਵਤਾਸ ਦਾ ਵਾਸੀ ਸੀ। ਉਸਨੂੰ ਜਪੁ ਅਨੁਸਾਰ 'ਨਾਵੈ ਕੇ ਰੰਗ ਨਾਲ ਮਤਿ ਦੀ ਮੈਲ ਧੋਣ ਦਾ ਉਪਦੇਸ਼ ਹੋਇਆ। ਮੈਲ ਕਟ ਜਾਣ ਉਪਰੰਤ ਮਹਾਰਾਜ ਦੀ ਭਗਤੀ ਪ੍ਰਾਪਤ ਹੁੰਦੀ ਹੈ। 71।

ਆਡਿਤ ਸੂਇਨੀ ਸਸਤ੍ਰਧਾਰੀ ਸੀ। ਉਸ ਨੂੰ ਕਲਿਆਣ ਦਾ ਮਾਰਗ ਦੱਸਦਿਆਂ ਗੁਰੂ ਸਾਹਿਬ ਨੇ ਧਰਮ ਯੁਧ ਕਰਨਾ, ਯੁਧ ਸਮੇਂ ਮਹਾਰਾਜ ਦਾ ਧਿਆਨ ਧਰਨਾ ਅਤੇ ਲੂਣ ਰਾਮ ਨਹੀਂ ਕਰਨਾ, ਕਿਹਾ। 72। ਚੂਹੜ, ਸਾਈ ਦਿਤਾ, ਲਾਲਾ ਸੈਨੀ ਤੇ ਨਿਹਾਲੂ ਨੂੰ ਕਹਿਣੀ ਤੇ ਕਰਨੀ ਵਿਚ ਇਕ ਹੋਣ ਦਾ ਉਪਦੇਸ਼ ਕੀਤਾ। 73। ਰਾਮਾ ਝੰਝੀ, ਹੇਮੂ ਸੋਇਨੀ ਅਤੇ ਜਟੂ ਭੰਡਾਰੀ ਸ਼ਾਹਦਰੇ ਦੇ ਵਸਨੀਕ ਸਨ। ਉਨ੍ਹਾਂ ਨੂੰ ਸ੍ਰਵਨ, ਮਨਨ ਅਤੇ ਨਿਧਾਸਨ ਦੀ ਸਿਖਿਆ ਮਿਲੀ। 74। ਇਹ ਸਾਖੀ ਨੰ: 75 ਤਿੰਨਾ ਹੀ ਪੋਥੀਆਂ ਵਿਚ ਮਿਲਦੀ ਹੈ ਪਰ ਕੁਥਾਵੇ, ਨਜ਼ਰ ਪੈਂਦੀ ਹੈ। ਇਸ ਦਾ ਸੰਬੰਧ ਛੇਵੀਂ ਪਾਤਿਸ਼ਾਹੀ ਅਤੇ ਕੌਲਾਂ ਦੀ ਸਾਖੀ ਨਾਲ ਹੈ। ਕੋਲਸਰ ਦੇ ਸਥਾਪਤ ਹੋਣ ਦਾ ਕਾਰਣ ਭੀ ਦੱਸਿਆ ਹੈ। 75। ਭਾਈ ਸਹਾਰੀ ਸੋਢੀ ਰਾਮਦਾਸ ਦੇ ਭਰਾਵਾਂ ਵਿਚੋਂ ਸੀ ਅਤੇ ਪੰਜਵੀ ਪਾਤਸ਼ਾਹੀ ਦਾ ਤਾਇਆ ਲੱਗਦਾ ਸੀ। ਗੁਰੂ ਸਾਹਿਬ ਦੀ ਸੇਵਾ ਕਰਦਾ ਸੀ। ਗੁਰੂ ਸਾਹਿਬ ਨੇ ਕਿਹਾ ਕਿ ਅਸੀਂ ਤਾਂ ਤੁਹਾਡੇ ਭਤੀਜੇ ਹਾਂ ਅਤੇ ਸਾਨੂੰ ਅਪਦੀ ਸੇਵਾ ਕਰਨੀ ਚਾਹੀਦੀ ਹੈ ਪਰ ਭਾਈ ਸਹਾਰੀ ਨੇ ਗੁਰੂ ਅਰਜਨ ਦੇਵ ਜੀ ਨੂੰ ਰਾਮਾ, ਕ੍ਰਿਸ਼ਨਾ ਆਦਿ ਦਾ ਅਵਤਾਰ ਦੱਸਿਆ। 76। ਭਾਈ ਸਾਈ ਦਿਤਾ ਅਤੇ ਸੈਦੋ ਜੱਟ ਲਾਹੌਰ ਵਾਲਿਆਂ ਗੁਰੂ ਸਾਹਿਬ ਨੂੰ ਲਾਹੌਰ ਲਿਜਾਕੇ ਸੇਵਾ ਟਹਿਲ ਕੀਤੀ ਅਤੇ ਗੁਰੂ ਨਾਨਕ ਦੇਵ ਦੁਆਰਾ ਕਸਾਬਪੁਰਾ ਵੇਖਕੇ 'ਲਾਹੌਰ ਸਹਿਰੁ ਜਹਰੁ ਕਹਿਰ ਸਵਾ ਪਹਿਰੁ' ਵਾਲਾ ਬਚਨੁ ਬਖਸ਼ਣ ਦੀ ਬੇਨਤੀ ਕੀਤੀ। ਤਾਂ ਅਰਜਨ ਦੇਵ ਜੀ ਨੇ ਕਿਹਾ ਕਿ ਇਸ ਦੇ ਨੇੜੇ ਅੰਮ੍ਰਿਤਸਰ ਸ਼ਹਿਰ 'ਸਿਫਤੀ ਦਾ ਘਰੁ' ਹੋਵੇਗਾ। ਸੈਦੋ ਨੂੰ ਸ਼ਬਦ ਦੇ ਅਭਿਆਸ ਦਾ ਬਚਨੁ ਦਿਤਾ। 77। ਬੁਧੂ ਨੇ ਆਵਾ ਪਾਉਣ ਸਮੇਂ ਹੋਰ ਸਭ ਨੂੰ ਅਰਦਾਸ ਵਿਚ ਸ਼ਾਮਲ ਕਰ ਲਿਆ ਪਰ ਭਾਈ ਲਖੂ ਬਾਹਰ ਹੀ ਰਹਿ ਗਿਆ। ਗੁਰੂ ਸਾਹਿਬ ਨੇ ਆਵਾ ਕੱਚਾ ਰਹਿਣ ਦਾ ਕਾਰਣ ਲਖੂ ਭਗਤ ਦਾ ਯੋਗ ਸਨਮਾਨ ਨਾ ਹੋਣਾ ਦੱਸਿਆ। ਗੁਰਾਂ ਦੇ ਕਹਿਣ ਤੇ ਬੁਧੂ ਨੇ ਲਖੂ ਤੋਂ ਭੁੱਲ ਬਖ਼ਸ਼ਾਈ। ਤਾਂ ਭਾਈ ਲਖੂ ਕਹਿਆ ਕਿ ਲਾਹੌਰ ਵਿਚ ਵਰਖਾ ਅਧਿਕ ਹੋਵੇਗੀ ਅਤੇ ਪਿਲੀਆਂ ਇਟਾਂ ਭੀ ਪੱਕੀਆਂ ਦੇ ਭਾ ਵਿਕ ਜਾਣਗੀਆਂ। 78। ਭਾਈ ਕਾਲੋਂ, ਨਾਨੂ ਅਤੇ ਹਾੜੀ ਕੋਹਲੀ ਨੂੰ ਗੁਰਾਂ ਦੱਸਿਆ ਕਿ ਭਾਵਨਾ ਨਾਲ ਸ਼ਬਦ ਪੜ੍ਹਨ ਵਾਲਿਆਂ ਦਾ ਕਲਿਆਣ ਅਤੇ ਵਿਖਿਆਂ ਵਾਸਤੇ ਪਾਠ ਕਰਨ ਵਾਲਿਆਂ ਦਾ ਕਲਿਆਣ ਨਹੀਂ ਹੁੰਦਾ। 79। ਕਲਿਆਣ ਸੂਦ ਵਡਾ ਸੂਰਮਾ ਸੀ। ਗੁਰੂ ਸਾਹਿਬ ਨੇ ਉਸ ਨੂੰ ਯੁੱਧ ਦੀ ਸੂਰਮਗਤੀ ਦੇ ਨਾਲ ਕਾਮ, ਕ੍ਰੋਧ, ਲੋਭ, ਮੋਹ ਦੇ ਵਿਰੁੱਧ 'ਸ਼ਬਦ' ਸ਼ਸ਼ਤ੍ਰ ਵਾਹੁਣ ਦਾ ਉਪਦੇਸ਼ ਵੀ ਕੀਤਾ। ਸਾਧ ਸੰਗਤ ਨੂੰ ਜਗਿਆਸੀ ਦੀ ਸੈਨਾ ਕਿਹਾ ਹੈ। ਇਥੇ ਸਲੋਕ ਸਹੰਸਕ੍ਰਿਤੀ ਮਹਲਾ 5 ਦਾ

ਟੀਕਾ ਹੈ। 80। ਭਾਨੂ ਭਗਤ ਸ਼ਬਦ ਵੀਚਾਰਕ ਸਾਧਕ ਨੇ ਮੁਜੰਗੀ ਜਾਕੇ ਭਾਈ ਕਿਸਨਾ ਤੇ ਸੇਠ ਮੰਗੀਣਾ ਨੂੰ ਗੁਰਮੁਖ ਬਣਾਇਆ। 81। ਭਾਈ ਮੂਲਾ ਬੇਰੀ, ਤੀਰਥ, ਮੁਕੰਦਾ ਅਤੇ ਨਿਹਾਲੂ ਸੁਨਿਆਰ ਨੂੰ ਉਪਦੇਸ਼ ਹੋਇਆ ਕਿ ਚੰਗੀ ਸੰਗਤ ਦਾ ਪ੍ਰਭਾਵ ਹੀਰੇ ਵਾਂਗ ਪੈਂਦਾ ਹੈ। 82। ਭਾਨਾ ਮਲਣੂ ਅਤੇ ਰੇਖ ਰਾਓ ਦੋਨੋਂ ਕਾਬਲ ਦੇ ਸਿਖ ਸਨ। ਮੋਦੀਖਾਨਾ ਕਰਨ ਤੋ ਵੱਟਤ ਸਿਖਾਂ ਨੂੰ ਖਵਾਲ ਦੇਣਾ। ਨਵਾਬ ਵਲੋਂ ਪੁੱਛ ਪੜਤਾਲ ਹੋਣ ਤੇ ਗੁਰੂ ਸਾਹਿਬ ਨੇ ਆਪ ਉਨ੍ਹਾਂ ਦੀ ਪੈਜ ਰਖੀ। 83। ਕੁਝ ਸਿਖਾਂ ਦੇ ਕਹਿਣ ਉਪਰ ਪੰਜਵੇ ਪਾਤਿਸ਼ਾਹ ਨੇ ਮਾਧੋ ਸੋਢੀ ਕਸ਼ਮੀਰ ਵਿਖੇ ਪੰਡਤਾਂ ਨੂੰ ਇਹ ਸਮਝਾਉਣ ਲਈ ਭੇਜਿਆ ਕਿ ਰੱਬ ਦਾ ਨਾਂ ਸੰਸਕ੍ਰਿਤ ਅਤੇ ਭਾਖਾ ਬਾਨੀ ਦੋਨਾਂ ਵਿਚ ਹੀ ਲਿਆ ਜਾ ਸਕਦਾ ਹੈ। 84। ਭਾਈ ਭੀਵਾ ਅਤੇ ਰੂਪ ਚੰਦ ਦੋਵੇਂ ਸਿਖ ਸਰਹੰਦ ਵਿਚ ਰਹਿੰਦੇ ਸਨ। ਇਕ ਦਿਨ ਮੁਗਲ ਮੋਹਰਾਂ ਵਾਸਨੀ' ਦੀ ਰੱਖ ਗਿਆ। ਪੰਜ ਸਾਲ ਬਾਦ ਵਾਪਸ ਮੰਗੀ। ਦੋਵੇਂ ਭਰਾ ਵਹੀ ਵਿਚ ਦਰਜ਼ ਕਰਨੀ ਭੁਲ ਗਏ। ਸੱਚ ਝੂਠ ਦਾ ਨਿਤਾਰਾ ਹੋਇਆ ਤਾਂ ਮਹਾਰਾਜ ਨੇ ਸਿਖਾਂ ਦੀ ਪੈਜ ਰੱਖੀ। ਕਾਰਣ ਇਹ ਕਿ ਸਿਖਾਂ ਦਾ ਨਿਹਚਾ ਕੇਵਲ ਗੁਰੂ ਉਪਰ ਸੀ ਜਦੋਂ ਕਿ ਮੁਗਲ ਦਾ ਬਹੁਤਿਆਂ ਪੀਰਾਂ ਉਪਰ ਸੀ। 85। ਪਰਤਾਖੂ ਸੂਰਮੇ ਦੀ ਬ੍ਰਿਤ ਸ਼ਸਤ੍ਰ ਚਲਾਵਣ ਦਾ ਸੀ। ਉਸ ਨੂੰ ਉਪਦੇਸ਼ ਹੋਇਆ ਕਿ ਧਰਮ ਯੁੱਧ ਕਰੇ। ਗਊ ਬ੍ਰਾਹਮਣ ਦੀ ਰੱਖਿਆ ਕਰੇ। 86। ਥਾਨੇਸਰ ਨਿਵਾਸੀ ਭਾਈ ਨੰਦਾ ਵਿਠੜ ਤੇ ਭਾਈ ਸਾਮੀ ਦਾਸ ਦਾ, ਇਕ ਸਚ ਬੋਲਣ ਨਾਲ ਕਲਿਆਣ ਹੋਇਆ ਅਤੇ ਉਹ ਇਕ ਸੁਖਨੀਏ ਕਹਾਏ। 87।

ਭਾਈ ਗੋਪੀ ਮਹਿਤਾ; ਤੀਰਥ, ਨਥਾ, ਮੋਕਲਿ ਤੇ ਦਿਲੀ ਗੁਰੂ ਅਰਜਨ ਜੀ ਪਾਸ ਆਏ। ਪ੍ਰਿਥੀ ਮਹਾਦੇਓ ਤੇ ਹੋਰ ਸੋਢੀਆਂ ਦੀ ਬਾਣੀ ਦੇ ਅੱਡਰੇ ਹੋਣ ਦੀ ਗੱਲ ਚੱਲੀ। ਮੋਹਣ ਪਾਸੋਂ ਪੋਥੀਆਂ ਲਿਆਕੇ ਸੰਪਾਦਨ ਸਾਖੀ ਦਾ ਵਿਵਰਣ ਹੈ। ਜਿਨ੍ਹਾਂ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਨਹੀਂ ਹੋ ਸਕੀ ਉਸ ਦੇ ਕਾਰਣ ਵੀ ਦੱਸੇ ਹਨ। । 88। ਮਹਿਤਾ ਸਕਤੂ ਤੇ ਨਿਹਾਲੂ ਚਢਾ ਦੋਵਾਂ ਜਗਿਆਸੂਆਂ ਦੇ ਪ੍ਰਸ਼ਨ ਦੇ ਉਤਰ ਵਿਚ ਗੁਰੂ ਸਾਹਿਬ ਨੇ ਨਾਮ ਨੂੰ ਦੁਭਾਸੀਆ ਕਿਹਾ ਹੈ ਜੋ ਕਰਮਕਾਂਡੀਆਂ ਅਤੇ ਗਿਆਨ ਕਾਂਡੀਆਂ ਦੋਵਾਂ ਵਿਚਕਾਰ ਸਮਝੌਤਾ ਕਰਵਾ ਦਿੰਦਾ ਹੈ। 89। ਭਾਈ ਗੜੀਅਲੂ ਤੇ ਮਥਰਾ ਦਾਸ ਦੋਵੇਂ ਪੰਡ ਦੀ ਕਿਰਤ ਕਰਨ ਵਾਲਿਆਂ ਨੂੰ ਸ੍ਰਵਨ, ਮਨਨ, ਨਿਧਾਸਨ ਦਾ ਸਿਖਿਆ ਦਿਤੀ। 90। ਭਾਈ ਗੰਗਾ ਸਹਿਗਲਿ ਨੂੰ ਹਰਗੋਬਿੰਦ ਸਨਮੁੱਖ ਰਹਿਣ ਦਾ ਆਦੇਸ਼ ਹੋਇਆ। 91। ਹਰਿਵੰਸੁ ਤਪੇ ਨੇ ਭਾਈ ਗੁਰਦਾਸ ਦੀ ਬਾਣੀ ਪੜ੍ਹਨ ਜਾਂ ਨਾ ਪੜ੍ਹਨ ਦੀ ਆਗਿਆ ਮੰਗੀ। ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ ਭਾਈ ਦੀ ਬਾਣੀ ਗੁਰਮਤ ਦਾ ਟੀਕਾ ਹੈ ਅਤੇ ਸ਼ਬਦ ਨਾਲ ਜੋੜਦੀ ਹੈ। 92। ਮੁਰਾਰੀ ਅਣਦ ਆਦਿ ਸਿਖਾਂ ਨੂੰ ਗੁਰੂ ਅਰਜਨ ਦੇਵ ਦੀ ਕ੍ਰਿਪਾ ਨਾਲ ਗਿਆਨ ਦ੍ਰਿੜ ਹੋਇਆ ਅਤੇ ਉਪਾਸਨਾ ਵਲ ਝੁਕਾ ਹੋਇਆ। 93। ਭਾਈ ਜਗਨਾ ਨੰਦਾ ਆਦਿ ਨੂੰ ਗੁਰਾਂ ਦੱਸਿਆ ਕਿ ਜੇ ਮਨੋਨਾਸ, ਵਾਸ਼ਨਾ

ਖੈ ਅਤੇ ਤੱਤ ਗਿਆਨ ਤਿੰਨੇ ਅਭਿਆਸ ਹੋਵਨ ਤਾਂ ਅਗਿਆਨ ਨਸ਼ਟ ਹੁੰਦਾ ਹੈ । 94 । ਭਾਈ ਸੀਗਾਰੂ ਤੇ ਜੈਤਾ ਸੂਰਬੀਰਾਂ ਨੂੰ ਹਰਗੋਬਿੰਦ ਦੇ ਸਰੂਪ ਵਿਚ ਸ਼ਸ਼ਤ੍ਰ ਧਾਰਣ ਕਰਨ ਦਾ ਆਦੇਸ਼ ਹੋਇਆ । ਮੀਰੀ ਪੀਰੀ ਦੀ ਪ੍ਰਥਾ ਚਲਣ ਵਲ ਸੰਕੇਤ ਹੈ । 95 । ਭਾਈ ਜੈਤਾ ਨੰਦਾ ਆਦਿ ਨੂੰ ਕਰਮ ਕਾਂਡਾ ਤੋਂ ਦੂਰ ਰਹਿਣ ਅਤੇ ਇੰਦ੍ਰੀਆਂ ਨੂੰ ਸੰਕੋਚ ਕੇ ਵਸ ਵਿਚ ਰਖਣ ਦਾ ਉਪਦੇਸ਼ ਹੋਇਆ । 96 । ਭਾਈ ਤਿਲੋਕਾ ਪਾਰਕਾ ਤੇ ਤੋਤਾ ਮਹਿਤਾ ਨੂੰ ਤ੍ਰਿਸ਼ਨਾ ਦੇ ਤਪ ਦੇ ਕੜਾਹੇ ਤੋਂ ਬਚਕੇ ਰਹਿਣ ਦਾ ਉਪਦੇਸ਼ ਹੈ । 97 । ਭਾਈ ਸਾਂਈ ਦਾਸ ਜੜੀਆ ਨੇ ਸ਼ਬਦ ਵਲ ਮਨ ਨਾ ਟਿਕਣ ਦੀ ਮਨੋਵਿਗਿਆਨਕ ਦੁਬਿਧਾ ਦਾ ਪ੍ਰਸ਼ਨ ਕੀਤਾ ਤਾਂ ਗੁਰਾਂ ਨੇ ਇਸ ਅੜੀਅਲ ਘੋੜੇ ਨੂੰ ਮੋੜਕੇ ਰੱਖਣ ਦਾ ਉਪਦੇਸ਼ ਕੀਤਾ । 98 । ਕਾਸ਼ੀ ਦਾ ਪੰਡਤ ਕਾਸ਼ੀ ਜੀ ਤੋਂ ਗ੍ਰੰਥ ਲੈਣ ਚਲਿਆ । ਗਧੇ ਦੀ ਬਦਸ਼ਗਨੀ ਕਾਰਨ ਵਾਪਸ ਪਰਤਿਆ । ਪੈੜਾ ਮੋਖੇ ਨੂੰ ਉਸੇ ਵਕਤ ਸ਼ਿਵਨਾਭ ਦੀ ਨਗਰੀ ਤੋਂ ਪ੍ਰਾਣ ਸੰਗਲੀ ਦੀ ਪੋਥੀ ਲੈਣ ਭੇਜਿਆ । ਉਹ ਕਾਮਯਾਬੀ ਨਾਲ ਵਾਪਸ ਪਰਤਿਆ । ਗੁਰਾਂ ਨੇ ਸਪਸ਼ਟ ਕੀਤਾ ਕਿ ਅਨਿੰਨ ਭਗਤ ਉਹ ਹਨ ਜੋ ਗ੍ਰਹਿ, ਨਛੱਤਰ, ਦਿਨ, ਵਾਰ ਦਾ ਕੋਈ ਵੀਚਾਰ ਨਹੀਂ ਕਰਦੇ । 99 ।

## ਛੇਵੀਂ ਪਾਤਿਸ਼ਾਹੀ ਦੇ ਸਿਖ

(ਸਾਖੀ 100 ਤੋਂ 122 ਤਕ)

ਭਾਈ ਦਰਗਹ ਭੰਡਾਰੀ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵਾਦ ਚਰਚਾ, ਹੇਤ ਚਰਚਾ, ਜਲਪ ਚਰਚਾ ਅਤੇ ਵਿਤੰਡਾ ਚਰਚਾ ਦੇ ਅਰਥ ਸਮਝਾਏ । ਪਹਿਲੀ ਪ੍ਰਕਾਰ ਵਿਚ ਅਗਿਆਨਤਾ ਦੀ ਹਾਲਤ ਵਿਚ ਹੋਰ ਦੀ ਮੰਨ ਲੈਣਾ । ਦੂਜੀ ਵਿਚ ਆਪ ਦੀ ਕਹਿਣਾ ਅਤੇ ਦੂਸਰੇ ਦੀ ਸੁਣਨਾ । ਤੀਸਰੀ ਚਰਚਾ ਵਿਚ ਆਪਣੀ ਪੁਗਾਉਣੀ, ਦੂਜੇ ਦਾ ਖੰਡਨ ਕਰਨਾ । ਚੌਥੀ ਚਰਚਾ ਉਹ ਹੈ, ਆਪ ਨੂੰ ਸਮਝ ਨਹੀਂ ਅਤੇ ਦੂਸਰੇ ਦੀ ਮੰਨਣੀ ਨਹੀਂ ਗੁਰਸਿਖ ਪਹਿਲੇ ਦੋ ਪ੍ਰਕਾਰ ਦੀ ਚਰਚਾ ਕਰਦੇ ਹਨ । 100 । ਮੀਆਂ ਜਮਾਲ ਨੇ ਪ੍ਰਸ਼ਨ ਕੀਤਾ ਕਿ ਜੇ ਚੇਤਨ ਇਕੋ ਹੈ ਤਾਂ ਇਕ ਦੇ ਖਾਣ ਨਾਲ ਸਭ ਰੱਜ ਕਿਉਂ ਨਹੀਂ ਜਾਂਦੇ ? ਇਕ ਦੇ ਗਿਆਨ ਪ੍ਰਾਪਤ ਕਰਨ ਨਾਲ ਸਭ ਗਿਆਨੀ ਕਿਉਂ ਨਹੀਂ ਬਣ ਜਾਂਦੇ ? ਗੁਰੂ ਸਾਹਿਬ ਨੇ ਦਸਿਆ ਕਿ 'ਜਿਸ ਘਟਿ ਮੈ ਦੀਪਕ ਪ੍ਰਕਾਸਤਾ ਹੈ ਤਿਸਕਾ ਅੰਧੇਰਾ ਦੂਰ ਹੋ ਜਾਂਦਾ ਹੈ । ਸਰੀਰ ਮਟਕੇ ਦੀ ਨਿਆਈ, ਅੰਤਹਿਕਰਣ ਜਲ ਦੀ ਨਿਆਈ ਅਤੇ ਆਤਮਾ ਚੰਦ੍ਰਮੇ ਦੀ ਨਿਆਈ ਵਿਚ ਭਾਸਦਾ ਹੈ । ਜੋ ਇਉਂ ਸਮਝੇ ਸੋਈ ਸਿਖ ਕਿਹਾ ਹੈ । 101 । ਭਾਈ ਅਨੰਤਾ ਤੇ ਕੁਕੋ ਨੇ ਕੜਾਹੁ ਪ੍ਰਸ਼ਾਦ ਦੇ ਮਹੱਤਵ ਦਾ ਕਾਰਣ ਜਾਣਨਾ ਚਾਹਿਆ । ਉਤਰ ਮਿਲਿਆ ਸ਼ਬਦ ਵਾਂਗ ਇਸ ਵਿਚੋਂ ਕੋਈ ਵਸਤ ਸੁੱਟਣ ਵਾਲੀ ਨਹੀਂ । 102 । ਭਾਈ ਨਿਵਲਾ ਅਤੇ ਨਿਹਾਲੂ ਨੂੰ ਮਥਕੇ ਸ਼ਬਦ ਦਾ ਅਭਿਆਸ ਕਰਨ ਦੀ ਹਦਾਇਤ ਕੀਤੀ । 103 । ਭਾਈ ਤਖਤੂ, ਧੀਰ ਆਦਿ ਨੇ ਗੁਰੂ ਹਰਿਗੋਬਿੰਦ ਜੀ ਨੂੰ ਬੇਨਤੀ ਕੀਤੀ

ਕਿ ਨਿਵਲਾ ਅਤੇ ਨਿਹਾਲੂ ਤੋਂ ਜੇ ਵਿਚਾਰ ਸੁਣੀਏ ਤਾਂ ਸ਼ਾਂਤੀ ਆਂਵਦੀ ਹੈ ਪਰ ਹੋਰਨਾਂ ਤੋਂ ਨਹੀਂ। ਇਸ ਤੋਂ ਬਾਦ ਵਕਤੇ ਅਤੇ ਸਰੋਤੇ ਦੇ ਗੁਣਾਂ ਦੀ ਚਰਚਾ ਕੀਤੀ ਹੋਈ ਹੈ। 104 । ਕਿਸਨਾ ਝੰਝੀ ਤੇ ਭਾਈ ਪੰਮੀ ਨੇ ਪ੍ਰਸ਼ਨ ਕੀਤਾ ਕਿ ਕਈਆਂ ਤੇ ਸ਼ਬਦ ਦਾ ਪ੍ਰਭਾਵ ਚੰਗਾ ਪੈਂਦਾ ਹੈ ਪਰ ਕਈ ਫਿਰ ਭੀ ਖੋਟੇ ਕਰਮ ਨਹੀਂ ਤਿਆਗਦੇ। ਗੁਰਾਂ ਨੇ ਕਿਹਾ ਕਿ ਕਈ ਗਿਆਨੀ ਬਣਕੇ ਘਮੰਡੀ ਹੋ ਜਾਂਦੇ ਹਨ। ਅਗਿਆਨੀ ਰਾਹ ਪੁਛਦੇ ਪੁਛਦੇ ਮੰਜ਼ਲ ਤੇ ਪੁੱਜ ਸਕਦੇ ਹਨ। 105।

ਭਾਈ ਧਿੰਗੜ ਤੇ ਭਾਈ ਮਦੂ ਤਿਖਾਣ ਲੰਗਰ ਦੀਆਂ ਲੱਕੜਾਂ ਚੀਰਨ ਅਤੇ ਮੰਜੇ ਪੀੜ੍ਹੀਆਂ ਤਿਆਰ ਕਰਨ ਦੀ ਸੇਵਾ ਕਰਨ ਤੇ ਹੀ ਮੁਕਤ ਹੋਏ। ਇਨ੍ਹਾਂ ਦੋਵਾਂ ਦੇ ਨਲ ਅਤੇ ਨੀਲ ਦੇ ਅਵਤਾਰ ਹੋਣ ਦੀ ਚਰਚਾ ਵੀ ਮਿਲਦੀ ਹੈ। ।06। ਭਾਈ ਬਨਵਾਲੀ ਤੇ ਪਰਸ-ਰਾਮ ਵੈਦਾਂ ਨੇ ਗੁਰੂ ਸਾਹਿਬ ਤੋਂ ਪੁਛਿਆ ਕਿ ਕਲਿਆਣ ਤਾਂ ਸ਼ਬਦ ਕਰਦਾ ਹੈ ਫਿਰ ਸਾਧ ਸੰਗਤ ਦੀ ਮਹਾਨਤਾ ਇਤਨੀ ਕਿਉਂ ? ਗੁਰਾਂ ਕਿਹਾ ਭਾਈ ਜੇ ਦਵਾਈ ਭੀ ਹੋਏ। ਅਤੇ ਰੋਗੀ ਵੀ ਹੋਵੇ ਤਾਂ ਕੀ ਵੈਦ ਬਿਨ ਰੋਗ ਕੱਟਿਆ ਜਾਵੇਗਾ ? ਇਸੇ ਪ੍ਰਕਾਰ ਗੁਰਮੁਖ ਸਿਖਾਂ ਦਾ ਅਧਿਕਾਰ ਵੇਖਕੇ ਸ਼ਬਦ ਦੀ ਸਿਖਿਆ ਦਿੰਦੇ ਹਨ। 107। ਭਾਈ ਤੀਰਥਾ ਜੋ ਬਾਦਸ਼ਾਹ ਦੀ ਫੌਜ ਵਿਚ ਸੀ ਨੂੰ ਬਚਨੁ ਹੋਇਆ ਕਿ ਗੁਰਮੁਖਾਂ ਦੇ ਅਮੋਲਕ ਬਚਨਾਂ ਨਾਲ ਉਸ ਦਾ ਉਧਾਰ ਹੋਇਗਾ। 108। ਚੰਦੂ ਨੇ ਬਾਦਸ਼ਾਹ ਪਾਸ ਛੇਵੀਂ ਪਾਤਿਸ਼ਾਹੀ ਸੰਬੰਧੀ ਚੁਗਲੀ ਖਾਧੀ। ਗੁਆਲੀਅਰ ਵਿਖੇ ਚਾਲ ਨਾਲ ਕੈਦ ਵਿਚ ਭੇਜੇ। ਹਰਿਦਾਸ ਨੇ ਸਭ ਅੰਨ੍ਹ ਪਾਣੀ ਦਾ ਪ੍ਰਬੰਧ ਕੀਤਾ। ਭਾਈ ਜੇਠਾ ਨੇ ਰਾਜੇ ਨੂੰ ਭੇਮਾਨ ਕੀਤਾ। ਜੋਤਸ਼ੀਆਂ ਨੇ ਗੁਰੂ ਹਰਿਗੋਬਿੰਦ ਨੂੰ ਗੁਆਲੀਅਰ ਤੋਂ ਵਾਪਸ ਬੁਲਾਉਣ ਲਈ ਕਿਹਾ। ਗੁਰੂ ਸਾਹਿਬ ਨੇ ਬਾਦਸ਼ਾਹ ਨੂੰ ਮੋਤੀ ਦਿਤਾ ਪਰ ਬੇਗਮ ਨੇ ਇਕ ਹੋਰ ਮੰਗਿਆ। ਗੁਰੂ ਸਾਹਿਬ ਨੇ ਕਿਹਾ ਕਿ ਚੰਦੂ ਪਾਸ ਹਨ ਪਰ ਪੁੱਛਣ ਤੇ ਉਹ ਮੁਕਰਿਆ। ਚੰਦੂ ਨੂੰ ਗੁਰੂ ਸਹਿਬ ਦੇ ਹਵਾਲੇ ਕੀਤਾ ਗਿਆ। ਉਸਨੂੰ ਅਪਣੇ ਕੀਤੇ ਕਰਮਾਂ ਦੀ ਸਜ਼ਾ ਮਿਲੀ। 109। ਧੀਰੋ ਉਜੈਨੀ ਨੂੰ ਸਾਧਾਂ ਦੇ ਲੱਛਣ ਦੱਸੇ। 110। ਬੁਰਹਾਨਪੁਰ ਦੇ ਵਾਸੀ ਭਗਵਾਨ ਦਾਸ ਅਤੇ ਕਟਾਰੂ ਆਦਿ ਨੂੰ ਹੋਰਨਾਂ ਉਪਦੇਸ਼ਾਂ ਤੋਂ ਇਲਾਵਾ ਹਉਮੈ ਤਿਆਗਣ ਲਈ ਕਿਹਾ। ਇਹ ਇਕ ਅਜਿਹੀ ਮਰੀ ਹੋਈ ਬਿੱਲੀ ਹੈ ਜਿਸਦੇ ਮਨ-ਖੂਹ ਵਿਚੋਂ ਕੱਢੇ ਬਿਨਾ ਮਨ ਸਾਫ਼ ਨਹੀਂ ਹੋ ਸਕਦਾ। 1।1। ਭੇਖਾਰੀ ਭਾਬੜਾ ਗੁਜਰਾਤੀ ਵਾਸੀ ਇਕ ਆਦਰਸ਼ ਸਿਖ ਸੀ। ਇਹ ਸਾਖੀ ਸੰਮਣ ਸ਼ਾਹਬਾਜਪੁਰੀ ਦੀ ਪਿਛੇ ਆਈ ਸਾਖੀ ਨਾਲ ਮੇਲ ਖਾਂਦੀ ਹੈ। ਇਸ ਵਿਚ ਭੀ ਉਸ ਦੇ ਪੁਤਰ ਦੀ ਮੌਤ ਹੋ ਜਾਂਦੀ ਹੈ। ਪ੍ਰਭੂ ਦੇ ਭਾਣੇ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਹੈ।112। ਮਾਈਆ ਲੰਮੁ ਆਦਿ ਨੂੰ ਸਹਿਕਾਮੀ ਅਤੇ ਨਿਹਕਾਮੀ ਭਗਤਾਂ ਦਾ ਅੰਤਰ ਸਮਝਾਇਆ ਹੈ। ਸਹਿਕਾਮੀ ਦੁਨਿਆਵੀ ਕਾਮਨਾਵਾਂ ਵਾਲੇ ਅਤੇ ਨਿਹਕਾਮੀ ਪ੍ਰਭੂ ਮੇਲ ਦੀ ਕਾਮਨਾ ਵਾਲੇ ਹੁੰਦੇ ਹਨ। 113। ਚੂਹੜ ਚ ੁਚੜੂ ਲਖਨਊ ਨਿਵਾਸੀ ਦੇ ਮਾਧਿਅਮ ਰਾਹੀਂ ਸਿਖੀ ਦਾ

ਮੂਲ, ਦਾਸ, ਪੁਤ੍ਰ, ਫੁਲ, ਅਤੇ ਫਲ ਦੇ ਪ੍ਰਸ਼ਨਾਂ ਦਾ ਉਤਰ ਕਰਮਵਾਰ ਮਨ ਨੀਵਾਂ, ਸੇਵਾ ਟਹਿਲ, ਸਾਧ ਸੰਗਤ ਸ਼ਬਦ ਅਤੇ ਸਮਝ ਆਦਿ ਸਮਝਾਏ ਹਨ । 114 । ਕਿੰਨਾ ਗੰਭੀਰ ਪ੍ਰਸ਼ਨ ਕਰ ਰਿਹਾ ਹੈ ਭਾਈ ਭਾਨਾ ਕਿ ਜਿਸ ਨੂੰ ਵਾਰ ਵਾਰ ਬੁਲਾਈਏ ਉਹ ਤਾਂ ਖਿਝਦਾ ਹੈ । ਰੱਬ ਦਾ ਨਾਂ ਵਾਰ ਵਾਰ ਲੈਣਾ ਕਿਵੇਂ ਚੰਗਾ ਹੈ । ਬਚਨ ਹੋਇਆ ਤੁਸਾਂ ਤਾਰਕੀਆਂ ਨਿੰਦਕਾਂ ਦੇ ਕਹਿਣ ਤੇ ਨਾਮ ਤਿਆਗ ਨਹੀਂ ਕਰਨਾ । ਤੁਹਾਡਾ ਭਲਾ ਹੋਵੇਗਾ । 115 । ਸਜਾਤ੍ਰੇਣ ਪੁਰ ਦੇ ਜਟੂ ਤਪੇ ਨੂੰ ਉਕਤੀਆਂ ਜੁਗਤੀਆਂ ਨਾਲ ਸ਼ਾਂਤਕੀ ਤਪ ਕਰਨ ਦੀ ਪ੍ਰੇਰਣਾ ਕੀਤੀ । 116 । ਭਾਈ ਨਿਵਲਾ ਤੇ ਨਿਹਾਲਾ ਪਟਣਾ ਨਿਵਾਸੀਆਂ ਨੂੰ ਕਾਮੀ, ਆਰਤੀ, ਉਪਾਸ਼ਨਾ ਅਤੇ ਗਿਆਨੀ ਭਗਤਾਂ ਦੀਆਂ ਚਾਰ ਪ੍ਰਕਾਰਾਂ ਦਾ ਬੋਧ ਕਰਵਾਇਆ 117 । ਜੈਤਾ ਸੇਠ ਨੂੰ ਉਪਦੇਸ਼ ਹੋਇਆ ਕਿ ਰੁੱਖਾ ਗਿਆਨ ਭਗਤੀ ਬਾਝੋਂ ਪਿੰਗਲਾ ਹੈ । 118 । ਅਗਲੀ ਸਾਖੀ ਵਿਚ ਗਣੇਸ਼ ਜੀ ਦੀ ਪੂਜਾ ਦਾ ਮਹਾਤਮ ਅਤੇ ਕਾਰਣ ਦੱਸਿਆ ਹੈ ਜੋ ਗੁਰਮਤ ਅਨੁਸਾਰ ਠੀਕ ਨਹੀਂ; ਹਾਂ ਹਿੰਦੂ ਮਿਥਿਹਾਸ ਅਨੁਸਾਰ ਜ਼ਰੂਰ ਠੀਕ ਹੈ । 119 । ਭਾਈ ਬਦਲੀ ਸੋਢੀ ਅਤੇ ਸੇਠ ਗੁਪਾਲ ਨੂੰ ਨਿਮ੍ਰਤਾ ਦਾ ਪਾਠ ਪੜ੍ਹਾਇਆ । 120 । ਆਗਰੇ ਦੇ ਸੁੰਦਰ ਚੱਢੇ ਨੂੰ ਚਾਰ ਪ੍ਰਕਾਰ ਦੇ ਗੁਰੂ ਭ੍ਰਿੰਗੀ ਸਮਾਨ, ਪਾਰਸ ਸਮਾਨ, ਬਾਵਨ ਸਮਾਨ ਅਤੇ ਦੀਪਕ ਸਮਾਨ ਗੁ_ਆਂ ਦਾ ਬੋਧ ਕਰਵਾਇਆ ।121। ਭਾਈ ਮੋਹਨ ਨੂੰ ਗੁਰੂ ਹਰਗੋਬਿੰਦ ਜੀ ਨੇ ਬਚਨ ਕੀਤਾ ਕਿ 'ਗੁਰਾਂ ਦਾ ਮਨੁ ਸਬਦੁ ਹੈ ਤੇ ਸਬਦੁ ਦੁਆਰਾ ਸਿਖ ਦਾ ਮਨੁ ਉਜਲ ਕਰਦਾ ਹੈ ।' ਇਸ ਤੋਂ ਬਿਨਾਂ ਖਟ ਗੁਣ ਅਤੇ ਖਟ ਵਿਕਾਰ ਦੀ ਭੀ ਚਰਚਾ ਹੈ । ਗਿਆਨ ਨਾਲ ਮਿਲੀ ਭਗਤੀ ਰਸੀਲੀ ਹੁੰਦੀ ਹੈ । 122 ।

## ਸਤਵੀਂ ਤੇ ਅਠਵੀਂ ਪਾਤਸ਼ਾਹੀ

(ਸਾਖੀ 123)

ਇਸ ਸਾਖੀ ਵਿਚ ਮਸੰਦਾ ਵਲੋਂ ਸਤਵੀਂ ਪਾਤਸ਼ਾਹੀ ਨੂੰ ਪ੍ਰਸ਼ਨ ਕੀਤਾ ਕਿ ਤੁਸੀਂ ਰਾਮਰਾਇ ਦੀ ਥਾਂ ਹਰਿ ਕ੍ਰਿਸ਼ਨ ਨੂੰ ਗੱਦੀ ਕਿਉਂ ਦੇ ਰਹੇ ਹੋ ? ਤਾਂ ਗੁਰਾਂ ਨੇ ਹਰਿ ਕ੍ਰਿਸ਼ਨ ਦੀ ਯੋਗਤਾ ਦਾ ਪ੍ਰਮਾਣ ਦਿਤਾ । 123 ।

## ਸਾਖੀ ਸ਼ਹੀਦੀ ਪਾਤਸ਼ਾਹੀ ਨਾਵੀਂ

(ਸਾਖੀ 124)

ਔਰੰਗਜ਼ੇਬ ਦੁਆਰਾ ਬ੍ਰਹਮਣਾਂ ਨੂੰ ਤੰਗ ਕਰਨ ਕਾਰਣ ਉਨ੍ਹਾਂ ਗੁਰੂ ਤੇਗ ਬਹਾਦੁਰ ਪਾਸ ਰੱਖਿਆ ਲਈ ਬੇਨਤੀ ਕੀਤੀ । ਸਾਹਿਬ ਦਿੱਲੀ ਪੁੱਜੇ । ਇਕ ਸਿਖ ਨੇ ਪਾਰਸ ਦੇਕੇ ਉਨ੍ਹਾਂ ਦੀ ਜਾਨ ਬਚਾਉਣ ਦੀ ਪੇਸ਼ਕਸ਼ ਕੀਤੀ । ਦਿੱਲੀ ਅਤੇ ਲਾਹੌਰ ਨੂੰ ਲੜਾ ਦੇਣ ਦੀ ਗੱਲ ਕੀਤੀ । ਗੁਰਾਂ ਕਿਹਾ ਕਿ ਭਾਈ ਮਾਲਕ ਦੇ ਭਾਣੇ ਨੂੰ ਵਰਤਣ ਦਿਉ । ਗੁਰੂ ਜੀ

ਸ਼ਹੀਦੀ ਪ੍ਰਾਪਤ ਕਰ ਗਏ। ਧੜ ਦਾ ਸੰਸਕਾਰ ਉਥੇ ਹੀ ਕੀਤਾ ਪਰ ਸੀਸ, ਇਕ ਸਿੰਘ ਦਸਵੀਂ ਪਾਤਸ਼ਾਹੀ ਪਾਸ ਲੈ ਆਇਆ ਅਤੇ ਇਉਂ ਸੀਸ ਦਾ ਸੰਸਕਾਰ ਮਾਖੋਵਾਲ ਹੋਇਆ। 124।

## ਖਾਲਸਾ ਸਾਜਣ ਅਤੇ ਦੇਵੀ ਪ੍ਰਗਟ ਕਰਨ ਦੀ ਸਾਖੀ

(ਸਾਖੀ 125)

ਇਸ ਸਾਖੀ ਵਿਚ ਗੁਰੂ ਸਾਹਿਬ ਵਲੋਂ ਨੈਣਾ ਦੇਵੀ ਦੇ ਟਿਲੇ ਉਪਰ ਦੇਵੀ ਪੂਜਨ ਦਾ ਜ਼ਿਕਰ ਹੈ। ਪਵਿਤਰ ਮਨੁੱਖ ਦੀ ਭੇਟਾ ਕਰਨ ਸਮੇਂ ਬ੍ਰਾਹਮਣ ਦੌੜ ਜਾਂਦਾ ਹੈ। ਦੇਵੀ ਪ੍ਰਗਟ ਹੋਣ ਸਮੇਂ ਸਾਖੀਕਾਰ ਅਨੁਸਾਰ ਬ੍ਰਾਹਮਣ ਸਭੇ ਘਰੇ ਸਨ ਤੇ ਸਿਖ ਸਨਮੁੱਖ ਸਨ। ਪ੍ਰਸ਼ਾਦ ਕਰਦ ਦੀ ਭੇਟ ਕਰਕੇ ਵਰਤਾਇਆ ਗਿਆ। ਨੈਣਾਂ ਦੇਵੀ ਦੇ ਬ੍ਰਾਹਮਣਾਂ ਨੇ ਕਾਂਸੀ ਜੀ ਦੇ ਬ੍ਰਾਹਮਣਾ ਪਾਸ ਸ਼ਿਕਾਇਤ ਕੀਤੀ। ਪ੍ਰਸਿੱਧ ਵਿਦਵਾਨ ਭਾਈ ਨੰਦ ਲਾਲ ਨੇ ਉਨ੍ਹਾਂ ਬ੍ਰਾਹਮਣਾਂ ਨੂੰ ਅਪਣੀ ਵਿਦਵਤਾ ਨਾਲ ਸਮਝਾਕੇ ਪ੍ਰਸੰਨ ਕੀਤਾ। ਨਿਉਂਦਾ ਖਵਾਇ ਕੇ ਦਖ਼ਸ਼ਣਾ ਦਿਤੀ। ਖਾਲਸੇ ਦੀ ਸਾਜਣਾ ਚਿੜੀਆਂ ਤੋਂ ਬਾਜ਼ ਤੁੜਵਾਉਣ ਹਿਤ ਕੀਤੀ।125।

ਸੰਗਤਾਂ ਨੇ ਗੁਰੂ ਸਾਹਿਬ ਨੂੰ ਅਰਦਾਸ ਕੀਤੀ ਕਿ ਮਲੇਛ ਉਨ੍ਹਾਂ ਦਾ ਮਾਲ ਰਸਤੇ ਵਿਚ ਲੁੱਟ ਲੈਂਦੇ ਹਨ ਅਤੇ ਸੋਹਣੇ ਲੜਕੇ ਅਤੇ ਸੁੰਦਰ ਇਸਤ੍ਰੀਆਂ ਖੋਹ ਲੈਂਦੇ ਹਨ। ਸਾਹਿਬ ਨੇ ਪਹੁਲ ਛਕਣ ਦਾ ਸੁਝਾਓ ਦਿਤਾ ਅਤੇ ਪਹੁਲਾਂ ਦਿਤੀਆਂ ਅਤੇ ਸ਼ਸ਼ਤ੍ਰ ਫੜਾਏ। 126।

ਅਗਲੀ ਸਾਖੀ ਵਿਚ ਸਿਖਾਂ ਦੀਆਂ ਦਸ ਰਹਿਤਾਂ ਦਾ ਜ਼ਿਕਰ ਹੈ। ਇਹ ਦਸ ਰਹਿਤਾਂ ਵੀ ਗੁਰ ਮਰਿਯਾਦਾ ਅਨੁਸਾਰ ਪੂਰਨ ਸਹੀ ਨਹੀਂ ਹਨ। 127। ਦਸਵੇਂ ਪਾਤਸ਼ਾਹ ਵਲੋਂ ਯੁੱਧਮਈ ਬਾਣੀਆਂ ਦੀ ਰਚਨਾ ਅਤੇ ਚਰਿਤ੍ਰਾਂ ਦੇ ਲਿਖੇ ਜਾਣ ਦੀ ਚਰਚਾ ਹੈ। ·28। ਪੰਜਾਂ ਸਿਖਾਂ ਵਿਚ ਸ਼ਬਦ ਰੂਪ ਗੁਰੂ ਵਿਆਪਕ ਰਹੇਗਾ। 129। ਇਸ ਤੋਂ ਅੱਗੇ ਸਾਖੀ ਨਹੀਂ ਕੇਵਲ ਲਿਖਾਰੀ ਵਲੋਂ ਭੁੱਲ ਚੁੱਕ ਮਾਫ਼ ਦੀ ਬੇਨਤੀ ਹੈ। ਉਪਰੰਤ ਭਾਈ ਨੰਦ ਲਾਲ ਜੀ ਦੀ ਗੋਸ਼ਟਿ ਹੈ ਜਿਸ ਵਿਚ ਬ੍ਰਾਹਮਣ ਦੀ ਸਹੀ ਪਰਿਭਾਸ਼ਾ ਕੀਤੀ ਮਿਲਦੀ ਹੈ। ਗੁਰੂ ਸਾਹਿਬਾਨ ਵਲੋਂ ਅਪਣੇ ਤੋਂ ਅਗਲੇ ਗੁਰੂ ਅਗੇ ਨਮਸ਼ਕਾਰ ਕਰਨ ਦਾ ਜ਼ਿਕਰ ਹੈ। ਸਤਿਗੁਰ ਦੇ ਸਿਖਾਂ ਦੀ ਵਡਿਆਈ ਕੀਤੀ ਹੈ। 130। ਛੋਟੇ ਮੇਲ ਵਾਲਿਆਂ ਵਲੋਂ ਸਾਖੀਆਂ ਨੂੰ ਅਪਣੇ ਮਤ ਦੀਆਂ ਬਾਤਾਂ ਨਾਲ ਦੂਖਤ ਕਰਨ ਦੀ ਚਰਚਾ ਹੈ। ਗਿਆਨਵਾਨ ਪੂਜਨੀਵ ਹਨ। ਜਨਮ ਮਾਤ੍ਰ ਪੂਜਨੀਵ ਨਹੀਂ। 131। ਸਤ, ਸੰਤੋਖ ਵੀਚਾਰ ਗੁਰਮੁਖਾਂ ਦੇ ਗੁਣ ਮੰਨੇ ਹਨ। ਵਰਨ ਆਸ਼੍ਰਮ ਦਾ ਖੰਡਨ ਕੀਤਾ ਹੈ। ਸੰਸਾਰਕ ਤੌਰ ਤੇ ਚਾਰ ਵਰਨਾਂ ਅਤੇ ਚਾਰ ਆਸ਼੍ਰਮਾਂ ਦਾ ਵਿਵਰਣ ਕੀਤਾ ਹੈ। ਅਭਿਮਾਨ ਦਾ ਤਿਆਗ

ਕਰਨ ਵਾਲੇ ਹੀ ਗੁਰਮੁਖ ਹੁੰਦੇ ਹਨ । 132 ।

ਉਕਤ ਸਾਖੀਵਾਰ ਬ੍ਰਿਤਾਂਤ ਤੋਂ ਵਿਸ਼ਾ ਪੱਖ ਤੋਂ ਜਿਹੜੀਆਂ ਮੁਖ ਗੱਲਾਂ ਉਭਰਕੇ ਸਾਹਮਣੇ ਆਉਂਦੀਆਂ ਹਨ ਉਹ ਇਸ ਪ੍ਰਕਾਰ ਹਨ। ਇਸ ਲਈ ਹੁਣ ਅਸੀਂ ਘਟਨਾ ਚੋਣ, ਪਾਤਰ ਉਸਾਰੀ ਅਤੇ ਵਸਤੂ ਵਿਧਾਨ ਸੰਬੰਧੀ ਚਰਚਾ ਕਰਾਂਗੇ :

**ਘਟਨਾ ਚੋਣ :**

'ਸਿਖਾਂ ਦੀ ਭਗਤਮਾਲਾ' ਭਾਈ ਗੁਰਦਾਸ ਦੀ ਯਾਰਵੀਂ ਵਾਰ ਦੀਆਂ 31 ਪਉੜੀਆਂ ਉਪਰ ਆਧਾਰਤ ਅਤੇ ਕੁਝ ਹੋਰ ਵਾਧੂ ਸਾਖੀਆਂ ਸਹਿਤ ਹੱਥ ਲਿਖਤਾਂ ਦੇ ਰੂਪ ਵਿਚ ਮਿਲਦੀ ਰਚਨਾ ਹੈ। ਭਾਈ ਗੁਰਦਾਸ ਕੇਵਲ ਸਿਖਾਂ ਦੇ ਨਾਵਾਂ ਦਾ ਹੀ ਵੇਰਵਾ ਦੇ ਸਕੇ ਸਨ। ਉਨ੍ਹਾਂ ਦਾ ਮਾਧਿਅਮ ਕਵਿਤਾ ਸੀ। ਇਸ ਲਈ ਵਿਸਥਾਰ ਦੀ ਗੁੰਜ਼ਾਇਸ਼ ਵੀ ਨਹੀਂ ਸੀ। ਕਰਤੇ ਦਾ ਆਸ਼ਾ ਗੁਰਸਿਖਾਂ ਦੀਆਂ ਰਹੁਰੀਤਾਂ ਦਸਕੇ ਗੁਰਸਿਖੀ ਨੂੰ ਦ੍ਰਿੜ ਕਰਵਾਉਣ ਦਾ ਹੈ ਅਤੇ ਇਸ ਵਿਚ ਉਹ ਸਫ਼ਲ ਵੀ ਹੋਇਆ ਹੈ।

ਇਸ ਵਿਚ ਲਗਭਗ 313 ਸਿਖਾਂ ਦਾ ਜ਼ਿਕਰ ਹੈ ਜਿਨ੍ਹਾਂ ਦੀ ਗਿਣਤੀ ਪਹਿਲੀ ਪਾਤਸ਼ਾਹੀ ਤੋਂ ਛੇਵੀਂ ਪਾਤਸ਼ਾਹੀ ਤਕ ਕਰਮਵਾਰ 21, 15, 11, 20, 209, 37 ਹੈ। ਸੁਰਹੰਦ, ਥਾਨੇਸਰ, ਲਖਣਉ, ਦਿੱਲੀ, ਪਟਣੇ, ਫਤਹਿਪਰ, ਆਗਰਾ, ਕਸ਼ਮੀਰ, ਕਾਬਲ ਆਦਿ ਦੇ ਸਿਖਾਂ ਦਾ ਵਰਣਨ ਹੈ। ਭਾਈ ਵੀਰ ਸਿੰਘ ਜੀ ਲਿਖਦੇ ਹਨ, "ਇਤਿਹਾਸਕ ਸਬੂਤ ਤਾਂ ਨਹੀਂ ਮਿਲਦਾ, ਪਰ ਕਿਆਸ ਏਸ ਪਾਸੇ ਜਾਂਦਾ ਹੈ ਕਿ ਸ਼ਾਇਦ ਇਨ੍ਹਾਂ ਲੋਕਾਂ ਨੂੰ ਸਤਿਗੁਰ ਵਲੋਂ ਪ੍ਰਚਾਰ ਦਾ ਕੰਮ ਸਪਰਦ ਹੋਇਆ ਹੋਵੇ।"

ਕੁਝ ਸੰਗਤਾਂ ਵਫ਼ਦ (Deputation) ਰੂਪ ਵਿਚ ਗੁਰ ਸਾਹਿਬਾਨ ਨੂੰ ਮਿਲਦੀਆਂ ਸਨ ਜਿਵੇਂ ਡੱਲੇ ਦੀ ਸੰਗਤ, ਸਭਰਵਾਲ ਦੇ ਸਿਖ ਅਤੇ ਸੁਲਤਾਨਪੁਰ ਦੇ ਸਿਖ ਆਦਿ।

ਬਹੁਤ ਸਾਰੇ ਸਿਖਾਂ ਸੰਬੰਧੀ ਜਾਣਕਾਰੀ ਦੇਣ ਵਾਲੀ ਇਹ ਇਕ ਮਹੱਤਵਪੂਰਵਕ ਰਚਨਾ ਹੈ। ਮੂਲਾ ਕੀੜਾ, ਪਿਰਥੀ ਮਲ, ਰਾਮਾ ਡਿਡੀ. ਪਿਰਥੀ ਖੇਡਾ, ਗੱਜਨ, ਫਿਰਨਾ ਆਦਿ ਕੁਝ ਅਜਿਹੇ ਸਿਖਾਂ ਦੇ ਨਾਮ ਹਨ ਜਿਨ੍ਹਾਂ ਸੰਬੰਧੀ ਜਾਣਕਾਰੀ ਕਿਸੇ ਹੋਰ ਸਰੋਤ ਤੋਂ ਅਸੰਭਵ ਸੀ।

ਅਸਾਂ ਵੇਖ ਹੀ ਲਿਆ ਹੈ ਕਿ ਇਸ ਗੋਸ਼ਟ ਵਿਚ ਜਗਿਆਸੂ ਸਿਖਾਂ ਦੇ ਪ੍ਰਸ਼ਨ ਹਨ ਜਿਨ੍ਹਾਂ ਦੇ ਮਾਧਿਅਮ ਦੁਆਰਾ ਜਨ ਸਾਧਾਰਣ ਨੂੰ ਸਿਖੀ ਦ੍ਰਿੜ ਕਰਵਾਉਣ ਦਾ ਉਪਰਾਲਾ ਕੀਤਾ ਗਿਆ ਹੈ। ਗੁਰਮੁਖ ਤੇ ਮਨਮੁਖ ਕਿੰਨੀ ਪ੍ਰਕਾਰ ਦੇ ਹਨ ? ਵਕਤਾ ਅਤੇ ਸਰੋਤੇ ਦੇ ਗੁਣ ਕਿਹੜੇ ਹਨ ? ਭਗਤੀ ਕਿੰਨੀ ਪ੍ਰਕਾਰ ਦੀ ਹੈ ? ਕਉਲਸਰ ਜੀ ਕੀ ਵਾਰਤਾ ਕੀ ਹੈ ? ਹਰਿਮੰਦਰੁ ਕਿਵੇਂ ਬਣਿਆ ? ਸ਼ਾਂਤੀ ਪ੍ਰਾਪਤ ਕਰਨ ਦੇ ਉਪਾਉ। ਕਸ਼ਟ ਜੋਗ,

ਭਗਤਜੋਗ, ਦਸ ਯਮ, ਦਸ ਨੇਮ, ਦੋ ਆਸਣ, ਦੋ ਸਮਾਧਾਂ ਭਗਤੀ ਦੀਆਂ ਪ੍ਰਕਾਰਾਂ, ਚਾਰ ਪ੍ਰਕਾਰ ਦੀ ਚਰਚਾ ਅਤੇ ਚਾਰ ਪ੍ਰਕਾਰ ਦੇ ਗੁਰੂਆਂ ਦੀਆਂ ਪ੍ਰਕਾਰ ਵੰਡਾਂ ਦੀਆਂ ਵਿਸਤ੍ਰਿਤ ਸੂਚੀਆਂ ਵਿਸ਼ਾ ਚੋਣ ਵਿਚ ਸ਼ਾਮਲ ਹਨ।

ਗੁਰਮਤ ਆਸ਼ੇ ਦੇ ਪਹਿਲੂਆਂ ਸਰਗੁਣ, ਨਿਰਗੁਣ, ਸ੍ਰਵਣ, ਮਨਨ, ਨਿਧਾਸਨ, ਕਿਹੜਾ ਨਾਂ ਜਪਣਾ ਠੀਕ ਹੈ—ਰਾਮ, ਕ੍ਰਿਸ਼ਨ, ਸੋਹੰ, ਉਅੰ, ਵਾਹਿਗੁਰੂ। ਵੰਡ ਛਕਣਾ, ਸੇਵਾ ਕਰਨਾ, ਕਿਰਤ ਕਰਨੀ, ਹਉਮੈ ਤਿਆਗਣੀ, ਆਪਾ ਘਟਾਉਣਾ, ਹੁਕਮ ਅਤੇ ਰਜ਼ਾ ਵਿਚ ਚਲਣਾ ਆਦਿ ਤੇ ਪ੍ਰਕਾਸ਼ ਪਾਇਆ ਗਿਆ ਹੈ।

ਉਸ ਸਮੇਂ ਦੇ ਪੰਜਾਬ ਦੀ ਸਮਾਜਕ ਅਤੇ ਧਾਰਮਿਕ ਜੀਵਨ ਉਪਰ ਚਰਚਾ ਕੀਤੀ ਗਈ ਹੈ ਜਿਵੇਂ ਗੰਗਾ ਕਾਸ਼ੀ ਜੀ ਦੀ ਥਾਂ ਅੰਮ੍ਰਿਤਸਰ ਤੀਰਥ ਹੋਣਾ। ਸੰਸਕ੍ਰਿਤ ਦੀ ਥਾਂ ਬੈਖਰੀ ਬਾਣੀ ਦਾ ਅਧਿਐਨ ਕਰਨਾ। ਸ਼ਿਵਰਾਤ੍ਰੀ, ਇਕਾਦਸ਼ੀ ਆਦਿ ਦੇ ਬ੍ਰਤਾਂ ਦੀ ਥਾਂ ਸਿਖਾਂ ਵਾਲੇ ਕ੍ਰਮ ਕਰਨੇ ਅਰੰਭ ਕਰਨੇ।

## ਪਾਤਰ ਉਸਾਰੀ :

ਇਸ ਮਹੱਤਵ ਪੂਰਵਕ ਰਚਨਾ ਵਿਚ ਪੂਰਨ ਰੂਪ ਵਿਚ ਕਿਸੇ ਪਾਤਰ ਦੀ ਉਸਾਰੀ ਕਰਨਾ ਸਾਖੀਕਾਰ ਦਾ ਉਦੇਸ਼ ਨਹੀਂ ਸੀ। ਇਹ ਪਾਤਰਾਂ ਦੇ ਨਾਵਾਂ ਅਤੇ ਥਾਵਾਂ ਦੀ ਵਿਸਤ੍ਰਤ ਸੂਚੀ ਹੈ। ਕੁਝ ਇਕ ਪਾਤਰ ਜਿਵੇਂ ਮੂਲਾ ਕੀੜਾ, ਮਰਦਾਨਾ, ਬਾਬਾ ਬੁੱਢਾ, ਗੁੱਜਰ ਲੁਹਾਰ, ਚੰਦੂ, ਪੈੜਾ ਮੋਖਾ, ਭੇਖਾਰੀ ਅਤੇ ਸੰਮਣ ਸ਼ਹਿਬਾਜਪੁਰੀ ਬਾਰੇ ਕੁਝ ਕੁਝ ਜਾਣਕਾਰੀ ਮਿਲਦੀ ਹੈ ਪਰ ਉਸ ਰਾਹੀਂ ਵੀ ਪਾਤਰਾਂ ਦੀ ਸੰਪੂਰਨ ਸ਼ਖਸ਼ੀਅਤ ਰੂਮਮਾਨ ਨਹੀਂ ਹੋ ਸਕੀ। ਪਾਤਰਾਂ ਸੰਬੰਧੀ ਇਨਾ ਹੀ ਕਿਹਾ ਜਾ ਸਕਦਾ ਹੈ ਕਿ ਪਾਤਰ ਗੋਲ ਨਹੀਂ ਹਨ। ਆਦਰਸ਼, ਨਮੂਨਾ ਜਾਂ ਚਪਟੇ ਪਾਤਰ ਹਨ। ਉਹ ਜੇ ਚੰਗੇ ਹਨ ਤਾਂ ਹਮੇਸ਼ਾ ਲਈ ਚੰਗੇ ਹਨ ਅਤੇ ਜੇ ਠੱਗ ਹਨ ਤਾਂ ਠੱਗ ਹੀ ਰਹੇ ਹਨ। ਪਰ ਠੱਗਾਂ ਅਤੇ ਚੋਰਾਂ ਦਾ ਵੇਰਵਾ ਤਾਂ ਆਦਰਸ਼ ਪਾਤਰਾਂ ਦੇ ਮੁਕਾਬਲੇ ਕਿਧਰੇ ਕਿਧਰੇ ਹੀ ਆਇਆ ਹੈ। ਉਹ ਵੀ ਉਸ ਥਾਂ ਜਿਥੇ ਠੱਗ ਦੇ ਮਾੜੇ ਕਰਮ ਵਿਖਾਕੇ ਆਦਰਸ਼ ਪਾਤਰ ਦੀ ਉੱਚਤਾ ਵਿਖਾਉਣ ਦਾ ਉਦੇਸ਼ ਹੈ।

## ਵਸਤੂ ਵਿਧਾਨ :

'ਸਿਖਾਂ ਦੀ ਭਗਤਮਾਲਾ' ਨੂੰ ਵਸਤੂ ਵਿਧਾਨ ਦੀ ਦ੍ਰਿਸ਼ਟੀ ਤੋਂ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਭਾਗ ਪਹਿਲੀ ਪਉੜੀ ਤੋਂ ਬਾਰ੍ਹਵੀਂ ਪਉੜੀ ਦੇ ਟੀਕੇ ਤਕ ਜੋ ਕਿਭੂਮਿਕਾ ਹੈ। ਦੂਸਰਾ ਭਾਗ ਪਹਿਲੀ ਪਾਤਸ਼ਾਹੀ ਦੇ ਸਿਖਾਂ ਤੋਂ ਛੇਵੀਂ ਪਾਤਸ਼ਾਹੀ ਦੇ ਸਿਖਾਂ ਤਕ ਦਾ ਹੈ। ਤੀਸਰਾ ਭਾਗ ਸਤਵੀਂ ਪਾਤਸ਼ਾਹੀ ਤੋਂ ਦਸਵੀਂ ਪਾਤਸ਼ਾਹੀ ਨਾਲ ਸੰਬੰਧਤ ਸਾਖੀਆਂ ਨਾਲ ਹੈ।

ਕਿਉਂਕਿ ਜੋ ਇਹ ਸਾਖੀਆਂ ਭਾਈ ਗੁਰਦਾਸ ਦੀ ਵਾਰ ਤੇ ਆਧਾਰਤ ਨਹੀਂ ਪਰ ਜਿਗਿਆਸੂਆਂ ਦੇ ਪ੍ਰਸ਼ਨਾਂ ਦੇ ਭਾਈ ਮਨੀ ਸਿੰਘ ਦੁਆਰਾ ਦਿਤੇ ਗਏ ਉਤਰ ਹਨ।

ਹਰ ਸਾਖੀ ਅਪਣੇ ਆਪ ਵਿਚ ਸੁਤੰਤਰ ਹੈ। ਕਿਸੇ ਸਾਖੀ ਨੂੰ ਸੰਬੰਧਤ ਗੁਰੂ ਦੇ ਪ੍ਰਕਰਣ ਵਿਚ ਕਿਤੇ ਰੱਖ ਦਿਉ। ਇਹ ਸਾਖੀਆਂ ਵੀ ਪ੍ਰਕਰੀਆਂ ਕਹੀਆਂ ਜਾ ਸਕਦੀਆਂ ਹਨ। 'ਪ੍ਰਕਰੀ' ਮੁੱਖ ਕਾਰਜ ਦੇ ਸੰਦਰਭ ਵਿਚ ਆਉਣ ਵਾਲੀ ਨਿਕੀ ਜਿਹੀ ਘਟਨਾ ਹੈ, ਜੋ ਬਾਦ ਵਿਚ ਲੁਪਤ ਹੋ ਜਾਂਦੀ ਹੈ, ਸਦਾ ਲਈ ਮੁੱਖ ਕਾਰਜ ਨਾਲੋਂ ਰਿਸ਼ਤਾ ਖ਼ਤਮ ਕਰ ਲੈਂਦੀ ਹੈ।'[1]

'ਤਾ ਭਾਈ ਮਨੀ ਸਿੰਘ ਜੀ ਹੁਰਾ ਵਚਨੁ ਕੀਤਾ,' 'ਫਿਰ ਬਚਨੁ ਹੋਇਆ,' ਤਾ ਬਚਨੁ ਹੋਇਆ,' ਫੇਰਿ ਸਿਖਾ ਪ੍ਰਸਨੁ ਕੀਤਾ,' ਤਾ ਭਾਈ ਮਨੀ ਸਿੰਘ ਜੀ ਹੁਰਾ ਪਾਸ ਸਿਖਾ ਪ੍ਰਸਨੁ ਕੀਤਾ, ਆਦਿ ਵਾਕੰਸ਼ ਸਾਖੀਆਂ ਦੀ ਯੋਜਨਾ ਦਾ ਭਾਗ ਹਨ। ਹਰ ਸਾਖੀ ਦੇ ਅੰਤ ਉਪਰ ਹੇਠ ਲਿਖੇ ਅਨੁਸਾਰ ਤੁਕਾਂ ਮਿਲਦੀਆਂ ਹਨ :

(ੳ) ਜਦ ਏਹੁ ਵਚਨੁ ਭਾਈ ਕਾਲੂ ਸੁਣੇ ਤਾਂ ਇਸੇ ਪ੍ਰਕਾਰ
ਵਰਤਣਿ ਲਗਾ। ਓਸਦਾ ਭੀ ਉਧਾਰੂ ਹੋਆ ਹੋਰਨਾ
ਸਿਖਾਂ ਦਾ ਭੀ ਓਸਦੇ ਮਿਲਣ ਕਰਿ ਉਧਾਰੁ ਹੋਇਆ।
(ਸਾਖੀ 8)

(ਅ) ਤਾ ਭਗਤੇ, ਓਹਰੀ, ਜਾਪੂ ਵੰਸੀ ਦਾ ਇਸੇ ਕਰ ਕਲਿਆਣ ਹੋਇਆ।
(ਸਾਖੀ 9)

(ੲ) ਤਾ ਉਸ ਦਾ ਉਧਾਰੁ ਵਾਹਿਗੁਰੂ ਦੀ ਇਛਾ ਮੰਨਣਿ ਕਰ ਹੋਇਆ।
(ਸਾਖੀ 15)

ਭਾਵ ਇਹ ਕਿ ਹਰ ਸਾਖੀ ਸਿਖੀ ਦੇ ਕਿਸੇ ਗੁਣ ਨੂੰ ਦ੍ਰਿੜ ਕਰਵਾਉਣ ਲਈ ਲਿਖੀ ਗਈ ਹੈ ਅਤੇ ਹਰ ਸਾਖੀ ਦੇ ਅੰਤ ਵਿਚ 'ਤਾ ਉਸਦਾ ਇਸੇ ਕਰਿ ਕਲਿਆਣ ਹੋਇਆ ਜਾਂ ਉਧਾਰੁ ਹੋਇਆ' ਸ਼ਬਦ ਜ਼ਰੂਰ ਆਉਂਦੇ ਹਨ। ਸੰਮਣ ਸ਼ਹਿਬਾਜਪੁਰੀ ਅਤੇ ਭੇਖਾਰੀ ਵਰਗੇ ਸਿਖਾਂ ਦੀਆਂ ਸਾਖੀਆਂ ਨਿਕੀ ਕਹਾਣੀ ਵਾਲੇ ਕਲਾਤਮਕ ਗੁਣ ਰਖਦੀਆਂ ਹਨ।

ਵਸਤੂ ਵਿਧਾਨ ਅਨੁਸਾਰ ਸਾਰੀ ਯੋਜਨਾ ਵਿਚ ਭਾਈ ਮਨੀ ਸਿੰਘ ਦੀ ਜੋਤ ਰਮ ਰਹੀ ਹੈ। ਅਜਿਹਾ ਪ੍ਰਤੀਤ ਹੁੰਦਾ ਹੈ ਕਿ ਸਾਖੀਕਾਰ ਵੱਖ ਵੱਖ ਸਿਖਾਂ ਨੂੰ ਲੈਕੇ, ਉਨ੍ਹਾਂ ਨੂੰ ਗੁਰੂ ਸਾਹਿਬ ਦੀ ਸ਼ਰਨ ਵਿਚ ਆਉਂਦਾ ਵਿਖਾਕੇ, ਅਪਣੇ ਮੂਲ ਮਨੋਰਥ, ਕਿਸੇ ਗੁਰਮਤਿ ਰਹੁਰੀਤ ਜਾਂ ਸਿਧਾਂਤ ਨੂੰ, ਉਨ੍ਹਾਂ ਦੇ ਮਾਧਿਅਮ ਰਾਹੀ ਯਥਾਰਥਕ ਰੂਪ ਦਿੰਦਾ ਹੋਇਆ ਉਨ੍ਹਾਂ ਸਿਧਾਂਤਾਂ ਨੂੰ ਪਾਠਕਾਂ ਦੇ ਅਤੇ ਸਰੋਤਿਆਂ ਦੇ ਹਿਰਦੇ ਵਿਚ ਬਿਠਾਉਣਾ ਚਾਹੁੰਦਾ ਹੈ।

---

1. ਰਤਨ ਸਿੰਘ ਜੱਗੀ (ਡਾ.)'ਪੁਰਾਤਨ ਜਨਮਸਾਖੀ ਦਾ ਵਿਸ਼ਲੇਸ਼ਣਾਤਮਕ ਅਧਿਐਨ', ਪੈਪਸੂ ਬੁਕ ਡਿਪੂ, ਪਟਿਆਲਾ, 1977, ਪੰਨਾ 61

ਇਸ ਰਚਨਾ ਦੇ ਵਸਤੂ ਵਿਧਾਨ ਅਨੁਸਾਰ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਭਾਈ ਮਨੀ ਸਿੰਘ ਜੀ ਇਸ ਨਾਟਕ ਮਾਲਾ ਦੇ ਨਿਰਦੇਸ਼ਕ ਹਨ । ਵੱਖੋ ਵੱਖ ਗੁਰੂ ਸਾਹਿਬਾਨ ਮੁਖ ਨਾਇਕਾਂ ਵਿਚ ਸ਼ਾਮਲ ਕੀਤੇ ਜਾ ਸਕਦੇ ਹਨ ਜੋ ਵਾਰੀ ਵਾਰੀ ਉਪਦੇਸ਼ਾਤਮਕ ਮੰਚ ਤੇ ਆਉਂਦੇ ਹਨ ਅਤੇ ਅਪਣੇ ਪਾਸ ਆਉਣ ਵਾਲੇ ਜਿਗਿਆਸੂਆਂ ਨੂੰ ਕਲਿਆਣ ਮਈ ਉਪਦੇਸ਼ ਕਰਕੇ, ਅਗਲੇ ਗੁਰੂ ਸਾਹਿਬ ਲਈ ਮੰਚ ਖਾਲੀ ਕਰ ਜਾਂਦੇ ਹਨ । ਨਿਰਦੇਸ਼ਕ ਭਾਈ ਮਨੀ ਸਿੰਘ ਜੀ ਦੀ ਜੋਤ ਸਾਰੀ ਰਚਨਾ ਵਿਚ ਰਮ ਰਹੀ ਹੈ ।

—o—

ਅਧਿਆਇ ਚੌਥਾ

# ਯੁਗ ਚਿਤ੍ਰਨ

ਸਾਖੀਕਾਰ ਦਾ ਮੁੱਖ ਪ੍ਰਯੋਜਨ ਤਾਂ ਭਾਵੇਂ ਯੁਗ ਚਿਤ੍ਰਨ ਨਹੀਂ ਸੀ ਪਰ ਫਿਰ ਵੀ ਸਹਿਜ ਸੁਭਾ ਹੀ ਉਸ ਤੋਂ ਅਪਣੇ ਯੁਗ ਦੀਆਂ ਬਹੁਤ ਸਾਰੀਆਂ ਗੱਲਾਂ ਇਸ ਵਿਚ ਉਲੀਕੀਆਂ ਗਈਆਂ। ਅਸਲ ਵਿਚ ਕੋਈ ਵੀ ਲੇਖਕ ਅਪਣੇ ਸਮੇਂ ਦੀ ਪੈਦਾਵਾਰ ਹੁੰਦਾ ਹੈ ਅਤੇ ਕਈ ਮਹਾਨ ਲੇਖਕ ਸਮੇਂ ਨੂੰ ਅਪਣੇ ਨਾਂ ਨਾਲ ਸੰਬੰਧਤ ਕਰ ਲੈਂਦੇ ਹਨ। ਅਜਿਹਾ ਹਰ ਸਾਹਿਤ ਵਿਚ ਹੋਇਆ ਹੈ। ਸ਼ੈਕਸਪੀਅਰ, ਮਿਲਟਨ, ਟੇਨੀਸਨ, ਕਾਲੀਦਾਸ ਅਤੇ ਗੁਰੂ ਨਾਨਕ ਜਿਹੇ ਮਹਾਨ ਲੇਖਕਾਂ ਅਜਿਹਾ ਹੀ ਕੀਤਾ ਹੈ। ਉਨ੍ਹਾਂ ਦੇ ਸਮੇਂ ਉਨ੍ਹਾਂ ਦੀ ਸ਼ਖਸੀਅਤ ਦਾ ਸਿੱਕਾ ਮੰਨਦੇ ਹਨ ਅਤੇ ਮੰਨਦੇ ਰਹਿਣਗੇ।

ਲੇਖਕ ਭਾਵੇਂ ਕਿੰਨਾ ਵੀ ਅਪਣੇ ਸਮੇਂ ਤੋਂ ਨਿਰਲੇਪ ਰਹਿ ਕੇ ਰਚਨਾਵਾਂ ਰਚੇ, ਰਚਨਾ ਦੇ ਗਗਨ ਵਿਚ ਟੁੱਟੇ ਸਿਤਾਰਿਆਂ ਦੀਆਂ ਲੀਕਾਂ ਉਸਦੇ ਸਮੇਂ ਨੂੰ ਪ੍ਰਦਰਸ਼ਤ ਕਰ ਹੀ ਜਾਂਦੀਆਂ ਹਨ। ਅਸੀਂ ਇਨ੍ਹਾਂ ਲੀਕਾਂ ਨੂੰ 'ਸਿਖਾਂ ਦੀ ਭਗਤਮਾਲਾ' ਵਿਚੋਂ ਇਕੱਤਰ ਕਰਕੇ ਇਸ ਰਚਨਾ ਵਿਚ ਚਿਤਰੇ ਯੁਗ ਨੂੰ ਮੂਰਤੀਮਾਨ ਕਰਨ ਦਾ ਯਤਨ ਕਰਦੇ ਹਾਂ .

## ਰਾਜਨੀਤਕ ਅਵਸਥਾ

ਭਾਰਤ ਵਿਚ ਮੁਗਲਾਂ ਦਾ ਰਾਜਕਾਲ ਸੀ। ਔਰੰਗਜ਼ੇਬ ਮਰ ਚੁੱਕਾ ਸੀ। ਉਸਤੋਂ ਬਾਦ ਕੋਈ ਸ਼ਕਤੀਸਾਲੀ ਰਾਜਾ ਗੱਦੀ ਤੇ ਨਾ ਬੈਠਿਆ। ਇਹ ਸਮਾਂ ਬਹੁਤ ਗੜਬੜ ਦਾ ਸੀ। ਬਾਦਸ਼ਾਹ ਦਾ ਹੁਕਮ ਚਲਦਾ ਸੀ। ਦਰਬਾਰ ਦੇ ਗੁਪਤ ਭੇਦ ਕੁਝ ਖ਼ਾਸ ਬੰਦਿਆਂ ਪਾਸ ਹੁੰਦੇ ਸਨ। ਮੁਗਲਾਂ ਦੀਆਂ ਫੌਜਾਂ ਕਈ ਵਾਰ ਪਿੰਡਾਂ ਵਿਚ ਆਪ ਲੁੱਟ ਖਸੁੱਟ ਕਰ-ਦੀਆਂ ਸਨ। ਠਾਣਿਆਂ ਦੀ ਵਿਵਸਥਾ ਕੀਤੀ ਗਈ ਸੀ। ਅਫ਼ਸਰ ਦਿਲੀ ਤੋਂ ਚਲਦੇ ਅਤੇ ਰਾਹ ਵਿਚ ਸਰਹੰਦ ਆਦਿ ਜਿਹੜੇ ਠਾਣੇ ਲਾਹੌਰ, ਕਾਬਲ ਤਕ ਆਉਂਦੇ ਉਨ੍ਹਾਂ ਦਾ ਪ੍ਰਬੰਧ ਵੇਖਦੇ ਚਲੇ ਜਾਂਦੇ। ਪ੍ਰਭਾਵਸ਼ਾਲੀ ਅਸਰ ਰਸੂਖ ਵਾਲੇ ਲੋਕ ਅਪਣੇ ਵਿਰੋਧੀਆਂ ਨੂੰ ਕੋਈ ਤੁਹਮਤ ਲਾਕੇ ਕੈਦ ਵਿਚ ਸੁਟਵਾ ਦਿੰਦੇ ਸਨ ਅਤੇ ਕਈ ਵਾਰੀ ਕੈਦੀ ਰਾਤ ਦੇ ਸਮੇਂ, ਅੱਖ ਬਚਾ ਕੇ, ਕੈਦ ਵਿਚੋਂ ਨੱਸ ਵੀ ਜਾਇਆ ਕਰਦੇ ਸਨ। ਗੁਜਰ ਲੁਹਾਰ ਵਾਲੀ ਸਾਖੀ ਨੰ. 16 ਵਿਚ ਇਸ ਦਸ਼ਾ ਸੰਬੰਧੀ ਵਰਨਣ ਹੈ।

ਇਕ ਦਿਨ ਇਕ ਸਾਧ ਹੈਸਨ ਅਤੇ ਕਿਸੇ ਨੇ ਤੁਹਮਤ ਲਾ ਕੇ ਰਾਜ ਦੁਆਰੇ ਬੰਧਾਇ ਦਿਤੇ ਸਿਨ। ਤੇ ਅਧੀ ਰਾਤ ਦੇ ਸਮੇਂ ਉਹ ਬੰਦੀ ਖਾਨੇ ਥੀ ਨਿਕਸੇ, ਗੁਜਰ ਲੁਹਾਰ ਦੇ ਘਰੁ ਆਏ। ਉਨਾ ਕਿਹਾ ਪਰਮੇਸਰ ਨਮਿਤ ਅਸਾਡੀਆਂ ਗਈਆਂ ਵਢੋ'। ਫੌਜੀ ਸਿਪਾਹੀਆਂ ਦੇ ਹਥਿਆਰ ਚੈਕ ਜਾਂਦੇ ਸਨ ਸਰਕਾਰ ਦੀ ਆਮਦਨ ਦਾ ਸਾਧਨ ਮਾਲੀਏ ਦੀ ਉਗਰਾਹੀ ਸੀ। ਇਸ ਸੰਬੰਧੀ ਉਦਾਹਰਣ ਪ੍ਰਸਤੁਤ ਹੈ।

'ਏਕ ਭਾਵਲੀ ਦੇ ਵੰਡ ਦੇਵਣੇ ਵਾਲੇ ਹੋਤੇ ਹੈਂ, ਸੋ ਸਦੀਵ ਹੀ ਉਸਕੇ ਬੀਚ ਮੁਹਸਲੁ ਹੋਤਾ ਹੈ, ਦਾਣ ਸੇ ਦਾਣਾ ਬਾਟ ਲੇਤਾ ਹੈ। ਜੋ ਕਛੁ ਖਿਆਨਤ ਕਰੇ ਤਾਂ ਭੰਡ ਉਸ ਕਉ ਦੇਤੇ ਹੈ। ਅਰੁ ਏਕ ਪਟਣੀ ਹੋਤੇ ਹੈਨਿ। ਉਨ ਕੇ ਪਿਛੇ ਛੇਮਾਹੀ ਆਦਮੀ ਆਵਤਾ ਹੈ, ਉਹੁ ਪਟਾ ਭਰ ਦੇਤੇ ਹੈਂ। ਓਹ ਬਾਜ ਘੋੜਾ ਸਉਗਾਤ ਦੇ ਦੇਤੇ ਹੈ ਅਰੁ ਮੁਲਖ ਪਏ ਖਾਤੇ ਹੈ।...ਪਾਤਸਾਹ ਕੇ ਸਾਥ ਚੜਤੇ ਹੈਂ, ਤਾ ਖਾਵਣੇ ਕਉ ਭੀ ਲੇਤੇ ਹੈਨਿ। ਸਾਥ ਹੀ ਹੁਕਮ ਕਰਤੇ ਹੈ—"

(ਸਾਖੀ ੪੬)

ਭਾਈ ਬੁਢਾ ਫਸਲਾਂ ਦੇ ਮੁਗਲਾਂ ਵਲੋਂ ਉਜਾੜਨ ਸੰਬੰਧੀ ਕਹਿੰਦਾ ਹੈ:

'ਜੀ ਅਸਾਡੇ ਪਿੰਡ ਵਿਚਿ ਮੁਗਲ ਆਨ ਉਤਰੇ ਸਿਨ, ਨਾਲੇ ਓਨਾ ਕਚੀਆਂ ਖੇਤੀਆਂ ਵਢ ਲਈਆਂ, ਨਾਲੇ ਪਕੀਆ, ਨਾਲੇ ਡਡੁਰੀਆ।'

(ਸਾਖੀ ੧੩)

**ਧਾਰਮਿਕ ਅਵਸਥਾ** :

'ਸਿਖਾਂ ਦੀ ਭਗਤਮਾਲਾ' ਧਾਰਮਿਕ ਪੋਥੀ ਹੋਣ ਕਾਰਨ ਯੁਗ ਦੀ ਧਾਰਮਿਕ ਅਵਸਥਾ ਦਾ ਵਿਸ਼ੇਸ਼ ਰੂਪ ਵਿਚ ਚਿਤ੍ਰਨ ਹੋਇਆ ਹੈ। ਧਰਮ ਦੇ ਤੌਰ ਤੇ ਸਿਖਾਂ ਲਈ ਇਹ ਯੁਗ-ਬਦਲੀ (Transitional Period) ਸੀ। ੧੬੯੯ ਈ. ਵਿਚ ਖਾਲਸੇ ਦੀ ਸਿਰਜਣਾ ਹੋ ਚੁੱਕੀ ਸੀ। ਉਹ ਆਪਣੀਆਂ 'ਰਹਿਤਾਂ ਅਤੇ ਕਰਤੂਤਾਂ' ਸੰਬੰਧੀ ਇਸ ਪੋਥੀ ਵਿਚੋਂ ਜਾਣਕਾਰੀ ਲੈ ਰਹੇ ਹਨ। ਸਾਖੀ 124 ਵਿਚ ਭਾਵੇਂ ਬਹੁਤ ਸਾਰੀਆਂ ਗੱਲਾਂ ਅਜਿਹੀਆਂ ਹਨ ਜੋ ਗੁਰਮਤਿ ਮਰਯਾਦਾ ਦੇ ਉਲਟ ਹਨ ਪਰ ਇਸ ਵਿਚ ਧਾਰਮਿਕ ਖੇਤਰ ਵਿਚ ਹਿੰਦੂ-ਮਤ ਨਾਲੋਂ ਆਈ ਤਬਦੀਲੀ ਸੰਬੰਧੀ ਅਤੇ ਨਵੇਂ ਵਿਧਾਨ ਸੰਬੰਧੀ ਮਹੱਤਵਪੂਰਵਕ ਪ੍ਰਸ਼ਨ ਉਠਾਏ ਗਏ ਹਨ। ਉਨ੍ਹਾਂ ਦਾ ਸਮਾਧਾਨ ਗੁਰੂ ਸਾਹਿਬ ਪਾਸੋਂ ਕਰਵਾਇਆ ਗਿਆ ਹੈ।

ਪੂਰਨ ਗੁਰਸਿਖ ਸਵੇਰੇ ਸਾਜਰੇ ਉਠਦੇ, ਇਸ਼ਨਾਨ ਉਪਰੰਤ ਬਾਣੀ ਪੜਦੇ। ਉਨ੍ਹਾਂ ਨੇ ਧਾਰਮਿਕ ਕੇਂਦਰ 'ਧਰਮਸ਼ਾਲਾਵਾਂ' ਬਨਾਈਆਂ ਹੋਈਆਂ ਸਨ। ਉਨ੍ਹਾਂ ਨੇ ਮੜ੍ਹੀਆਂ, ਮਟਾਂ ਆਦਿ ਦੀ ਪੂਜਾ ਤਿਆਗ ਦਿਤੀ ਸੀ। ਕਈ ਲੋਕ ਸਾਧ ਸੰਗਤ ਤੋਂ ਕੁਸੰਗਤ ਵਿਚ

ਰਲ ਜਾਂਦੇ ਸਨ ਪਰ ਉਥੇ ਸ਼ਬਦ ਦਾ ਪਰਚਾ ਨਾ ਮਿਲਣ ਕਾਰਨ ਵਾਪਸ ਸਾਧ ਸੰਗਤ ਵਿਚ ਚਲੇ ਜਾਂਦੇ ਸਨ ।

ਧਰਮ ਦੇ ਨਾਂ ਉਤੇ ਠੱਗੀ ਵੀ ਚਲਦੀ ਸੀ । ਅਜਿਹਾ ਜ਼ਿਕਰ 'ਮੂਲੇ ਕੀੜੇ' ਦੀ ਸਾਖੀ ਵਿਚ ਵੇਖੋ :

> ਇਕ ਠਗ ਸੀ । ਉਹ ਸ਼ਬਦ ਬਾਣੀ ਬਹੁਤੀ ਕੰਠ ਕਰ ਕੇ ਮੂਲੇ ਦੇ ਘਰ ਆਇਆ ਅਤੇ ਮੂਲੇ ਬਹੁਤ ਸੇਵਾ ਟਹਿਲ ਕੀਤੀ ਤੇ ਰਾਤ ਨੂੰ ਮੂਲੇ ਦੀ ਸਿਖਣੀ ਆਪਣੇ ਭੂਖਨਿ ਲਾਹਿ ਕੇ ਆਲੇ ਦੇ ਵਿਚ ਡਬਾ ਭੂਖਣਾ ਦਾ ਰਖ ਕੇ ਸੌ ਰਹੀ, ਤੇ ਮੂਲਾ ਭੀ ਸੋਇ ਰਿਹਾ ਤਾਂ ਠਗ ਉਠ ਕੇ ਡਬਾ ਭੂਖਣਾ ਦਾ ਲੈਕੇ ਉਠ ਚਲਿਆ ।'
>
> (ਸਾਖੀ ੧੨)

ਭਾਗੀਰਥ ਵਾਲੀ ਸਾਖੀ ਤੋਂ ਸੰਕੇਤ ਮਿਲਦਾ ਹੈ ਕਿ ਹਿੰਦੂਆਂ ਵਿਚ ਦੁਰਗਾ ਅਤੇ ਵਿਸ਼ੇਸ਼ ਕਰਕੇ ਕਾਲੀ ਦੀ ਉਪਾਸ਼ਨਾ ਹੁੰਦੀ ਸੀ । ਬ੍ਰਹਮਾ, ਵਿਸ਼ਨੂ, ਮਹੇਸ਼ ਦੀ ਪੂਜਾ ਕਰਦੇ ਸਨ । ਹੋਮ, ਬ੍ਰਤ, ਜੱਗ, ਟੂਣੇ ਅਤੇ ਪਿਤ੍ਰਾਂ ਨੂੰ ਸਰਾਧ ਦਾ ਰਿਵਾਜ ਸੀ । ਸਾਧੂ, ਸੰਤ ਆਪਣੀਆਂ ਬ੍ਰਿਤਾਂ ਭਗਤੀ ਵਿਚ ਇਕਾਗਰ ਕਰਨ ਹਿਤ 'ਅਮਲ ਖਾਧਾ ਅਤੇ ਰੁਗ ਛਕਿਆ' ਕਰਦੇ ਸਨ । ਜੋਗੀ ਹੱਟੀਆਂ ਤੇ ਝਗੜਦੇ ਫਿਰਦੇ ਸਨ । ਸੰਗਤਾਂ ਟੋਲੀਆਂ ਵਿਚ ਗੁਰੂ ਸਾਹਿਬਾਨ ਦੇ ਦਰਸ਼ਨਾਂ ਨੂੰ ਜਾਇਆ ਕਰਦੀਆਂ ਸਨ ।

ਮੁਸਲਮਾਨ ਰੋਜ਼ੇ, ਨਮਾਜ਼ ਅਤੇ ਰਮਜ਼ਾਨ ਆਦਿ ਵਿਚ ਵਿਸ਼ਵਾਸ਼ ਕਰਦੇ ਸਨ । ਉਨ੍ਹਾਂ ਦੇ ਧਰਮ ਨੂੰ ਰਾਜ ਵਲੋਂ ਵੀ ਸਹੂਲਤਾਂ ਸਨ । ਪਰ ਕਾਜ਼ੀਆਂ ਦਾ ਧਿਆਨ ਕਈ ਵਾਰ ਇਕਾਗਰ ਨਹੀਂ ਸੀ ਰਹਿੰਦਾ । ਇਸ ਸੰਬੰਧੀ ਸੰਕੇਤ ਸਾਖੀ ਦੌਲਤ ਖ਼ਾਂ ਵਾਲੀ ਵਿਚ ਇਉਂ ਮਿਲਦਾ ਹੈ :

> '......ਪਰ ਜਦ ਤੁਸੀਂ ਨਿਮਾਜ ਪੜਨ ਲਗੇ ਹੋ ਤਾਂ ਤੁਸਾਡੀ ਨਿਮਾਜ ਕਬੂਲ ਨਹੀਂ ਪਈ । ਤਾ ਬਾਬੇ ਕਹਿਆ ਇਨਾ ਦਾ ਇਮਾਮੁ ਤੂ ਹੈ, ਤੇਰੇ ਘਰ ਘੋੜੀ ਸੂਈ ਹੋਈ ਹੈ, ਸੀ, ਤੇਰੇ ਘਰ ਵਿਚ ਖੂਹ ਹੈ ਸੀ, ਤੇਰਾ ਧਿਆਨ ਓਧਰ ਗਿਆ ਸੀ ।'
>
> (ਸਾਖੀ ੧੯)

ਹਿੰਦੂ ਲੋਕ ਗੰਗਾ ਆਦਿ ਤੀਰਥਾਂ ਤੇ ਇਸ਼ਨਾਨ ਕਰਨ ਜਾਇਆ ਕਰਦੇ ਸਨ । ਸਿਖਾਂ ਦਾ ਤੀਰਥ ਅਸਥਾਨ ਅੰਮ੍ਰਿਤਸਰ ਸਭ ਤੋਂ ਮਹਾਨ ਮੰਨਿਆ ਜਾਣ ਲੱਗਾ ।

ਸਿਖਾਂ ਵਿਚ ਗੁਰੂ ਘਰ ਦੇ ਸ਼ਰਧਾਲੂਆਂ ਨੂੰ ਗੁਰਮੁਖ ਕਿਹਾ ਜਾਂਦਾ ਅਤੇ ਗੁਰ ਘਰ ਦੇ ਵਿਰੋਧੀਆਂ ਨੂੰ ਮਨਮੁੱਖ ਕਿਹਾ ਜਾਂਦਾ ਸੀ ਜਿਨ੍ਹਾਂ ਦਾ ਮਨ ਸ਼ਬਦ ਦੀ ਥਾਂ ਹੋਰਨਾਂ ਵਿਸ਼ਿਆਂ ਵਿਚ ਪਿਆ ਹੁੰਦਾ ਸੀ ।

**ਸਮਾਜਿਕ ਅਵਸਥਾ :**

ਸਾਹਿਤ ਸਮਾਜ ਦੀ ਦੇਣ ਹੈ । ਇਸ ਵਾਰਤਕ ਰਚਨਾ ਵਿਚ ਸਮਾਜ ਦੀ ਵਧੀਆ ਝਾਕੀ ਮਿਲਦੀ ਹੈ । ਉਸ ਸਮੇਂ ਨਾਵਾਂ ਨਾਲ ਜਾਤਾਂ ਲਿਖਣ ਦਾ ਰਿਵਾਜ਼ ਹੈ ਸੀ । ਅੱਜ ਵੀ ਉਨ੍ਹਾਂ ਉਪਜਾਤਾਂ ਵਿਚੋਂ ਬਹੁਤ ਸਾਰੀਆਂ ਨਾਵਾਂ ਨਾਲ ਲਿਖਣ ਦਾ ਰਿਵਾਜ ਪ੍ਰਚਲਤ ਹੈ । ਅਜਿਹੀਆਂ ਜਾਤਾਂ ਦੇ ਨਾਵਾਂ ਦਾ ਜ਼ਿਕਰ ਭਗਤਮਾਲਾ ਦੇ ਆਦਿ ਤੋਂ ਅੰਤ ਤਕ ਹੈ । ਉਦਾ-ਹਰਣ ਵਜੋਂ ਸੰਘਰ, ਭੰਡਾਰੀ, ਕੋਹਲੀ, ਘੇਈ, ਕੀੜਾ, ਸੇਇਗੀ, ਓਹਰੀ, ਉਪਲ, ਰੰਧਾਵਾ, ਪਾਸੀ, ਝਟਾ, ਖੋਦੜਾ, ਸੂਹੜ, ਜੁਲਕਾ, ਭੱਲਾ, ਮਹਿਤਾ, ਸੂਦ, ਚਉਝੜ, ਕਪੂਰ, ਵਿਝ, ਭਾਰਦੁਆਜ ਆਦਿ ਦਾ ਜ਼ਿਕਰ ਹੈ ।

ਉਸ ਸਮਾਜ ਵਿਚ ਲੋਕਾਂ ਦੇ ਨਾਂ ਕਿਸ ਪ੍ਰਕਾਰ ਦੇ ਸਨ ਇਸ ਸੰਬੰਧੀ ਵੀ ਵਿਸ-ਤ੍ਰਿਤ ਜਾਣਕਾਰੀ ਉਪਲਬਧ ਹੁੰਦੀ ਹੈ । ਜਿਵੇਂ ਅਜਬ, ਅਜਾਇਬ, ਉਮਰ, ਸਾਹ, ਟੋਡਾ, ਛਜੂ, ਮਾਈ ਦਿਤਾ, ਝੰਝੀ, ਉਗ੍ਰਸੈਨ, ਮਾਂਗਾ, ਭਗਤ, ਡਲੂ, ਸਵਾਮੀ ਦਾਸ, ਭੇਖਾਰੀ, ਚੂਹੜ, ਨਿਵਲਾ, ਤਖਤੂ, ਪਰਸਰਾਮ, ਮਾਈਆ, ਪਿਰਾਗਾ, ਤੋਤਾ, ਗੰਗਾ, ਭੀਵਾ, ਸੰਦੋ, ਲਧਾ, ਮੰਝ ਅਤੇ ਮੰਗੀਣਾ ਆਦਿ ।

ਸਿਖ, ਹਿੰਦੂਆਂ ਵਾਲੇ ਬ੍ਰਤ ਜਿਵੇਂ ਅਸ਼ਟਮੀ, ਸ਼ਿਵਰਾਤ੍ਰੀ, ਇਕਾਦਸ਼ੀ ਆਦਿ ਤਿਆਗ ਕੇ ਸਿਖਾਂ ਵਾਲੇ ਕੰਮ ਸ਼ਬਦ ਕੀਰਤਨ ਆਦਿ ਕਰਨ ਲਗ ਪਏ ਸਨ ਅਤੇ ਸੰਗ੍ਰਾਂਦ, ਉਮਾਵਸ, ਦੀਪਮਾਲਾ, ਵਿਸਾਖੀ, ਦੁਸਹਿਰਾ ਆਦਿ ਮੰਨਾਦੇ ਸਨ ।

ਜਦੋਂ ਕਿ ਬ੍ਰਾਹਮਣ ਅਤੇ ਹੋਰ ਹਿੰਦੂ ਜਾਤੀਆਂ ਦੇ ਲੋਕ ਦਿਨ ਅਤੇ ਵਾਰਾਂ ਦਾ ਵਿਚਾਰ ਕਰਦੇ ਸਨ ਅਤੇ ਕਿਸੇ ਦਿਸ਼ਾ ਵਲ ਜਾਣ ਲਈ ਨਛੱਤਰ ਆਦਿ ਵੇਖਦੇ ਸਨ, ਸਿਖਾਂ ਵਿਚ ਅਜਿਹੇ ਵਹਿਮ ਮਿਟਦੇ ਜਾ ਰਹੇ ਸਨ । ਇਹ ਪ੍ਰਾਣਸੰਗਲੀ ਪ੍ਰਾਪਤ ਕਰਨ ਵਾਲੀ ਸਾਖੀ ਵਿਚ ਸਪਸ਼ਟ ਹੈ । ਬ੍ਰਾਹਮਣ ਕਿਸੇ ਕੰਮ ਲਈ ਟੁਰਨ ਸਮੇਂ ਚੰਗੇ ਸ਼ਗਨ ਵਿਚ ਵਿਸ਼ਵਾਸ਼ ਰਖਦੇ ਸਨ ।

ਸਮਾਜ ਵਿਚ ਉਸ ਸਮੇਂ ਚਲਦੇ ਫਿਰਦੇ ਗਾਉਣ ਵਾਲੇ ਰਾਗ ਗਾਕੇ ਅਤੇ ਅਮੀਰਾਂ ਨੂੰ ਪ੍ਰਸੰਨ ਕਰਕੇ ਅਪਣਾ ਗੁਜ਼ਾਰਾ ਕਰਦੇ ਸਨ । ਲੋਕੀ 'ਪਰਾਲਬਧ' ਵਿਚ ਵਿਸ਼ਵਾਸ਼ ਕਰਦੇ ਸਨ ।

ਚੋਰੀਆਂ ਆਮ ਹੁੰਦੀਆਂ ਸਨ । ਪਸ਼ੂਆਂ ਦੀ ਚੋਰੀ ਵਧੀਕ ਸੀ । ਲੋਕੀ ਚੋਰਾਂ ਦਾ ਪਿਛਾ ਕਰਦੇ ਸਨ ਅਤੇ ਕਈ ਵਾਰੀ ਚੋਰਾਂ ਦੀ ਬੰਦੂਕ ਦੀ ਗੋਲੀ ਦਾ ਨਿਸ਼ਾਨਾ ਵੀ ਹੋ ਜਾਇਆ ਕਰਦੇ ਸਨ (ਸਾਖੀ ਕਪੂਰ ਦੇਵ, 58) ਲੋਕੀ ਦੂਰ ਤੇ ਸਫ਼ਰ ਉਪਰ ਜਾਣ ਸਮੇਂ ਅਪਣਾ ਮਾਲ ਕਿਸੇ ਸ਼ਾਹੂਕਾਰ ਪਾਸ ਵਹੀ ਵਿਚ ਦਰਜ਼ ਕਰਵਾਕੇ ਜ਼ਮਾਂ ਕਰਵਾ ਜਾਂਦੇ ਸਨ (ਸਾਖੀ ਭਾਈ ਭੀਵਾ, ਰੂਪਚੰਦ) ।

ਵਿਆਹਾਂ ਸ਼ਾਦੀਆਂ ਉਪਰ ਅਧਿਕ ਖ਼ਰਚ ਕੀਤਾ ਜਾਂਦਾ ਸੀ । ਜੰਨਾਂ ਪੰਜ ਪੰਜ ਦਿਨ ਤਕ ਰੱਖੀਆਂ ਜਾਂਦੀਆਂ ਸਨ । ਫੇਰਿਆਂ ਦੇ ਨਾਲ ਨਾਲ ਅਨੰਦਾਂ ਦਾ ਰਿਵਾਜ਼ ਚਾਲੂ

ਹੋ ਗਿਆ ਸੀ ।

ਹਿੰਦੂਆਂ ਵਿਚ ਪਿਤਰ ਪੂਜਾ ਅਜੇ ਭੀ ਹੁੰਦੀ ਸੀ । ਅਸਤੀਆਂ ਆਮ ਤੌਰ ਤੇ ਗੰਗਾ ਵਿਚ ਹੀ ਪਾਈਆਂ ਜਾਂਦੀਆਂ ਸਨ । ਸਹਿਜਧਾਰੀ 'ਗਰੁੜ ਪੁਰਾਣ' ਦੀ ਕਥਾ ਵੀ ਕਰਵਾ ਲੈਂਦੇ ਸਨ । ਸਿਖਾਂ ਨੂੰ ਪੰਜਾਂ ਮੇਲਾਂ ਵਾਲਿਆਂ ਨਾਲ ਵਰਤਣ ਦੀ ਮਨਾਹੀ ਸੀ ਕਿਉਂਕਿ ਉਹ ਗੁਰੂ ਘਰ ਦੇ ਦੋਖੀ ਸਨ ।

ਲੁਹਾਰਾਂ, ਠਠਿਆਰਾਂ ਪਾਸ ਕੰਮ ਕਰਨ ਲਈ ਖੱਲਾਂ ਹੁੰਦੀਆਂ ਸਨ । ਪਿੰਡਾ ਵਿਚ ਮਹੀਜਾਂ ਨੂੰ ਦਵਾਈ ਦੇਣ ਲਈ ਵੈਦ ਹੁੰਦੇ ਸਨ ਪਰ ਕਈ ਵਾਰੀ ਉਹ ਬੀਮਾਰੀ ਦੀ ਸਹੀ ਪਛਾਣ ਨਹੀਂ ਸਨ ਕਰ ਸਕਦੇ :—

> 'ਜੈਸੇ ਵੈਦ ਕੇ ਘਰਿ ਸਰਬ ਅਉਖਦੁ ਹੋਤੇ ਹੈਨਿ । ਗਰਮੀ ਕੇ ਤਾਪ ਦਾ, ਸਰਦੀ ਕੇ ਤਾਪ ਦਾ, ਕਫਿ ਦੇ ਤਾਪ ਦਾ ਔਖਦੁ ਭਿੰਨ ਭਿੰਨ ਹੋਤੇ ਹੈ । ਸਤ ਵੈਦ ਰੋਗੀ ਕਾ ਨਾਟਕਾ ਲਘੀ ਦੇਖਿ ਕਰਿ ਜੈਸਾ ਤਾਪੁ ਹੋਤਾ ਹੈ, ਤੈਸਾ ਔਖਦੁ ਦੇਤੇ ਹੈ, ਤਾ ਰੋਗੀ ਕਾ ਰੋਗਿ ਕਟਿਆ ਜਾਤਾ ਹੈ । ਤੇ ਜੋ ਅਜਾਣ ਵੈਦ ਹੋਤਾ ਹੈ ਤਾਂ ਰੋਗ ਕਟਿਆ ਨਹੀਂ ਜਾਤਾ ਰੋਗੁ ਔਰੁ ਹੋਤਾ ਹੈ ਅਰੁ ਅਉਖਧੁ ਅਉਰ ਕਰਤਾ ਹੈ ।'
>
> (ਸਾਖੀ ਜਟੂ, ੪੭)

ਆਉਣ ਜਾਣ ਲਈ ਘੋੜਿਆਂ ਅਤੇ ਰਥ ਦੀ ਅਸਵਾਰੀ ਕੀਤੀ ਜਾਂਦੀ ਸੀ । ਆਮ ਲੋਕੀ ਪੈਦਲ ਹੀ ਸਫਰ ਕਰਦੇ ਸਨ । ਰਾਹਾਂ ਵਿਚ ਸੱਪ ਆਦਿ ਰਾਹੀਆਂ ਦੇ ਰਾਹ ਘੇਰ ਲੈਂਦੇ ਸਨ । ਇਸ ਪ੍ਰਕਾਰ ਸਫ਼ਰ ਖਤਰੇ ਤੋਂ ਖਾਲੀ ਨਹੀਂ ਸਨ ।

**ਆਰਥਕ ਅਵਸਥਾ :**

ਸਮਾਜ ਵਿਚ ਆਰਥਕ ਪਾੜਾ ਵਧੀਕ ਸੀ । ਗਰੀਬ ਲੋਕੀ ਅਮੀਰਾਂ ਦੇ ਪਸ਼ੂਆਂ ਲਈ ਘਾਹ ਦੀਆਂ ਪੰਡਾਂ ਖੋਦਕੇ ਲਿਆਉਂਦੇ ਸਨ । ਲਕੜਾਂ ਕੱਟਣ ਦੀ ਸਖਤ ਮਿਹਨਤ ਕਰਨ ਵਾਲਿਆਂ ਨੂੰ ਵੀ ਮਜ਼ਦੂਰੀ ਘੱਟ ਹੀ ਮਿਲਦੀ ਸੀ । ਇਨ੍ਹਾਂ ਦੇ ਮੁਕਾਬਲੇ ਲੂਣ, ਅੰਨ ਅਤੇ ਬਜ਼ਾਜ਼ੀ ਦਾ ਕੰਮ ਕਰਨ ਵਾਲੇ ਘੱਟ ਮਿਹਨਤ ਕਰਕੇ ਅਪਣੇ ਹੱਥ ਰੰਗ ਰਹੇ ਸਨ । ਵਪਾਰੀ ਲੋਕ ਜਵਾਹਰ, ਹੀਰੇ ਮੋਤੀਆਂ ਦਾ ਵਪਾਰ ਕਰਦੇ ਸਨ ।

ਜੰਨਾਂ ਕਿਉਂ ਜੋ ਕਈ ਦਿਨ ਰਖਣੀਆਂ ਪੈਂਦੀਆਂ ਸਨ । ਇਸ ਲਈ ਲੜਕੀਆਂ ਦੇ ਮਾਪਿਆਂ ਨੂੰ ਉਨ੍ਹਾਂ ਦੇ ਸੰਭਾਲਣ ਦੀ ਚਿੰਤਾ ਲੱਗੀ ਰਹਿੰਦੀ ਸੀ ।

ਸਿਪਾਹੀਆਂ ਦੀ ਤਨਖਾਹ, ਪੰਜ ਰੁਪਏ ਰੋਜ ਭਾਈ ਤਿਲੋਕੇ ਦੀ ਦੱਸੀ ਹੈ ਜਿਸ ਵਿਚੋਂ ਉਹ ਸਵਾ ਰੁਪਿਆ ਦੇਗ ਅਤੇ ਸਵਾ ਰੁਪਿਆ ਗਰੀਬਾਂ ਲਈ ਅਤੇ ਅਢਾਈ ਰੁਪੈ ਅਪਣੇ ਖ਼ਰਚ ਕਰ ਲੈਂਦਾ ਸੀ ।

ਫਸਲਾਂ ਦੀ ਸਿੰਜਾਈ ਖੂਹਾਂ ਨਾਲ ਕੀਤੀ ਜਾਂਦੀ ਸੀ । ਕਿਸਾਣ ਨਾਲ ਦੇ ਖੂਹ ਵਾਲੇ ਪਾਸੋਂ ਵੀ ਪਾਣੀ ਲੈ ਲਿਆ ਕਰਦੇ ਸਨ । ਪਰ ਵਧੇਰੇ ਕਿਸਾਨਾਂ ਦਾ ਨਿਰਭਰ ਵਰਖਾ

ਉਪਰ ਸੀ। ਉਹ ਅਪਣੀਆਂ ਪੈਲੀਆਂ ਵਧੀਆਂ ਤਿਆਰ ਕਰਕੇ ਰੱਖਦੇ ਸਨ ਤਾਂ ਜੋ ਰਸਵਾਂ ਮੀਂਹ ਨਾਲ ਭੋ ਨੂੰ ਲਾਭ ਪੁਜੇ।(ਸਾਖੀ ੪੨) ਬਜ਼ੁਰਗ ਲੋਕ ਅਪਣੀ ਖੇਤੀ ਦਾ ਕੰਮ ਜਵਾਨ ਪੁਤਰਾਂ ਨੂੰ ਸੰਭਾਲਕੇ ਆਪ ਗੁਰੂ ਘਰ ਦੀ ਸੇਵਾ ਕਰਦੇ ਸਨ। ਸਰਹੱਦਾਂ ਤੇ ਸੋਗਾਤ ਵਾਲੇ ਘੋੜਾ ਜਾਂ ਬਾਜ ਦੇ ਕੇ ਮੁਲਖ ਖਾਂਦੇ ਸਨ। (ਸਾਖੀ ੪੭)

ਹਨੇਰੀਆਂ ਅਤੇ ਵਧੇਰੀ ਵਰਖਾ ਕਈ ਵਾਰ ਬੜਾ ਨੁਕਸਾਨ ਕਰਦੀ ਸੀ। ਘੁਮਿਆਰ ਇਟਾਂ ਦੇ ਆਵੇ ਪਕਾਂਦੇ ਸਨ। ਕਈ ਵਾਰ ਜੇ ਆਵਾ ਕੱਚਾ ਰਹਿ ਜਾਂਦਾ ਸੀ ਅਤੇ ਵਰਖਾ ਦੀ ਅਧਿਕਤਾ ਕਾਰਣ ਉਨ੍ਹਾਂ ਦੀਆਂ ਪਿਲੀਆਂ ਇਟਾਂ ਵੀ ਮਹਿੰਗੇ ਭਾਅ ਤੇ ਵਿਕ ਜਾਂਦੀਆਂ ਸਨ :—

......ਪਰ ਲਹੌਰ ਵਿਚ ਬਰਸਾਤ ਬਹੁਤ ਲਗੇਗੀ। ਪਿਲੀਆਂ ਇਟਾਂ ਪਕੀਆਂ ਦੇ ਮੁਲੁ ਵਿਕਣਗੀਆਂ।'

(ਸਾਖੀ ਭਾਈ ਬੁਧੂ)

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਭਾਵੇਂ ਸਾਖੀਕਾਰ ਦਾ ਮੁੱਖ ਉਦੇਸ਼ ਯੁੱਗ ਚਿਤ੍ਰਨ ਨਹੀਂ ਸੀ ਪਰ ਕਿਉਂ ਜੋ ਸਾਹਿਤ ਸਮਾਜ ਦਾ ਦਰਪਣ ਹੋਇਆ ਕਰਦਾ ਹੈ, ਇਸ ਲਈ 'ਸਿਖਾਂ ਦੀ ਭਗਤਮਾਲਾ' ਦੇ ਛੋਟੇ ਜਿਹੇ ਦਰਪਣ ਵਿਚੋਂ ਅਠਾਰਵੀਂ ਸਦੀ ਦੇ ਪਹਿਲੇ ਅੱਧ ਦੇ ਦਰਸ਼ਨ ਕੀਤੇ ਜਾ ਸਕਦੇ ਹਨ ਪਰ ਇਨ੍ਹਾਂ ਦਰਸ਼ਨਾਂ ਲਈ ਪਾਠਕ ਨੂੰ ਦਰਪਣ ਨੀਝ ਲਾਕੇ ਤੱਕਣਾ ਹੋਵੇਗਾ।

—o—

## ਅਧਿਆਇ ਪੰਜਵਾਂ

# ਵਾਰਤਕ ਵੰਨਗੀ

'ਸਿਖਾਂ ਦੀ ਭਗਤਮਾਲਾ' ਦਾ ਵਾਰਤਕ ਰੂਪ ਕੀ ਹੈ ? ਇਹ ਕਿਸ ਪ੍ਰਕਾਰ ਦੀ ਵਾਰਤਕ ਵੰਨਗੀ ਹੈ ? ਇਹ ਪ੍ਰਸ਼ਨ ਬਹੁਤ ਹੀ ਮਹੱਤਵ ਪੂਰਵਕ ਹਨ। ਇਸ ਪਾਠ ਵਿਚ ਇਸ ਗੱਲ ਤੇ ਵਿਚਾਰ ਕੀਤਾ ਜਾਵੇਗਾ।

ਸਤਾਰਵੀਂ ਸਦੀ ਵਿਚ ਪੰਜਾਬੀ ਵਾਰਤਕ ਵਿਚ ਬਹੁਤ ਸਾਰੀਆਂ ਵੰਨਗੀਆਂ ਹੋਂਦ ਵਿਚ ਆ ਚੁੱਕੀਆ ਸਨ। ਸਿਖਾਂ ਦੀ ਭਗਤਮਾਲਾ ਦੀ ਵਾਰਤਕ ਵੰਨਗੀ ਸੰਬੰਧੀ ਚਰਚਾ ਕਰਨ ਤੋਂ ਪਹਿਲਾਂ ਸਤਾਰਵੀਂ-ਅਠਾਰਵੀਂ ਸਦੀ ਵਿਚ ਪ੍ਰਚਲਿਤ ਵਾਰਤਕ ਰੂਪਾਂ ਬਾਰੇ ਚਰਚਾ ਕਰ ਲੈਣੀ ਲਾਹੇਵੰਦੀ ਰਹੇਗੀ।

### ਜਨਮਸਾਖੀ

ਸਤਾਰਵੀਂ ਸਦੀ ਦੀ ਵਾਰਤਕ ਦਾ ਪ੍ਰਮੁੱਖ ਰੂਪ ਜਨਮਸਾਖੀਆਂ ਹਨ। ਕਿਸੇ ਮਹਾਂਪੁਰਸ਼ ਦੇ ਅਧਿਆਤਮਕ ਜੀਵਨ ਨੂੰ ਰੂਪਮਾਨ ਕਰਨ ਵਾਲੀ ਰਚਨਾ ਨੂੰ ਆਮ ਤੌਰ ਤੇ ਜਨਮਸਾਖੀਆ ਕਿਹਾ ਜਾਂਦਾ ਹੈ। ਇਸ ਪ੍ਰਕਾਰ ਦੀ ਵਾਰਤਕ ਰੂਪ ਦਾ ਅਰੰਭ ਗੁਰੂ ਨਾਨਕ ਦੇਵ ਜੀ ਦੇ ਜੀਵਨ ਬ੍ਰਿਤਾਂਤ ਨਾਲ ਹੋਣ ਕਰਕੇ 'ਜਨਮਸਾਖੀ' ਸ਼ਬਦ ਗੁਰੂ ਨਾਨਕ ਦੇਵ ਜੀ ਦੀ ਅਧਿਆਤਮਕ ਜੀਵਨੀ ਦਾ ਵਾਚਕ ਬਣ ਗਿਆ ਹੈ। ਇਨ੍ਹਾਂ ਵਿਚ ਗੁਰੂ ਸਾਹਿਬ ਦੇ ਸ਼ਬਦਾਂ ਨੂੰ ਇਸ ਤਰ੍ਹਾਂ ਪੇਸ਼ ਕੀਤਾ ਜਾਂਦਾ ਹੈ ਕਿ ਆਮ ਲੋਕਾਂ ਦਾ ਜੀਵਨ ਇਨ੍ਹਾਂ ਤੋਂ ਮਾਰਗ ਦਰਸ਼ਨ ਪ੍ਰਾਪਤ ਕਰ ਸਕੇ। ਸਾਖੀਕਾਰ ਗੁਰੂ ਨਾਨਕ ਬਾਣੀ ਵਿਚੋਂ ਹੀ ਸੰਕੇਤ ਲੈਕੇ ਸ਼ਬਦਾਂ ਦੇ ਅਨੁਕੂਲ ਸਥਿਤੀ ਘੜ ਲੈਂਦਾ ਹੈ ਜਾਂ ਪ੍ਰਚਲਿਤ ਰਵਾਇਤਾਂ ਨੂੰ ਗੁਰੂ ਨਾਨਕ ਦੇਵ ਦੇ ਨਾਂ ਨਾਲ ਜੋੜ ਦਿੰਦਾ ਹੈ। ਜਨਮਸਾਖੀ ਸਾਹਿਤ ਦੀਆਂ ਤਿੰਨ ਪ੍ਰਸਿਧ ਸ਼ਾਖਾਵਾਂ ਹਨ।

1. ਪੁਰਾਤਨ ਜਨਮਸਾਖੀ
2: ਮਿਹਰਬਾਨ ਜਨਮਸਾਖੀ
3. ਬਾਲਾ ਜਨਮਸਾਖੀ

---

1. ਭਾਸ਼ਾ ਵਿਭਾਗ 'ਪੰਜਾਬੀ ਸਾਹਿਤ ਦਾ ਇਤਿਹਾਸ' ਭਾਗ ਪਹਿਲਾ ਪੰਨਾ 698

## ਟੀਕੇ ਜਾਂ ਪਰਮਾਰਥ

ਇਸ ਸਦੀ ਦੀ ਵਾਰਤਕ ਦਾ ਦੂਜਾ ਰੂਪ ਟੀਕੇ ਜਾਂ ਪਰਮਾਰਥ ਹਨ। ਗੁਰੂ ਨਾਨਕ ਸਾਹਿਬ ਜਾਂ ਉਨ੍ਹਾਂ ਤੋਂ ਪਿਛਲੇ ਗੁਰੂਆਂ ਤੋਂ ਪਿਛੋਂ ਜਦੋਂ ਉਨ੍ਹਾਂ ਦੇ ਉਪਦੇਸ਼ਾਂ, ਸਿਖਿਆਵਾਂ ਤੇ ਦਾਰਸ਼ਨਿਕ ਵਿਚਾਰਾਂ ਆਦਿ ਨੂੰ ਸਮਝਣ ਦੀ ਲੋੜ ਅਨੁਭਵ ਕੀਤੀ ਗਈ ਤਾਂ ਪੰਜਾਬੀ ਵਾਰਤਕ ਦਾ ਇਹ ਰੂਪ ਟੀਕੇ ਪਰਮਾਰਥ ਪ੍ਰਚਲਿਤ ਹੋਏ।[2] ਮੂਲ ਰੂਪ ਵਿਚ ਇਹ ਟੀਕੇ ਮਿਹਰਬਾਨ ਵਾਲੀ ਜਨਮਸਾਖੀ ਵਿਚ ਵੇਖੇ ਜਾ ਸਕਦੇ ਹਨ। ਸ਼ਬਦੀ ਅਰਥਾਂ ਦੀ ਥਾਂ ਸਮੁੱਚਾ ਅਰਥ ਕੱਢਿਆ ਜਾਂਦਾ ਸੀ। ਇਤਿਹਾਸਕ ਮਿਥਿਆਸਕ ਹਵਾਲੇ ਦਿਤੇ ਜਾਂਦੇ ਸਨ। ਉਨ੍ਹਾਂ ਦੇ ਅਨੁਸਾਰ ਕੋਈ ਕਹਾਣੀ ਘੜ ਲਈ ਜਾਂਦੀ ਸੀ।

## ਗੋਸ਼ਟਾਂ

ਇਸੇ ਸਦੀ ਦਾ ਇਕ ਹੋਰ ਵਾਰਤਕ ਨਮੂੰਨਾ ਗੋਸ਼ਟਾਂ ਹਨ। ਗੋਸ਼ਟਾਂ ਦਾ ਅਰਥ ਹੈ ਬਹਿਸ ਜਾਂ ਚਰਚਾ। ਅਧਿਆਤਮਕ ਵਿਸ਼ਿਆਂ ਉਪਰ ਬਹਿਸ ਕੀਤੀ ਜਾਂਦੀ ਸੀ। ਇਥੇ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਜ਼ਰੂਰੀ ਨਹੀਂ ਕਿ ਗੋਸ਼ਟਿ ਕਰਨ ਵਾਲੇ ਵਿਅਕਤੀ ਸਮਕਾਲੀ ਹੀ ਹੋਣ। ਉਨ੍ਹਾਂ ਦਾ ਇਤਿਹਾਸਕ ਵਿਅਕਤੀ ਹੋਣਾ ਵੀ ਜ਼ਰੂਰੀ ਨਹੀਂ ਸੀ। ਮਿਥਿਹਾਸਕ ਪਾਤਰਾਂ ਦੀਆਂ ਗੋਸ਼ਟਾਂ ਵੀ ਉਪਲਬਧ ਹਨ। ਮਿਹਰਬਾਨ ਨੇ ਤਾਂ ਆਪਣੀਆਂ ਸਾਖੀਆ ਨੂੰ ਹੀ ਗੋਸ਼ਟਾ ਦਾ ਨਾਮ ਦਿੱਤਾ ਹੈ। ਕਵਿਤਾ ਵਿਚ ਇਸ ਰੂਪ ਦੀ ਵਰਤੋਂ ਗੁਰੂ ਨਾਨਕ ਦੇਵ ਜੀ ਨੇ ਹੀ ਕੀਤੀ ਪਰ ਪੰਜਾਬੀ ਵਾਰਤਕ ਵਿਚ ਇਸ ਦਾ ਮੁੱਢ ਤੇਰ੍ਹਵੀਂ ਸਦੀ ਈਸਵੀ ਦੀ ਰਚਨਾ 'ਏਕਾਦਸ਼ੀ ਮਹਾਤਮ' ਨਾਲ ਬੱਝਦਾ ਹੈ।[3]

ਗੋਸ਼ਟ ਵਿਚ ਦੋ ਸੱਜਣ ਜਾਂ ਧਿਰਾਂ ਵਿਚਾਲੇ ਕਿਸੇ ਵਿਸ਼ੇ ਸੰਬੰਧੀ ਗੱਲ ਬਾਤ ਜਾਂ ਚਰਚਾ ਹੁੰਦੀ ਹੈ...ਇਹ ਗੋਸ਼ਟਾਂ ਵੱਖ ਵੱਖ ਵੀ ਮਿਲਦੀਆਂ ਹਨ ਅਤੇ ਜਨਮਸਾਖੀਆਂ ਵਿਚ ਵੀ।[4] ਪ੍ਰਾਚੀਨ ਪੰਜਾਬੀ ਸਹਿਤ ਵਿਚ ਗੋਸ਼ਟਾਂ ਵਿਸ਼ੇਸ਼ ਸਥਾਨ ਰਖਦੀਆਂ ਹਨ। ਅਸਲ ਵਿਚ ਇਹ ਬੜਾ ਲੋਕ-ਪ੍ਰੀਆ ਸਾਹਿਤ ਰੂਪ ਸੀ। ਜਿਸਨੂੰ ਸਾਡੇ ਬੁਜ਼ੁਰਗ ਬੜੇ ਚਾਉ ਨਾਲ ਵਰਤਦੇ ਤੇ ਸ਼ੌਕ ਨਾਲ ਪੜ੍ਹਦੇ ਸਨ। ਦਾਰਸ਼ਨਿਕ ਰਹੱਸਵਾਦੀ ਵਿਸ਼ਿਆਂ ਨੂੰ ਉਘਾੜਨ ਲਈ ਇਹ ਸਾਹਿਤ-ਭੇਦ ਖਾਸ ਤੌਰ ਤੇ ਬਣਦਾ ਢੁਕਦਾ ਹੈ।[5]

---

2. ਤਰਲੋਚਨ ਸਿੰਘ ਬੇਦੀ (ਡਾ:) ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਅਨ, ਪੰਨਾ 37
3. ਓਹੀ, ਪੰਨਾ 39
4. ਸੁਰਿੰਦਰ ਸਿੰਘ ਕੋਹਲੀ (ਡਾ.) 'ਪੁਰਾਤਨ ਪੰਜਾਬੀ ਵਾਰਤਕ', ਪੰਨਾ 18
5. ਭਾਸ਼ਾ ਵਿਭਾਗ, ਪੰਜਾਬੀ ਸਾਹਿਤ ਦਾ ਇਤਿਹਾਸ, ਭਾਗ 1, ਪੰਨਾ 743

## *ਹੁਕਮਨਾਮੇ

ਹੁਕਮਨਾਮੇ ਇਕ ਅਜਿਹਾ ਵਾਰਤਕ ਰੂਪ ਹੈ ਜਿਸ ਦੁਆਰਾ ਗੁਰੂ ਸਾਹਿਬਾਨ ਸ਼ਾਹੀ ਫ਼ੁਰਮਾਨਾਂ ਦੀ ਤਰ੍ਹਾਂ ਸਿਖਾਂ ਵਲ ਵਿਅਕਤੀਗਤ ਅਤੇ ਸਮੁੱਚੀ ਸੰਗਤ ਦੇ ਨਾਂ ਆਪਣੇ ਹੁਕਮ ਭੇਜਿਆ ਕਰਦੇ ਸਨ। ਬਹੁਤ ਸਾਰੇ ਹੁਕਮਨਾਮੇ ਗੁਰੂ ਸਾਹਿਬਾਨ ਆਪ ਲਿਖ ਦਿਆ ਕਰਦੇ ਸਨ ਪਰ ਆਮ ਕਰਕੇ ਉਹ ਵਿਸ਼ਾ-ਤੱਤ ਲਿਖ ਕੇ ਅਪਣੇ ਵਿਸ਼ੇਸ਼ ਨਿਸ਼ਾਨ ਦੁਆਰਾ ਸਹੀ ਪਾ ਦਿਆ ਕਰਦੇ ਸਨ। ਬਾਅਦ ਵਿਚ ਲਿਖਾਰੀ ਉਸ ਹੁਕਮਨਾਮੇ ਨੂੰ ਵਿਸਥਾਰ ਦੇ ਦਿੰਦਾ ਸੀ। ਹੁਕਮਨਾਮੇ ਸਮਾਜਕ, ਧਾਰਮਿਕ ਅਤੇ ਇਤਿਹਾਸਕ ਮਹਾਨਤਾ ਰੱਖਦੇ ਹਨ। ਸੁਰੱਖਿਅਤ ਰੂਪ ਵਿਚ ਸੰਭਾਲੇ ਹੋਣ ਕਰਕੇ ਆਪਣੇ ਸਮੇਂ ਦੀ ਵਾਰਤਕ ਦਾ ਨਮੂਨਾ ਹਨ। ਇਨ੍ਹਾਂ ਵਿਚੋਂ ਗੁਰੂ ਹਰਗੋਬਿੰਦ ਜੀ ਦੇ ਹੁਕਮਨਾਮਿਆਂ ਦੀ ਬੋਲੀ ਠੇਠ ਤੇ ਪੰਜਾਬੀ ਰੰਗ ਵਾਲੀ ਹੈ। ਪਰ ਗੁਰੂ ਤੇਗ ਬਹਾਦਰ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਬ੍ਰਜ ਭਾਸ਼ਾ ਦੀ ਰੰਗਣ ਕਾਫੀ ਹੈ।[6] ਇਨ੍ਹਾਂ ਹੁਕਮਨਾਮਿਆਂ ਵਿਚ ਵਿਹਾਰ ਦੀ ਗੱਲ ਬਾਰੇ ਵਿਸਥਾਰ ਵਿਚ ਦੱਸਿਆ ਹੁੰਦਾ ਸੀ, ਇਸੇ ਲਈ ਇਨ੍ਹਾਂ ਦੀ ਭਾਸ਼ਾ ਕਾਲਪਨਿਕ, ਕਾਵਿ-ਮਈ ਤੇ ਅਲੰਕਾਰਕ ਨਹੀਂ ਸਗੋਂ ਸਾਧਾਰਣ ਚਿੱਠੀ ਪੱਤਰ ਵਿਚ ਉਸ ਸਮੇਂ ਦੀ ਵਰਤੀ ਜਾਣ ਵਾਲੀ ਭਾਸ਼ਾ ਹੈ।[7]

## ਰਹਿਤਨਾਮੇ

ਰਹਿਤਨਾਮੇ ਅਜਿਹੀਆਂ ਧਾਰਮਿਕ ਪੁਸਤਕਾਂ ਨੂੰ ਕਿਹਾ ਜਾਂਦਾ ਹੈ ਜਿਨ੍ਹਾਂ ਵਿਚ ਸਿਖ ਮਤ ਅਨੁਸਾਰ ਵਿਵਹਾਰ ਅਤੇ ਰਹਿਣ ਸਹਿਣ ਦੀ ਵਿਧੀ ਅਤੇ ਨਿਯਮਾਂ ਦਾ ਵਰਣਨ ਮਿਲਦਾ ਹੋਵੇ। ਕੇਵਲ ਉਹ ਰਹਿਤਨਾਮੇ ਹੀ ਪ੍ਰਾਮਾਣਿਕ ਮੰਨੇ ਜਾਂਦੇ ਹਨ ਜਿਨ੍ਹਾਂ ਦਾ ਮੰਤਵ ਗੁਰਮਤ ਦਾ ਅਨੁਸਾਰੀ ਹੈ। ਭਾਈ ਨੰਦ ਲਾਲ ਅਤੇ ਭਾਈ ਦੇਸਾ ਸਿੰਘ ਦੇ ਰਹਿਤਨਾਮੇ ਵਰਣਨ ਯੋਗ ਹਨ ਜਿਨ੍ਹਾਂ ਦੀ ਭਾਸ਼ਾ ਫ਼ਾਰਸੀ ਦੇ ਬੋਝ ਹੇਠ ਦੱਬੀ ਹੋਈ ਨਹੀਂ। ਭਾਈ ਨੰਦ ਲਾਲ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਆਪਣੇ ਵਿਚਾਰ ਵਟਾਂਦਰੇ ਤੇ ਆਧਾਰਤ ਗੁਰਸਿਖਾਂ ਲਈ ਰਹੁਰੀਤਾਂ ਦਾ ਵਧੀਆ ਵਿਧਾਨ ਪੇਸ਼ ਕੀਤਾ ਹੈ।

ਰੂਪਕ ਪੱਖ ਤੋਂ ਉਪਰੋਕਤ ਤੋਂ ਬਿਨਾਂ ਇਸ ਕਾਲ ਵਿਚ ਬਚਨ, ਮਸਲੇ, ਨਾਮੇ, ਉਥਾਨਕਾਵਾਂ ਆਦਿ ਉਪਯੋਗੀ ਸਾਹਿਤ ਵੀ ਪੈਦਾ ਹੋਇਆ। ਪਰ ਇਸ ਕਾਲ ਦੀਆਂ

---

* ਵੇਖੋ ਅੰਤਕਾ ਨੰ: 1

6. ਤਰਲੋਚਨ ਸਿੰਘ ਬੇਦੀ (ਡਾ.) 'ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ, ਪੰਨਾ 42
7. ਕਿਰਪਾਲ ਸਿੰਘ ਕਸੇਲ ਤੇ ਹੋਰ 'ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ, ਪੰਨਾ 171

ਵਾਰਤਕ ਰਚਨਾਵਾਂ ਟੀਕੇ ਪਰਮਾਰਥ, ਗੋਸ਼ਟਾਂ, ਜਨਮਸਾਖੀਆਂ, ਬਚਨ, ਮਸਲੇ ਅਤੇ ਪਰ-ਚੀਆਂ ਆਦਿ ਆਪਸ ਵਿਚ ਰਲ ਗੱਡ ਜਿਹੇ ਹੋ ਗਏ । ਸੱਚਮੁੱਚ ਹੀ ਕਿਸੇ ਇਕ ਪੁਸਤਕ ਨੂੰ ਇਕ ਰੂਪ ਹੇਠ ਰੱਖਣ ਦੀ ਸਮੱਸਿਆ ਖੜੀ ਹੋ ਗਈ ਹੈ ।

## ਸਿਖਾਂ ਦੀ ਭਗਤਮਾਲਾ ਦੀ ਵਾਰਤਕ ਵੰਨਗੀ

ਉਪਰ ਅਸੀ ਸਤਾਰਵੀਂ ਅਠਾਰਵੀਂ ਸਦੀ ਦੇ ਵਾਰਤਕ ਰੂਪਾਂ ਦੀ ਚਰਚਾ ਕਰ ਆਏ ਹਾਂ । ਸਿਖਾਂ ਦੀ ਭਗਤਮਾਲਾ ਨੂੰ ਕਿਸ ਵਾਰਤਕ ਰੂਪ ਅਧੀਨ ਵਿਚਾਰਿਆ ਜਾਵੇ, ਇਹ ਸਾਡੀ ਚਰਚਾ ਦਾ ਵਿਸ਼ਾ ਹੈ । ਇਸ ਦ੍ਰਿਸ਼ਟੀਕੋਣ ਤੋਂ ਵਾਚਿਆਂ ਹੇਠ ਲਿਖੇ ਪ੍ਰਸ਼ਨ ਸੁਭਾਵਕ ਹੀ ਉਠ ਖੜੋਂਦੇ ਹਨ :

### (ੳ) ਕੀ ਭਗਤਮਾਲਾ ਟੀਕਾ ਜਾਂ ਪਰਮਾਰਥ ਹੈ ?

ਭਾਈ ਗੁਰਦਾਸ ਜੀ ਨੇ ਯਾਰਵੀਂ ਵਾਰ ਵਿਚ ਸਿਖਾਂ ਦੇ ਨਾਂ ਦਿਤੇ ਹਨ । ਇਸ ਸਾਰੀ ਵਾਰ ਨੂੰ ਆਪਣੇ ਵਿਖਿਆਨਾਂ ਰਾਹੀਂ ਭਾਈ ਸਾਹਿਬ ਨੇ ਆਪਣੀ ਸੰਗਤ ਅੱਗੇ ਟੀਕੇ ਰੂਪ ਵਿਚ ਪੇਸ਼ ਕਰ ਦਿਤਾ । ਇਉਂ 'ਸਿਖਾਂ ਦੀ ਭਗਤਮਾਲਾ ਵਿਆਖਿਆਤਮਕ ਵਾਰਤਕ ਦਾ ਉਚਤਮ ਨਮੂਨਾ' ਬਣ ਗਈ । ਇਸ ਲਈ ਇਸ ਸੱਚ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਸਿਖਾਂ ਦੀ ਭਗਤਮਾਲਾ ਟੀਕਾ ਜਾਂ ਪਰਮਾਰਥ ਰੂਪ ਦੇ ਅੰਤਰਗਤ ਰੱਖੀ ਜਾ ਸਕਦੀ ਹੈ । ਪਰ ਟੀਕਾਕਾਰੀ ਦੇ ਇਹ ਅਰਥ ਗੁਰ ਸੰਗਤ ਵਿਚ ਸੀਨਾ-ਬ-ਸੀਨਾ ਚਲੇ ਆ ਰਹੇ ਸਨ । ਇਹ ਸ਼ਬਦੀ ਟੀਕਾਕਾਰੀ ਨਹੀਂ ਹੈ । ਪਰ ਸਿਖਾਂ ਦੀ ਭਗਤਮਾਲਾ ਵਿਚ ਯਾਰਵੀਂ ਵਾਰ ਦੇ ਟੀਕੇ ਤੋਂ ਬਿਨਾਂ ਵਾਧੂ ਸਾਖੀਆਂ ਵੀ ਮਿਲਦੀਆਂ ਹਨ । ਇਸ ਲਈ ਇਹ ਕੇਵਲ ਟੀਕਾ ਜਾਂ ਪਰਮਾਰਥ ਹੀ ਨਹੀਂ ।

### (ਅ) ਕੀ ਭਗਤਮਾਲ ਦਾ ਰੂਪ ਗੋਸ਼ਟਿ ਹੈ ?

ਸਿਖਾਂ ਦੀ ਭਗਤਮਾਲਾ ਦੇ ਅਰੰਭ ਵਿਚ ਹੀ ਲਿਖਿਆ ਹੋਇਆ ਮਿਲਦਾ ਹੈ 'ਜੇਹਾ ਭਾਈ ਦੀ ਸਾਰੀ ਬਾਣੀ ਸੁਣੇ ਦਾ ਫਲ ਹੋਵੇਗਾ । ਤੇਰਾ ਇਸ ਗੋਸ਼ਟਿ ਸੁਣਨ ਵਾਲੇ ਨੂੰ ਫਲ ਹੋਵੇਗਾ ।' ਗੁਰੂ ਸਾਹਿਬਾਨ ਪਾਸ ਲੋਕੀ ਵਿਅਕਤੀਗਤ ਜਾਂ ਸਮੂਹਕ ਰੂਪ ਵਿਚ ਆਉਂਦੇ ਹਨ । ਆਪਣੇ ਮਨ ਦੇ ਸ਼ੰਕੇ ਨਿਵ੍ਰਿਤ ਕਰਨ ਲਈ ਉਨ੍ਹਾਂ ਨਾਲ ਗੋਸ਼ਟਿ ਕਰਦੇ ਹਨ ਅਤੇ ਇਉਂ ਦਾਰਸ਼ਨਿਕ ਅਤੇ ਰਹੱਸਵਾਦੀ ਗੁੰਝਲਾਂ ਖੋਲ੍ਹਕੇ ਅਪਣਾ ਜੀਵਨ ਸਫ਼ਲਾ ਕਰਦੇ ਹਨ । 'ਤਾ ਸਿਖਾ ਪ੍ਰਸ਼ਨ ਕੀਤਾ : ਤਾ ਸਾਹਿਬੁ ਬਚਨੁ ਕੀਤਾ : ਤਾ ਭਾਈ ਮਨੀ ਸਿੰਘ ਥੀ ਸਿਖਾ ਨੇ ਪੁਛਿਆ ਆਦਿ ਅਜਿਹੇ ਵਾਕੰਸ਼ ਹਨ ਜੋ ਗੋਸ਼ਟਿ ਰੂਪ ਦੇ ਪ੍ਰਮਾਣ ਵਜੋਂ ਉਦ੍ਰਿਤ ਕੀਤੇ ਜਾ ਸਕਦੇ ਹਨ । ਪਰ ਕਿਤੇ ਵੀ ਵਾਰੋ ਵਾਰੀ ਵਾਦ ਵਿਵਾਦ ਨਹੀਂ ਚਲਦਾ। ਗੋਸ਼ਟਿ ਵਿਚ ਦੋਨਾਂ ਧਿਰਾਂ ਨੂੰ ਬਰਾਬਰ ਦਲੀਲਾਂ ਦੇਣ ਦਾ ਹੱਕ ਹਾਸਲ ਹੁੰਦਾ ਹੈ ਪਰ ਇਸ ਵਿਚ ਸਿਖਾਂ ਨੂੰ ਤਾਰਕਿਕਾਂ, ਨਿੰਦਕਾਂ ਤੋਂ ਦੂਰ ਰਹਿਣ ਦਾ ਆਦੇਸ਼ ਹੈ । ਭਗਤਮਾਲਾ ਵਿਚ ਸ਼ਰਧਾ

ਭਾਰੂ ਹੈ । ਜੋ ਕੁਝ ਗੁਰੂ ਸਾਹਿਬ ਸਿਖਾਂ ਨੂੰ ਆਦਰਸ਼ ਜੀਵਨ ਬਿਤਾਉਣ ਲਈ ਦੱਸਦੇ ਹਨ ਉਹ ਕੁਝ ਸਿਖ ਸਤਿਬਚਨ ਕਰਕੇ ਮੰਨਦੇ ਹਨ । ਫਿਰ ਇਸ ਰੂਪ ਦਾ ਕਾਫੀ ਮਾਤਰਾ ਵਿਚ ਪ੍ਰਯੋਗ ਕਰਕੇ ਲੇਖਕ ਨੇ ਗੁਰਮਤ ਅਨੁਸਾਰ ਦਾਰਸ਼ਨਿਕ ਗੁੰਝਲਾਂ ਸੁਲਝਾਉਣ ਦਾ ਉਪ-ਰਾਲਾ ਕੀਤਾ ਹੈ । ਫਿਰ ਵੀ ਇਕੱਲੇ ਗੋਸ਼ਟਿ ਰੂਪ ਦੇ ਅੰਤਰਗਤ ਸਿਖਾਂ ਦੀ ਭਗਤਮਾਲਾ ਨੂੰ ਰੱਖਣਾ ਠੀਕ ਨਹੀਂ ।

### (ੲ) ਕੀ ਸਿਖਾਂ ਦੀ ਭਗਤਮਾਲਾ ਜਨਮਸਾਖੀ ਰੂਪ ਹੈ ?

ਪਹਿਲੀਆਂ ਬਾਰਾਂ ਪਉੜੀਆਂ ਦੇ ਟੀਕਿਆਂ ਵਿਚ 'ਤਿਸਦਾ ਵਿਚਾਰਿ' ਵਿਧੀ ਅਪ-ਣਾਈ ਗਈ ਹੈ । ਤੇਰੁਵੀਂ ਪਉੜੀ ਤੋਂ ਸਾਖੀਆਂ ਚਲ ਪੈਂਦੀਆਂ ਹਨ । ਜਨਮਸਾਖੀ ਵਿਚ ਕਿਸੇ ਇਕ ਅਧਿਆਤਮਕ ਮਹਾਂਪੁਰਸ਼ ਦੇ ਜੀਵਨ ਬ੍ਰਿਤਾਂਤ ਦੁਆਰਾ ਦਾਰਸ਼ਨਿਕ ਗੁੰਝਲਾਂ ਖੋਲ੍ਹੀਆਂ ਜਾਂਦੀਆਂ ਹਨ । ਪਰ ਸਿਖਾਂ ਦੀ ਭਗਤਮਾਲਾ ਤਾਂ ਸਾਖੀਆਂ ਦਾ ਸੰਗ੍ਰਹਿ ਹੈ ਜੋ ਸਾਰੇ ਗੁਰੂ ਸਾਹਿਬਾਨਾਂ ਨਾਲ ਸੰਬੰਧਤ ਹਨ । ਗੁਰੂ ਸਾਹਿਬਾਨ ਅਤੇ ਆਦਰਸ਼ ਗੁਰਸਿਖ ਇਸ ਸਾਖੀ ਸਾਹਿਤ ਵਿਚ ਸ਼ਾਮਲ ਹਨ । ਹਰ ਸਾਖੀ ਦਾ ਉਦੇਸ਼ ਕਿਸੇ ਵਿਸ਼ੇਸ਼ ਗੁਰਮਤ ਸਿਧਾਂਤ ਨੂੰ ਸਿਖਾਂ ਨੂੰ ਦ੍ਰਿੜ੍ਹ ਕਰਵਾਉਣ ਤੋਂ ਹੈ । ਇਉਂ ਕਿਸੇ ਹੱਦ ਤਕ ਸਿਖਾਂ ਦੀ ਭਗਤਮਾਲਾ ਸਾਖੀ ਸਾਹਿਤ ਦੀ ਵੰਨਗੀ ਵੀ ਕਹੀ ਜਾ ਸਕਦੀ ਹੈ ।

### (ਸ) ਕੀ ਸਿਖਾਂ ਦੀ ਭਗਤਮਾਲਾ ਰਹਿਤਨਾਮਾ ਹੈ ?

ਇਸ ਪੁਸਤਕ ਦੇ ਅਰੰਭ ਵਿਚ ਹੀ ਲਿਖਿਆ ਮਿਲਦਾ ਹੈ :

> ਏਕ ਸਮੇਂ ਭਾਈ ਮਨੀ ਸਿੰਘ ਜੀ ਥੀ ਸਿਖਾ ਅਰਦਾਸਿ ਕੀਤੀ ਜੁ ਭਾਈ ਗੁਰਦਾਸ ਨੇ ਜੁ ਸਿਖਾ ਦੇ ਪਰਥਾਇ ਵਾਰ ਕੀਤੀ ਹੈ, ਤੇ ਸਭ ਦੇਸਾ ਦੇ ਸਿਖਾ ਦੇ ਨਾਮ ਲਿਖੇ ਹੈਨਿ, ਓਨਾ ਦੀਆਂ ਰਹਿਤਾ ਤੇ ਕਰਤੂਤਾ ਅਸਾਨੂੰ ਮਲੂਮ ਕਰਾਵਹੁ ਜੁ ਅਸੀ ਭੀ ਜਾਣੀਏ ਜੁ ਸਿਖਾ ਦੀਆ ਐਸੀਆ ਵਰਤਣਾਂ ਹੋਦੀਆ ਹੈਨਿ ।
>
> ਸਿਖਾਂ ਦੀਆਂ ਰਹਿਤਾਂ ਅਤੇ ਕਰਤੂਤਾਂ ਤੋਂ ਜਾਣੂ ਕਰਵਾਉਣਾ ਲੇਖਕ ਦਾ ਪ੍ਰਮੁਖ ਉਦੇਸ਼ ਹੈ । ਇਸ ਲਈ ਇਹ ਇਕ ਪ੍ਰਕਾਰ ਦਾ ਰਹਿਤਨਾਮਾ ਹੈ ਪਰ ਰਹਿਤਨਾਮਿਆ ਦੀ ਸਿੱਧੇ ਰੂਪ ਵਿਚ ਹੀ ਕੋਈ ਸੂਚੀ ਨਹੀਂ ਦਿਤੀ । ਸਗੋਂ ਸ਼ਰੋਤਿਆ ਅਤੇ ਪਾਠਕਾਂ ਦੀ ਰੁਚੀ ਅਨੁਸਾਰ ਜੀਵਨ ਵਿਚੋਂ ਘਟਨਾਵਾਂ ਜੋੜ ਕੇ ਰਹਿਤਨਾਮਿਆਂ ਨੂੰ ਸਾਰਥਕ ਰੂਪ ਪ੍ਰਦਾਨ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ, ਕਿਉਂਜੋ ਪ੍ਰਮੁਖ ਉਦੇਸ਼ ਰਹਿਤਾਂ ਅਤੇ ਕਰਤੂਤਾਂ ਦਾ ਵਰਨਣ ਕਰਨਾ ਹੈ, ਇਸ ਲਈ ਭਾਈ ਨੰਦ ਲਾਲ ਜੀ ਦੀਆਂ ਗੋਸ਼ਟਾਂ ਤੇ ਆਧਾਰਤ ਸਾਖੀਆਂ ਇਸ ਵਿਚ ਸ਼ਾਮਲ ਕਰਨਾ ਵੀ ਕਰਤਾ ਦੀ ਭੁੱਲ ਨਹੀਂ । ਕਿਉਂਜੋ ਕੇਂਦਰੀ ਵਿਸ਼ਾ 'ਰਹਿਤਾਂ ਅਤੇ ਕਰਤੂਤਾਂ ਨੂੰ ਪੇਸ਼ ਕਰਕੇ ਸਿਖੀ ਦ੍ਰਿੜ ਕਰਵਾਉਣਾ ਹੀ ਤਾਂ ਹੈ ।

## (ਹ) ਕੀ ਇਹ ਬਚਨ ਰੂਪ ਹੈ ?

ਸਿਖਾਂ ਦੀ ਭਗਤਮਾਲਾ ਵਿਚ ਥਾਂ ਪਰ ਥਾਂ ਲਿਖਿਆ ਮਿਲਦਾ ਹੈ 'ਤਾ ਗੁਰੂ ਸਾਹਿਬ ਬਚਨ ਕੀਤਾ।' ਤਾ ਬਚਨ ਹੋਇਆ ! ਅਰਥਾਤ ਗੁਰੂਆਂ ਨੇ ਆਪਣੇ ਪਵਿਤਰ ਮੁਖਾਰਬਿੰਦ ਤੋਂ ਜੋ ਬਚਨ ਕੀਤੇ। ਕੀ ਭਗਤਮਾਲਾ ਉਨ੍ਹਾਂ ਦਾ ਸੰਗ੍ਰਹਿ ਹੈ ? ਇਹ ਨਿਰੋਲ ਬਚਨ ਰੂਪ ਵੀ ਨਹੀਂ ਕਿਉਂਜੋ ਬਚਨ ਪੇਸ਼ਕਾਰੀ ਦੀ ਇਕ ਵਿਧੀ ਅਨੁਸਾਰ ਪ੍ਰਯੋਗ ਕੀਤੇ ਗਏ ਹਨ।

## (ਕ) ਭਗਤਮਾਲਾ ਵਿਚ ਹੁਕਮਨਾਮੇ ਦੇ ਅੰਸ਼

ਹੁਕਮਨਾਮਿਆਂ ਦੀ ਤਰਾਂ ਦਸ ਰਹਿਤਾਂ ਵਾਲੀ ਸਾਖੀ ਵਿਚ ਹਰ ਰਹਿਤ ਤੋਂ ਬਾਅਦ ਗੁਰੂ ਸਾਹਿਬ ਦੇ 'ਦਸਖਤ ਖਾਸ ਹੋਏ' ਲਿਖਿਆ ਮਿਲਦਾ ਹੈ ਜੋ ਕਿ ਹੁਕਨਾਮਿਆਂ ਦੀ ਵਿਧੀ ਅਨੁਸਾਰ ਰਹਿਤਾਂ ਨੂੰ ਪ੍ਰਮਾਣੀਕ ਬਣਾਉਣ ਲਈ ਕੀਤਾ ਗਿਆ ਹੈ।

## (ਖ) ਕੀ ਭਗਤਮਾਲਾ ਜੀਵਨੀ ਸੰਗ੍ਰਹਿ ਹੈ ?

ਵੱਖ ਵੱਖ ਗੁਰੂ ਸਾਹਿਬਾਨਾਂ ਅਤੇ ਆਦਰਸ਼ ਸਿਖਾਂ ਦੀਆਂ ਖਿੰਡਰੀਆਂ ਆਦ-ਰਸ਼ਕ ਜੀਵਨ ਘਟਨਾਵਾਂ ਨੂੰ ਉਦਾਹਰਣ ਰੂਪ ਵਿਚ ਵਰਤ ਕੇ ਸਿਖਾਂ ਦੇ ਸਾਹਮਣੇ ਪੇਸ਼ ਕੀਤਾ ਗਿਆ ਹੈ। ਕਿਸੇ ਵੀ ਗੁਰੂ ਜਾਂ ਸਿਖ ਦੀ ਬਚਪਨ ਤੋਂ ਬੁਢਾਪੇ ਤਕ ਜੀਵਨੀ ਲੜੀਵਾਰ ਨਹੀਂ ਚਲਦੀ। ਇਸ ਲਈ ਸਿਖਾਂ ਦੀ ਭਗਤਮਾਲਾ ਨੂੰ ਜੀਵਨੀ ਦੇ ਅੰਤਰਗਤ ਨਹੀਂ ਰਖਿਆ ਜਾ ਸਕਦਾ। ਹਾਂ ਜੀਵਨ ਦੇ ਮਹਤਵ-ਪੂਰਵਕ ਛਿਣਾਂ ਦਾ ਸੰਗ੍ਰਹਿ ਜ਼ਰੂਰ ਕਿਹਾ ਜਾ ਸਕਦਾ ਹੈ।

ਉਕਤ ਚਰਚਾ ਤੋਂ ਬਾਅਦ ਸਾਰਾਂਸ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਸਿਖਾਂ ਦੀ ਭਗਤਮਾਲਾ ਵਿਚੋਂ ਇਕੋ ਸਮੇਂ ਸਾਖੀ, ਪਰਮਾਰਥ ਜਾਂ ਟੀਕਾ, ਗੋਸ਼ਟਿ, ਰਹਿਤਨਾਮੇ, ਬਚਨ ਮਸਲੇ ਅਤੇ ਜੀਵਨੀ ਅੰਸ਼ ਦੀ ਸਤਰੰਗੀ ਭਾਅ ਮਾਰਦੀ ਹੈ ਪਰ ਸਭੇ ਰੰਗਾਂ ਦੇ ਵਿਚੋਂ ਦੀ ਲੰਘ ਕੇ, ਇਹ ਫਿਰ ਵੀ ਬੇਰੰਗ ਹੈ। ਅਸਲੋਂ ਸਿਖਾਂ ਦੀ ਭਗਤਮਾਲਾ ਰੂਪਕ ਪੱਖ ਤੋਂ ਆਪਣੀ ਮਿਸਾਲ ਆਪ ਹੈ। ਇਸਨੂੰ ਕਿਸੇ ਵਿਸ਼ੇਸ਼ ਵਾਰਤਕ ਵੰਨਗੀ ਹੇਠ ਰੱਖਣਾ ਕਠਿਨ ਹੈ। ਸਗੋਂ ਇਸ ਵਿਚ ਨਿਕੀ ਕਹਾਣੀ ਅਤੇ ਨਾਟਕ ਅੰਸ਼ ਵੀ ਵਿਦਮਾਨ ਹਨ। ਸੰਸਾਰ ਸਾਹਿਤ ਦੀ ਵਾਰਤਕ ਰਚਨਾ ਦਾ ਇਹ ਅਦਭੁੱਤ ਨਮੂਨਾ ਹੈ। ਪਹਿਲੀਆਂ ਬਾਰਾਂ ਪਉੜੀਆਂ ਵਿਚ ਸੂਤਰਧਾਰ ਵਾਂਗ ਗੁਰਮਤ ਸਿਧਾਂਤਾਂ ਦਾ ਵਰਨਣ ਕੀਤਾ ਗਿਆ ਹੈ। ਅਗੋਂ ਗੁਰੂ ਜੀ ਪ੍ਰਵੇਸ਼ ਕਰਦੇ ਹਨ ਅਤੇ ਸੰਗਤਾਂ ਵਿਅਕਤੀਗਤ ਜਾਂ ਸਮੂਹਕ ਰੂਪ ਵਿਚ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਇਕ ਝਾਕੀ ਦੀ ਸਮਾਪਤੀ ਤੋਂ ਬਾਅਦ ਦੂਸਰੇ ਗੁਰੂ ਸਾਹਿਬ ਪ੍ਰਵੇਸ਼ ਕਰਦੇ ਹਨ। ਇਉਂ ਇਹ ਪ੍ਰਕਿਰਿਆ ਨਿਰੰਤਰ ਚਲ ਰਹੀ ਹੈ। ਸੰਭਵ ਹੈ ਭਾਈ ਮਨੀ ਸਿੰਘ ਦੇ ਵਿਆਖਿਆਨਾ ਸਮੇਂ ਕਿਸੇ ਨਿਕਟਵਰਤੀ ਨੇ ਉਨ੍ਹਾਂ ਦੇ

ਵਿਆਖਿਆਨਾਂ ਨੂੰ ਸੰਖੇਪ ਰੂਪ ਵਿਚ ਆਪਣੀ ਕਿਸੇ ਡਾਇਰੀ ਵਿਚ ਨੋਟ ਕੀਤਾ ਹੋਵੇ ਅਤੇ ਲਿਖਣ ਸਮੇਂ ਯਾਦ ਸ਼ਕਤੀ ਨਾਲ ਵਿਸਥਾਰ ਦੇ ਗਿਆ ਹੋਵੇ।

ਸਿਖਾਂ ਦੀ ਭਗਤਮਾਲਾ ਦੀ ਵਾਰਤਕ ਵੰਨਗੀ ਅਪਣੀ ਉਦਾਹਰਣ ਆਪ ਹੈ। ਇਸ ਰਚਨਾਂ ਦਾ ਸੋਮਾ ਭਾਈ ਮਨੀ ਸਿੰਘ (ਸੂਰਜ) ਹੈ ਅਤੇ ਉਨਾਂ ਦੇ ਕਿਸੇ ਨਿਕਟ-ਵਰਤੀ ਸੇਵਕ (ਚੰਦ੍ਰਮਾ) ਨੇ ਉਨਾਂ ਪਾਸੋਂ ਰੌਸ਼ਨੀ ਪ੍ਰਾਪਤ ਕਰਕੇ ਸਿਖਾਂ ਦੀ ਜਗਿਆਸਾ ਰੂਪੀ (ਧਰਤੀ) ਨੂੰ ਗੁਰਮਤ ਰਾਹੀਂ ਠੰਡਕ ਪਚਾਕੇ ਹਨੇਰਾ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਯਤਨ ਵਿਚ ਉਹ ਸਫਲ ਵੀ ਰਿਹਾ ਹੈ। ਕਈ ਪੱਖਾਂ ਤੋਂ ਇਸ ਦੀ ਤੁਲਨਾ ਅੰਗਰੇਜ਼ੀ ਦੀਆਂ ਪ੍ਰਸਿੱਧ ਪੁਸਤਕਾਂ The Canterbury Tales ਅਤੇ Pilgrim's Progress ਨਾਲ ਕੀਤੀ ਜਾ ਸਕਦੀ ਹੈ।

—o—

### ਅਧਿਆਇ ਛੇਵਾਂ

# ਅਭਿਵਿਅਕਤੀ ਦੀ ਵਿਸ਼ਿਸ਼ਟਤਾ

ਅਭਿਵਿਅਕਤੀ ਸ਼ਬਦ ਦੀ ਅਧਿਕਤਰ ਵਰਤੋਂ ਨੇ ਇਸਨੂੰ ਬੜੀ ਹੀ ਚਰਚਾ ਦਾ ਵਿਸ਼ਾ ਬਣਾ ਦਿਤਾ ਹੈ। ਸੰਸਾਰ ਦੇ ਬਹੁਤ ਸਾਰੇ ਵਿਦਵਾਨਾਂ ਨੇ ਇਸਦੀ ਸੁਨਿਸ਼ਚਤ ਪਰਿਭਾਸ਼ਾ ਕਰਨ ਦੇ ਪ੍ਰਯਾਸ ਕੀਤੇ ਪਰ ਉਨ੍ਹਾਂ ਦੇ ਵਿਚਾਰ ਆਪਸ ਵਿਚ ਮੇਲ ਨਹੀਂ ਖਾਂਦੇ।

ਜਿਸ ਸਮੇਂ ਆਤਮ ਅਭਿਵਿਅਕਤੀ ਸ਼ਬਦ ਅਤੇ ਅਰਥ ਦੇ ਸੁਮੇਲ ਦੁਆਰਾ ਕੀਤੀ ਜਾਂਦੀ ਹੈ ਉਸ ਸਮੇਂ ਉਹ ਸਾਹਿਤ ਦਾ ਰੂਪ ਧਾਰਨ ਕਰਦੀ ਹੈ। ਇਸ ਤਰ੍ਹਾਂ ਸਾਹਿਤ ਲੇਖਕ ਦੀ ਆਤਮ ਅਭਿਵਿਅਕਤੀ ਹੋਇਆ ਕਰਦਾ ਹੈ। ਵਿਚਾਰਾਂ ਦੀ ਪ੍ਰਬਲਤਾ ਦੇ ਖੇਤ੍ਰ ਵਿਚ ਆਤਮ-ਅਭਿਵਿਅਕਤੀ ਵਾਰਤਕ ਵਿਚ ਹੁੰਦੀ ਹੈ ਅਤੇ ਭਾਵਾਂ ਦੀ ਤੀਬਰਤਾ ਦੇ ਖੇਤ੍ਰ ਵਿਚ ਉਸਦਾ ਮਾਧਿਅਮ ਕਵਿਤਾ ਹੁੰਦਾ ਹੈ। ਬੁਰਸ਼ ਛੂਹ ਅਤੇ ਰੰਗਾਂ ਦੀ ਸਮਝ ਚਿਤ੍ਰ-ਕਾਰੀ ਦੀ ਸ਼ੈਲੀ ਹੈ। ਸੰਗੀਤ ਵਿਚ ਰੋਹ, ਅਵਰੋਹ ਦੀ ਮਿਠਾਸ, ਬੁੱਤਕਾਰੀ ਵਿਚ ਤਰਾਸ਼ਣ ਕਲਾ ਅਤੇ ਉਸੇ ਤਰ੍ਹਾਂ ਵਾਰਤਕ ਵਿਚ ਅਭਿਵਿਅਕਤੀ ਸ਼ਬਦਾਂ ਦੀ ਚੋਣ, ਫਬਵੀਂ ਜੜਤ, ਵਾਕਾਂ ਦੀ ਲੜੀ ਤੇ ਗਤੀ ਅਤੇ ਭਾਵਾਂ ਦੀ ਸਾਰ-ਗਰਭਿਤਾ ਵਿਚ ਹੁੰਦੀ ਹੈ।

ਮਨੁੱਖ ਸਮੂਹ-ਭਾਵੀ ਹੁੰਦਾ ਹੋਇਆ ਵੀ ਅਤਿ ਦਾ ਵਿਅਕਤੀਗਤ ਹੈ। ਇਕ ਮਨੁੱਖ ਦੂਜੇ ਨਾਲ ਨਹੀਂ ਰਲਦਾ। ਜੋ ਸ਼ਿੰਗਾਰ ਕਰਦੇ ਹਨ ਉਨ੍ਹਾਂ ਦਾ ਸ਼ਿੰਗਾਰ ਢੰਗ ਨਹੀਂ ਰਲਦਾ। ਜ਼ਨਾਨੀਆਂ ਵਾਲ ਬਣਾਉਂਦੀਆਂ ਹਨ ਪਰ ਹਰ ਇਕ ਦਾ ਅੰਦਾਜ਼ ਵਖਰਾ ਹੈ।[1] ਲੇਖਕ ਦੇ ਅੰਤ੍ਰੀਵ ਬੋਲ ਨੂੰ ਹੀ ਸੰਖੇਪ ਸ਼ਬਦਾਂ ਵਿਚ ਸ਼ੈਲੀ ਕਹਿੰਦੇ ਹਨ।[2]

ਮਨ ਦੀਆਂ ਸੰਵੇਦਨਸ਼ੀਲ ਵਿਰਤੀਆਂ ਇਕ ਖਾਸ ਸੁਰ ਜਾਂ ਪ੍ਰਵਾਹ ਵਜੋਂ ਮੂਰ-ਤੀਮਾਨ ਹੋ ਕੇ ਕਿਸੇ ਸਾਹਿਤਕ ਖ਼ਿਤੀ ਵਿਚ ਅਦੁੱਤੀ ਸੁੰਦਰਤਾ ਪੈਦਾ ਕਰਦੀਆਂ ਹਨ।

---

1. ਗੁਰਦਿਆਲ ਸਿੰਘ ਫੁੱਲ (ਪ੍ਰੋ.), 'ਸਾਹਿਤ ਦੇ ਮੁਖ ਰੂਪ', ਪੰਨਾ 112
2. ਹਰਚਰਨ ਸਿੰਘ (ਡਾ.) 'ਪੰਜਾਬੀ ਵਾਰਤਕ ਦਾ ਜਨਮ ਅਤੇ ਵਿਕਾਸ', ਪੰਨਾ 71

ਫਲਸਰੂਪ, ਸ਼ਬਦ ਕੋਮਲਤਾ, ਸਰਲਤਾ ਅਤੇ ਕਈ ਆਵੱਸ਼ਕ ਕਠੋਰਤਾ ਦੇ ਬੰਧਨਾਂ ਵਿਚ ਥੱਝਕੇ ਥਿਰਕ ਉਠਦੇ ਹਨ । ਅਭਿਵਿਅਕਤੀ ਦੀ ਅਜਿਹੀ ਪ੍ਰਣਾਲੀ ਨੂੰ ਆਮ ਤੌਰ ਤੇ ਪਦ ਕਿਹਾ ਜਾਂਦਾ ਹੈ । ਇਸ ਦੇ ਵਿਪਰੀਤ ਜਿਗਿਆਸਾ ਦੇ ਬੌਧਿਕ ਸਮਾਧਾਨ ਲਈ ਵਿਚਾਰਾਂ ਦੀ ਤਰਕ ਯੁਕਤ ਤਰਤੀਬ, ਸੂਖਮਤਾ ਅਤੇ ਗੰਭੀਰਤਾ ਦੇ ਨਾਲ ਨਾਲ ਅਰਥ ਅਤੇ ਸੰਬੰਧ ਤਤਵਾਂ ਦੀ ਸੁਨਿਸ਼ਚਿਤ ਪ੍ਰਣਾਲੀ ਨੂੰ ਗੱਦ ਦਾ ਨਾਂ ਦਿਤਾ ਜਾਂਦਾ ਹੈ ।[3]

ਸ਼ੈਲੀ ਨਿਜੀ ਵਿਸ਼ੇਸ਼ਤਾਈਆਂ ਦਾ ਜੁੱਟ ਹੈ—ਇਹ ਕਿਸੇ ਨਿਸ਼ਚਤ ਨਮੂੰਨੇ ਜਾਂ ਵਿਧੀ ਦਾ ਵਿਰੋਧ ਹੈ ।[4] ਵਾਰਤਕ ਸ਼ੈਲੀ ਦਾ ਨਿਰਣਾ ਕਰਨ ਖਾਤਰ ਪ੍ਰੋ: ਗੁਰਚਰਨ ਸਿਘ ਨੇ ਇਸ ਨੂੰ ਦੋ ਵਡੀਆਂ ਵੰਨਗੀਆਂ ਨਿਰਲ ਵਾਰਤਕ ਅਤੇ ਭਾਸ਼ਣ (Rhetorie) ਵਿਚ ਵੰਡਿਆ ਹੈ । ਰਹੀਟੋਰਿਕ ਤੋਂ ਉਨ੍ਹਾਂ ਦਾ ਭਾਵ ਅਜਿਹੀ ਗਦ ਰਚਨਾ ਹੋਵੇਗੀ ਜਿਸ ਵਿਚ ਹਰ ਸੰਭਵ ਵਿਉਂਤ ਤੇ ਸਾਧਨਾਂ ਦੀ ਵਰਤੋਂ ਰਾਹੀਂ ਵਿਸ਼ੇ ਨੂੰ ਮਨਾਉਣ ਯੋਗ ਬਣਾਇਆ ਗਿਆ ਹੋਵੇ । ਇਕ ਅੰਗਰੇਜ਼ੀ ਆਲੋਚਕ ਲਿਖਦਾ ਹੈ :

"Style is a quality of language which communicates precisely emotions or thoughts or a system of emotions or thoughts perculiar to the author.'[5]

ਹਰ ਲੇਖਕ ਦੀ ਆਪਣੀ ਵਿਅਕਤੀਗਤ ਸ਼ੈਲੀ ਪਾਠਕ ਤੇ ਬੜਾ ਗਹਿਰਾ ਪ੍ਰਭਾਵ ਪਾਉਂਦੀ ਹੈ । ਪਾਠਕ ਨੂੰ ਲੇਖਕ ਦੀ ਰਚਨਾ ਵਿਚ ਦੀ ਉਸਦੇ ਦਰਸ਼ਨ ਹੋ ਜਾਂਦੇ ਹਨ । ਤਦ ਹੀ ਤਾਂ 'ਸ਼ੈਲੀ ਹੀ ਸ਼ਖਸੀਅਤ ਹੈ', ਕਿਹਾ ਗਿਆ ਹੈ ।

## 'ਸਿਖਾਂ ਦੀ ਭਗਤਮਾਲਾ ਦੀ' ਵਾਰਤਕ ਸ਼ੈਲੀ

ਅਠਾਰਵੀਂ ਸਦੀ ਦੇ ਅਰੰਭਕ ਸਮੇਂ ਵਿਚ ਸਾਖੀਆਂ ਲਿਖਣ ਦਾ ਕੰਮ ਬੜ ਉਤਸ਼ਾਹ ਨਾਲ ਅਰੰਭ ਹੋਇਆ । ਸਤਾਰਵੀਂ ਸਦੀ ਵਿਚ ਤਾਂ ਵਾਰਤਕ ਰਚਨਾ ਦਾ ਰਿਵਾਜ ਕਿਧਰੇ ਵੀ ਵਿਕਸਿਤ ਨਹੀਂ ਸੀ ਹੋਇਆ । ਵੈਸ਼ਣਵ ਗਾਥਾਵਾਂ, ਭਾਗਵਤ ਦੇ ਟੀਕੇ ਅਤੇ ਜਨਮ ਕਥਾਵਾਂ (ਸਾਖੀਆਂ) ਪੁੰਗਰ ਰਹੀਆਂ ਸਨ । ਇਨ੍ਹਾਂ ਵਿਚ ਹਿੰਦਵੀ, ਬ੍ਰਜ ਅਤੇ ਸਾਧ-ਭਾਸ਼ਾ ਪ੍ਰਯੁਕਤ ਹੋ ਰਹੀ ਸੀ । ਪ੍ਰੇਮ ਸੁਮਾਰਗ, ਪਾਰਸ ਭਾਗ ਅਤੇ ਜਨਮ ਸਾਖੀਆਂ ਉਪਰ ਇਨ੍ਹਾਂ ਭਾਸ਼ਾਵਾਂ ਦਾ ਵਿਸ਼ੇਸ਼ ਪ੍ਰਭਾਵ ਰਿਹਾ ਹੈ । ਬਾਬਾ ਮਿਹਰਬਾਨ ਨੇ 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ' 1640 ਈ. ਤੋਂ ਪਹਿਲਾਂ ਹੀ ਲਿਖੀ । ਪਰ 1947 ਤੋਂ ਪਹਿਲਾਂ

———

3. ਰਤਨ ਸਿੰਘ ਜੱਗੀ (ਡਾ.) 'ਪੁਰਾਤਨ ਜਨਮਸਾਖੀ ਦਾ ਵਿਸ਼ਲੇਸ਼ਣਾਤਮਕ ਅਧਿਐਨ', ਪੰਨਾ 90
4. ਜੀਤ ਸਿੰਘ ਸੀਤਲ (ਡਾ.), 'ਵਾਰਤਕ ਤੇ ਵਾਰਤਕ ਸ਼ੈਲੀ', ਪੰਨਾ 106
5. J. Middleton Murray, 'The Problem of Style' P. 71

ਪੰਜਾਬੀ ਵਿਦਵਾਨਾਂ ਦੇ ਸਾਧਨ ਇਤਨੇ ਨਿਰਬਲ ਰਹੇ ਕਿ ਇਸ ਪੁਰਾਤਨ ਹਿੰਦੀ ਵਰਗੀ ਵਾਰਤਕ ਨੂੰ ਹਿੰਦੀ ਖੇਤਰ ਤਕ ਪੁਚਾ ਸਕਣ ਤੋਂ ਅਸਮਰਥ ਰਹੇ।

'ਸਿਖਾਂ ਦੀ ਭਗਤਮਾਲਾ' ਦੀ ਸ਼ੈਲੀ ਨੂੰ ਕਿਸ ਦੀ ਸ਼ੈਲੀ ਕਿਹਾ ਜਾਏ। ਇਹ ਬੜਾ ਅਹਿਮ ਪ੍ਰਸ਼ਨ ਹੈ। ਇਹ ਵਾਰਤਕ ਰਚਨਾ ਭਾਈ ਗੁਰਦਾਸ ਦੀ ਗਿਆਰਵੀਂ ਵਾਰ ਤੇ ਆਧਾਰਿਤ ਹੈ। ਭਾਈ ਮਨੀ ਸਿੰਘ ਨੇ ਗੁਰਸਿਖਾਂ ਦੀਆਂ ਸਾਖੀਆ ਦਸ਼ਮੇਸ਼ ਗੁਰੂ ਦੇ ਮੁਖਾਰਬਿੰਦ ਤੋਂ ਸੁਣੀਆਂ ਹਨ ਤਾਂ ਇਹ ਪੁਸਤਕ ਉਨ੍ਹਾਂ ਦੀ ਖੋਜ ਵੀ ਨਹੀਂ ਕਹੀ ਜਾ ਸਕਦੀ।[6] ਰਚਨਾ ਦਾ ਲੇਖਕ ਅਸੀਂ ਕਵੀ ਸੋਹਨ ਸਿੱਧ ਕੀਤਾ ਹੈ। ਪਰ ਕਿਤੋਂ ਕਿ ਜੋ ਇਸ ਵਿਚ ਕੇਂਦਰੀ ਸ਼ਖ਼ਸ਼ੀਅਤ ਭਾਈ ਮਨੀ ਸਿੰਘ ਦੀ ਕੰਮ ਕਰ ਰਹੀ ਹੈ, ਇਸ ਲਈ ਇਹ ਨਿੱਜੀ ਅਤੇ ਅਨਿੱਜੀ ਸ਼ੈਲੀ ਦੀ ਨਵੇਕਲੀ ਉਦਾਹਰਣ ਹੈ।

ਇਸ ਸ਼ੈਲੀ ਦੇ ਗੁਣ ਇਸ ਪ੍ਰਕਾਰ ਹਨ :

### ਭਾਵ ਪਰਕਾਸ਼ਨੀ ਸ਼ੈਲੀ

(ੳ) ਦੂਜੀ ਪਉੜੀ ਗਿਆਰਵੀਂ ਵਾਰ ਦੀ ਪਹਿਲੀ ਤੁਕ ਹੈ :

'ਇਕਤੁ ਨੁਕਤੇ ਹੋਇ ਜਾਇ ਮਹਰਮ ਮੁਜਰਮੁ ਖੈਰ ਖੁਆਰੀ।'

ਇਸ ਇਕੋ ਤੁਕ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਹੈ :

ਗੁਰੂ ਕੇ ਸਿਖ ਜੁ ਗੁਰੂ ਕਾ ਉਲਸ ਖਾਵਦੇ ਹੈਨਿ ਸੋ ਇਕ ਉਲਸ ਜੂਠਾ ਪ੍ਰਸਾਦਿ ਹੈ। ਦੂਜਾ ਉਲਸ ਜੋ ਸਤਿਗੁਰਾਂ ਦੇ ਮੁਖ ਥੀ ਜੋ ਸਬਦ ਪ੍ਰਗਟ ਹੋਇਆ ਹੈ ਏਹੁ ਉਲਸ ਖਾਵਣ ਵਾਲਾ ਵਾਹਿਗੁਰੂ ਕੇ ਨਾਮ ਅਰ ਆਤਮ ਗਿਆਨ ਕਾ ਮਹਰਮ ਹੋਤਾ ਹੈ ਪਰ ਗਿਆਨ ਨੂੰ ਪ੍ਰਾਪਤੀ ਹੋ ਕੇ ਜੇ ਹਉਮੈ ਦਾ ਨੁਕਤਾ ਓਸਨੂੰ ਲਗਦਾ ਹੈ ਤਾ ਆਪ ਨੂੰ ਗਿਆਨੀ ਜਾਣਕੇ ਗੁਰਮੁਖਾ ਦੀਆਂ ਕਹਾਣੀਆਂ ਨਹੀਂ ਕਰਦਾ ਤੇ ਹੋਰਨਾ ਨੂ ਸਿਆਣਪਾ ਸਿਖਾਇ ਕੇ ਉਪਦੇਸ ਕਰਦਾ ਹੈ। ਸੋ ਮੁਜਰਮ ਹੁੰਦਾ ਹੈ ਮੁਜਰਮ ਕਹੀਐ ਪਾਪੀ ਹੁੰਦਾ ਹੈ। ਜਿਵੇਂ ਛਿਨਾਰ ਇਸਤ੍ਰੀ ਭਰਤੇ ਨੂੰ ਸਿਰ 'ਤੇ ਰਖ ਕੇ ਦੁਰਾਚਾਰ ਕਰਦੀ ਹੈ ਤਿਵੇਂ ਉਹ ਗਿਆਨ ਨੂ ਸਿਖ ਕੇ ਤੇ ਵਿਖੇ ਭੋਗਦਾ ਹੈ, ਤਾਂ ਸਬਦ ਗੁਰੂ ਕਾ ਤਾ ਹੋਮੈ ਰੋਗ ਸੁਖ ਕਰਕੇ ਛਡਾਵਣ ਵਾਲਾ ਸੀ, ਸਗੋਂ ਓਸਨੂੰ ਖੁਆਰੀ ਹੁੰਦੀ ਹੈ।

(ਅ) ਯਾਰਵੀਂ ਵਾਰ ਦੀ ਅੱਠਵੀਂ ਪਉੜੀ ਦੀ ਅੰਤਲੀ ਤੁਕ ਹੈ :

ਵੀਹ ਇਕੀਹ ਉਲੰਘਿ ਕੇ ਗੁਰਸਿਖ ਗੁਰਮੁਖਿ ਸੁਖ ਫਲ ਪਾਈ।
ਵਾਹਿਗੁਰੂ ਵਡੀ ਵਡਿਆਈ ॥

ਇਸ ਵਿਚ ਆਏ 'ਵੀਹ ਇਕੀਹ' ਦੀ ਵਿਆਖਿਆ ਇੰਜ ਕੀਤੀ ਹੈ :

ਵੀਹ ਵਿਸਵੇ ਤ੍ਰੈ ਗੁਣ ਹਨ ਤੇ ਇਕੀਹ ਤੁਰੀਆ ਪਦੁ ਹੈ, ਪਰ ਸਿਖ ਤੁਰਿਆ ਥੀ

---

6. ਸੁਰਿੰਦਰ ਸਿੰਘ ਕੋਹਲੀ (ਡਾ.) 'ਪੰਜਾਬੀ ਸਾਹਿਤ ਦਾ ਇਤਿਹਾਸ', ਪੰਨਾ 205

ਵੀ ਅਤੀਤ ਹੋਇਕੇ ਵਰਤਦੇ ਹੈਨ ਵਾਹਿਗੁਰੂ ਦਾ ਜਪੁ ਮਨ ਕਰਕੇ ਜਪਣਾ ਏਹਾ ਤੁਰੀਆ ਵਡੀ ਵਡਿਆਈ ਹੈ ।

ਟੀਕਾ ਸ਼ੈਲੀ ਦੀ ਇਸ ਪਿਰਤ ਨੇ ਭਾਈ ਸੰਤੋਖ ਸਿੰਘ, ਪੰ. ਤ ਰਾ ਸਿੰਘ ਨਰੋਤਮ, ਗਿਆਨੀ ਬਦਨ ਸਿੰਘ ਸੇਖਾਂ ਵਾਲੇ, ਭਾਈ ਕਾਨ੍ਹ ਸਿੰਘ ਮਹਾਨ ਕੋਸ਼ ਵ ਲੇ ਤੇ ਭਾਈ ਵੀਰ ਸਿੰਘ ਉਤੇ ਡੂੰਘਾ ਅਸਰ ਕੀਤਾ ਹੈ । ਗੁ. ਬਾਣੀ–ਵਿਆਖਿਆ ਦੀ ਜਿਹੜੀ ਰੀਤ ਭਾਈ ਗੁਰਦਾਸ ਨੇ ਅਰੰਭ ਕੀਤੀ ਉਹ ਸਿਖਾਂ ਦੀ ਭਗਤਮਾਲਾ ਦੇ ਕਰਤਾ ਰਾਹੀਂ ਪਰੰਪਰਾ ਦਾ ਰੂਪ ਧਾਰਨ ਕਰ ਗਈ । ਜੋ ਹੁਣ ਤਕ ਟੀਕਾ ਕਾ ਾਂ ਤੇ ਬੜਾ ਗਹਿਰਾ ਪ੍ਰਭਾਵ ਰਖ ਰਹੀ ਹੈ ਅਤੇ ਪਾਠਕ ਇਸ ਦਾ ਅਨੰਦ ਮਾਣ ਰਹੇ ਹਨ । ਇਹ 'ਵਿਆਖਿਆਤਮਕ ਵਾਰਤਕ ਦੀ ਸਭ ਤੋਂ ਉੱਤਮ ਉਦਾਹਰਣ ਹੈ ।[7]

ਉਕਤ ਜੋ ਅਰਥ ਭਾਈ ਮਨੀ ਸਿੰਘ ਦੁਆਰਾ ਕੀਤੇ ਹਨ ਉਹ ਕਿਸੇ ਵਿਆਕਰਣ ਜਾਂ ਸ਼ਬਦ ਕੋਸ਼ ਦੀ ਮਦਦ ਨਾਲ ਨਹੀਂ ਕੀਤੇ । ਇਹ ਅਰਥ ਤਾਂ ਸੀਨਾ-ਬਸੀਨਾ ਗੁਰੂ-ਘਰ ਵਿਚ ਪਲਦੇ ਰਹੇ ਹਨ । ਇਨ੍ਹਾਂ ਵਿਚ ਉਸ ਪਵਿਤਰ ਘਾਲਣਾ ਦੀ ਨਿਘ ਹੈ ਜੋ ਫਲਸਫੇ ਨੂੰ ਹੰਢਾਉਣ ਤੇ ਫਲਸਫ਼ੇ ਦਾ ਪਰਸ਼ਾਦ ਵੰਡਣ ਦੀ ਜੀਵਨ ਜਾਚ ਦੱਸਦੀ ਹੈ ।[8]

## ਉਪਦੇਸ਼ਾਤਮਕ ਸ਼ੈਲੀ

ਭਾਈ ਮਨੀ ਸਿੰਘ ਦਾ ਉਦੇਸ਼ ਇਸ ਰਚਨਾ ਵਿਚ ਉਪਦੇਸ਼ ਕਰਨਾ ਸੀ ਤਾਂ ਜੋ ਰਹਿਤਾਂ ਅਤੇ ਕਰਤੱਵਾਂ ਦੀ ਵਿਆਖਿਆ ਸੁਣਕੇ ਸਿਖਾਂ ਵਿਚ ਚੰਗੇ ਇਨਸਾਨਾਂ ਵਾਲੇ ਗੁਣ ਪੈਦਾ ਹੋ ਜਾਣ । ਇਸ ਸੰਬੰਧ ਵਿਚ ਸਾਖੀ ਨੰ: 18 ਦੀ ਉਦਾਹਰਣ ਲਈ ਜਾ ਸਕਦੀ ਹੈ ।

> '..... ਤੈਸੇ ਹੀ ਦੂਸਰੇ ਦਾ ਜਸ ਸੁਣਕੇ ਪਰਸੰਨ ਹੋਵੈ, ਨਿੰਦਾ ਕਿਸੇ ਦੀ ਨਾ ਕਰੈ । ਤੇ ਉਪੇਖਿਆ ਉਸਨੂੰ ਆਖਦੇ ਹਨ ਜੁ ਆਪਣੀ ਬੁਧ ਤੇ ਗੁਰਾਂ ਦੇ ਵਚਨਾਂ ਦੇ ਇਨਸਾਰ ਸਭਣਾ ਨੂੰ ਉਪਦੇਸ ਕਰੇ । ਪਰ ਸਤਿ ਕਹਿਕ ਮਾਨੇ ਓਸਨੂੰ ਫੇਰ ਭੀ ਉਪਦੇਸਿ ਦੇਵੈ ਪਰ ਜੋ ਨਾ ਮਾਨੇ ਉਸਦੇ ਨਾਲਿ ਹਠੁ ਨਾ ਕਰੈ । ਜਾਣੈ ਜੂ ਏਸ ਦੀ ਪਰਾਲਬਧ ਨਹੀਂ, ਚੁਪ ਕਰ ਰਹੇ ।'

## ਗੋਸ਼ਟਿ ਸ਼ੈਲੀ

ਗੋਸ਼ਟਿ ਸ਼ੈਲੀ ਦੇ ਮਾਧਿਅਮ ਰਾਹੀ ਸਾਖੀਕਾਰ ਨੇ ਗੁਰਸਿਖਾਂ ਨੂੰ ਆਤਮਿਕ ਅਤੇ

---

7. ਸੁਰਿੰਦਰ ਸਿੰਘ ਕੋਹਲੀ (ਡਾ.) 'ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿ-ਹਾਸ', ਪੰਨਾ 238
8. ਸੀਤਾ ਰਾਮ ਬਾਹਰੀ (ਡਾ.), ਖੋਜ ਪੱਤ੍ਰਕਾ, ਅੰਕ 4, ਪੰਨਾ 181

ਧਾਰਮਿਕ ਚਿੰਤਨ ਸੰਬੰਧੀ ਲੋੜੀਂਦੀ ਜਾਣਕਾਰੀ ਦੇਣੀ ਸੀ। ਸੰਸਾਰ ਦੇ ਪ੍ਰਸਿੱਧ ਦਾਰਸ਼ਨਿਕ ਸਾਹਿਤ ਵਿਚ ਗੋਸ਼ਟਿ ਦੀ ਪਰੰਪਰਾ ਮੌਜੂਦ ਹੈ। ਯੂਨਾਨ ਦੇ ਪ੍ਰਸਿਧ ਦਰਸ਼ਨ ਵੇਤਾ ਸੁਕਰਾਤ ਦੇ ਸਿਧਾਂਤ ਦਾ ਵੀ ਅਫ਼ਲਾਤੂਨ ਦੁਆਰਾ ਇਸੇ ਸ਼ੈਲੀ ਵਿਚ ਅੰਕਨ ਹੋਇਆ। ਕੁਝ ਚੇਲੇ ਸੁਆਲ ਕਰਦੇ ਹਨ ਅਤੇ ਸੁਕਰਾਤ ਆਪਣੇ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਉਨ੍ਹਾਂ ਦਾ ਉੱਤਰ ਦਿੰਦਾ ਹੈ।[9] ਭਾਰਤ ਵਿਚ ਮਹਾਤਮਾ ਬੁੱਧ ਅਤੇ ਸੰਕਰਚਾਰਯ ਵਿਚ ਇਹ ਪਰੰਪਰਾ ਮੌਜੂਦ ਹੈ। ਕਰਤਾ ਆਪ ਇਸ ਨੂੰ ਇਕ ਗੋਸ਼ਟਿ ਮੰਨਦਾ ਹੈ :

'ਸਾਹਿਬ ਬਚਨ ਕੀਤਾ ਹੈ ਜੇਹਾ ਭਾਈ ਦੀ ਸਾਰੀ ਬਾਣੀ ਸੁਣੇ ਦਾ ਫਲੁ ਹੋਵੇਗਾ ਤੇਹਾ ਇਸ ਗੋਸਟਿ ਸੁਣਨ ਵਾਲੇ ਨੂੰ ਹੋਵੇਗਾ।'

ਸਾਰੀ ਰਚਨਾ ਵਿਚ ਵਾਰੋ ਵਾਰੀ ਜਗਿਆਸੂ ਸਿਖ ਸੰਗਤਾਂ ਦੇ ਰੂਪ ਵਿਚ ਜਾਂ ਇਕੱਲਾ ਆਉਂਦਾ ਹੈ ਅਤੇ ਵੱਖ ੨ ਗੁਰੂ ਸਾਹਿਬਾਨ ਨਾਲ ਗੋਸ਼ਟਿ ਕਰਕੇ ਕਲਿਆਣ ਦਾ ਮਾਰਗ ਢੂੰਡਦਾ ਹੈ। 'ਤਾ ਭਾਈ ਮਨੀ ਸਿੰਘ ਜੀ ਹੁਰਾ ਬਚਨ ਕੀਤਾ।' ਤਾ ਸਿਖਾ ਅਰਦਾਸ ਕੀਤੀ ਜੀ ਗਰੀਬ ਨਿਵਾਜ......' ਤਾਂ ਬਚਨ ਹੋਇਆ......' ਇਸ ਤਰ੍ਹਾਂ ਦੇ ਵਾਕੰਸ਼ ਸਾਰੀ ਹੀ ਭਗਤਮਾਲਾ ਵਿਚ ਆਦਿ ਤੋਂ ਅੰਤ ਤਕ ਖਿੰਡਰੇ ਪਏ ਹਨ। ਜਗਿਆਸੂ ਪਾਠਕ ਵੀ ਆਪਣੇ ਆਪ ਨੂੰ ਇਸ ਗੋਸ਼ਟਿ ਵਿਚ ਭਾਗ ਲੈਂਦਾ ਪ੍ਰਤੀਤ ਕਰਦਾ ਹੈ।

## ਮਨੋਵਿਗਿਆਨਕ ਸ਼ੈਲੀ

'ਸਿਖਾਂ ਦੀ ਭਗਤਮਾਲਾ' ਦਾ ਇਕ ਅੰਗ ਇਸ ਦਾ ਮਨੋਵਿਗਿਆਨਕ ਹੋਣਾ ਹੈ। ਅਸਲ ਵਿਚ ਕੋਈ ਵੀ ਗੁਰੂ ਅਪਣੇ ਚੇਲੇ ਨੂੰ ਮਨੋਵਿਗਿਆਨੀ ਹੋਣ ਤੋਂ ਬਿਨਾਂ ਸਿਖਿਆ ਦੇ ਹੀ ਨਹੀਂ ਸਕਦਾ। ਇਹ ਮਨੋਵਿਗਿਆਨ ਨਿਤ ਦੇ ਬਹੁਤੇ ਬੰਦਿਆਂ ਦੇ ਵਿਹਾਰ ਅਤੇ ਮੇਲ-ਜੋਲ ਤੋਂ ਪੈਦਾ ਹੋਈ। ਅਜਿਹਾ ਇਕ ਮਨੋਵਿਗਿਆਨਕ ਛਿਣ ਜਗਨਾ ਨੰਦ ਦੀ ਸਾਖੀ ਨੰ 91 ਵਿਚ ਵੇਖਿਆ ਜਾ ਸਕਦਾ ਹੈ :

> 'ਭਾਈ ਜਗਨਾ ਤੇ ਭਾਈ ਨੰਦਾ ਤੇ ਭਾਨੂ ਸੂਹੜ ਗੁਰੂ ਅਰਜਨ ਜੀ ਦੀ ਸਰਨਿ ਆਏ। ਅਸੀਂ ਇੰਦ੍ਰੀਆ ਨੂੰ ਰੋਕ ਕੇ ਪ੍ਰਾਣਾ ਨੂੰ ਭੀ ਰੋਕ ਕੇ ਭਜਨ ਕਰਦੇ ਹਾਂ ਪਰ ਫੇਰ ਕੋਈ ਪਦਾਰਥ ਦ੍ਰਿਸਟਿ ਆਵਦਾ ਹੈ ਤਾਂ ਅਸਾਡਾ ਮਨ ਚਲਿ ਜਾਂਦਾ ਹੈ।'

ਇਹ ਮਨੁੱਖੀ ਮਨ ਦੀ ਦਸ਼ਾ ਦਾ ਸੂਖਮ ਚਿਤ੍ਰਨ ਹੈ। ਫਿਰ ਅਜਿਹੀ ਇਕ ਉਦਾ-ਹਰਣ ਕੌਲੁਸਰ ਵਾਲੀ ਸਾਖੀ ਵਿਚ ਭੀ ਹੈ।

'ਤਾ ਸਿਖਾ ਭਾਈ ਮਨੀ ਸਿੰਘ ਜੀ ਥੀ ਪ੍ਰਸਨ ਕੀਤਾ ਜੋ ਓਹੁ ਤਾ ਕਾਮ ਦੀ

---

੯. ਰਤਨ ਸਿੰਘ ਜੱਗੀ (ਡਾ.) 'ਪੁਰਾਤਨ ਜਨਮਸਾਖੀ ਦਾ ਵਿਸ਼ਲੇਸ਼ਣਾਤਮਕ ਅਧਿਐਨ ਪੰਨਾ 92

ਭਾਵਨੀ ਕਰ ਗੁਰੂ ਨੂੰ ਮਿਲੀ । ਨਿਹਕਾਮ ਕਿਉ ਕਰ ਹੋਈ । ਤਾਂ ਓਨਾ ਕਹਿਆ ਜੈਸੇ ਹੀਰੇ ਦਾ ਪ੍ਰਕਾਸ ਸਭ ਪਦਾਰਥਾਂ ਤੇ ਪੜਤਾ ਹੈ । ਤੈਸੇ ਸਚ ਦਾ ਪ੍ਰਗਾਸ ਸੰਗੀ ਤੇ ਪੜਤਾ ਹੈ ਤਾਂ ਜੇ ਪੁਰਖ ਵਿਚ ਸਚੁ ਹੁੰਦਾ ਹੈ ਤਾਂ ਇਸਤ੍ਰੀ ਨੂੰ ਸਚ ਮਿਲਦਾ ਹੈ .. ।'

## ਰੂਪਾਤਮਕ ਸ਼ੈਲੀ

ਸਿਖਾਂ ਦੀ ਭਗਤਮਾਲਾ ਦੀ ਅਗਲੀ ਵਿਸ਼ੇਸ਼ਤਾ ਇਸ ਦੀ ਰੂਪਾਤਮਕ ਸ਼ੈਲੀ ਭੀ ਹੈ । ਅਜਿਹੀ ਸ਼ੈਲੀ ਦਾ ਭਾਵ ਸਾਖੀ ਵਿਚ ਕਿਸੇ ਅਜਿਹੇ ਕਾਰਜ ਜਾਂ ਗੁਣ ਤੋਂ ਹੈ ਜੋ ਪ੍ਰਸਤੁਤ ਤੋਂ ਇਲਾਵਾ ਕਿਸੇ ਪ੍ਰਤੀਯਮਾਨ (ਜਿਸਦੀ ਪ੍ਰਤੀਤਿ ਹੋ ਰਹੀ ਹੋਵੇ) ਤੱਤ ਜਾਂ ਪ੍ਰਵ੍ਰਿਤੀ ਦੀ ਪ੍ਰਤਿਨਿਧਤਾ ਵੀ ਕਰਦਾ ਹੋਵੇ । ਅਜਿਹੀ ਇਕ ਉਦਾਹਰਣ ਆਦਿ ਗ੍ਰੰਥ ਸੰਪਾਦਨ ਵਾਲੀ ਸਾਖੀ 86 ਵਿਚ ਹੈ ।

'ਜਾ ਪਹਿਲੀ ਪੌੜੀ ਗਾਵੀ ਤਾ ਮੋਹਣ ਚੌਬਾਰਾ ਖੋਲਿਆ । ਜਾ ਦੂਜੀ ਪਉੜੀ ਗਾਵੀ ਤਾ ਤਲੇ ਦਾ ਦਰਵਾਜਾ ਪਉੜੀਆਂ ਦਾ ਖੋਲਿਆ । ਜਾ ਤੀਜੀ ਗਾਵੀ ਤਾ ਉਠ ਕੇ ਨਮਸਕਾਰ ਕੀਤੀ । ਜਾ ਚੌਥੀ ਪਉੜੀ ਗਾਵੀ ਤਾ ਪੋਥੀਆ ਸਭੇ ਲੈਕੇ ਚਰਨੀ ਲਗਾ ।'

ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਰੂਪਾਤਮਕ ਸਾਖੀਆ ਦੀ ਨੁਹਾਰ ਸਮਾ-ਸੋਕਤੀ ਮੂਲਕ ਹੈ ਕਿਉਂਕਿ ਇਥੇ ਪ੍ਰਸਤੁਤ ਅਤੇ ਅਪ੍ਰਸਤੁਤ ਦੋਵੇਂ ਕਥਾਵਾਂ ਜਾਂ ਉਨ੍ਹਾਂ ਦੇ ਅਰਥ ਸਮਾਨ ਮਹੱਤਵ ਵਾਲੇ ਹਨ ।

ਉਕਤ ਵਿਚ ਅਪ੍ਰਸਤੁਤ ਅਰਥ ਇਉਂ ਹਨ । ਬਾਣੀ ਦਾ ਪ੍ਰਭਾਵ ਜਿਉਂ ਜਿਉਂ ਮਨੁੱਖੀ ਮਨ ਉਪਰ ਪੈਂਦਾ ਹੈ ਤਾਂ ਉਸਦੇ ਗਿਆਨ ਦੇ ਦੁਆਰ ਹੌਲੀ ਹੌਲੀ ਖੁਲਣੇ ਅਰੰਭ ਹੋ ਜਾਂਦੇ ਹਨ । ਪਹਿਲਾਂ ਜਿਹੜਾ ਮਨੁੱਖ ਸੰਸਾਰਕ ਮਾਇਆ ਅਤੇ ਪਦਾਰਥਾਂ ਦੀਆਂ ਪਉ-ੜੀਆਂ ਚੜ੍ਹ ਕੇ ਉਚੇ ਚੌਬਾਰੇ ਵਿਚ ਆਪਣੀਆਂ ਰੰਗੀਨੀਆਂ ਵਿਚ ਮਸਤ ਰਹਿੰਦਾ ਹੈ । ਜਦ ਉਸ ਉਪਰ ਬਾਣੀ ਦਾ ਪ੍ਰਭਾਵ ਪੈਂਦਾ ਹੈ ਤਾਂ ਉਸ ਨੂੰ ਆਪਣਾ ਵਾਸਤਵਿਕ ਆਪਾ ਚੇਤੇ ਆਉਂਦਾ ਹੈ ਪਰ ਇਕ ਦਮ ਨਹੀਂ ਆਉ ਦਾ । ਸਹਿਜੇ ਸਹਿਜੇ ਉਸ ਦੇ ਆਤਮਕ ਦੁਆਰ ਖੁਲਦੇ ਹਨ । ਉਹ ਆਪਣੀਆਂ ਇਛਾਵਾਂ ਦੀਆਂ ਪਉੜੀਆਂ ਉਤਰ ਕੇ (ਕਾਬੂ ਕਰਕੇ) ਸਤਸੰਗ ਵਲ ਕਦਮ ਵਧਾਂਦਾ ਹੈ ਅਤੇ ਵਾਹਿਗੁਰੂ ਅਗੇ ਨਮਸਕਾਰ ਕਰਦਾ ਹੈ । ਫਿਰ ਅਜਿਹੀ ਦਸ਼ਾ ਆ ਜਾਂਦੀ ਹੈ ਕਿ ਉਹ ਆਪਣਾ ਸਭ ਤਨ, ਮਨ, ਧਨ ਵਾਰਨ ਲਈ ਤਿਆਰ ਹੋ ਜਾਂਦਾ ਹੈ । ਇਥੇ 'ਪੋਥੀਆਂ' (Self surrendering) ਆਪਾ ਸਮਰਪਣ ਦੇ ਪ੍ਰਤੀਕ ਵਜੋਂ ਆਈਆਂ ਹਨ । ਜਪੁ ਵਿਚ ਸਚੁ ਖੰਡ ਪੁਜਣ ਤੋਂ ਪਹਿਲਾਂ ਚਾਰ ਹੋਰ ਖੰਡਾਂ ਵਿਚ ਦੀ ਲੰਘਣਾਂ ਪੈਂਦਾ ਹੈ । ਇਹ ਮਨੁੱਖੀ ਮਨ ਦੀ ਆਤਮਕ ਪ੍ਰਗਤੀ ਦੇ ਪ੍ਰਤੀਕ ਹਨ ।

ਇਸਤੋਂ ਬਿਨਾਂ ਸਾਖੀ 109 ਵਿਚ ਕਿਸੇ ਨੇ ਪੰਡਤ ਨੂੰ ਪੁਛਿਆ ਕਿ ਉਸਦੇ ਘਰ

ਦਾ ਖੂਹ ਕਿਵੇਂ ਪਵਿਤਰ ਹੋਵੇ ਤਾਂ ਪੰਡਤ ਨੇ ਕਿਹਾ ਕਿ ਉਸ ਵਿਚੋ ਬਿੱਲੀ ਬਾਹਰ ਕੱਢਣੀ। ਫਿਰ ਹਜ਼ਾਰ ਡੋਲ ਜਲ ਦਾ ਕੱਢ ਕੇ ਖੂਹ ਪਵਿਤ੍ਰ ਹੋਵੇਗਾ। ਉਸਨੇ ਲੱਖ ਡੋਲ ਤਕ ਵੀ ਕੱਢ ਦਿਤੇ ਪਰ ਬਿੱਲੀ ਕੱਢਣੀ ਭੁੱਲ ਗਿਆ। ਖੂਹ ਪਵਿਤ੍ਰ ਉਸ ਸਮੇਂ ਹੋਇਆ ਜਦੋ ਬਿੱਲੀ ਕੱਢ ਦਿਤੀ।

ਇਸ ਸਾਖੀ ਵਿਚ ਡੋਲ ਕੱਢਣ ਦਾ ਅਪ੍ਰਸਤੁਤ ਅਰਥ ਮਾਲਾ ਫੇਰਨਾ ਜਾਂ ਰਾਮ ਰਾਮ ਕਰਨਾ ਹੈ। ਬਿੱਲੀ ਦਾ ਭਾਵ ਹਤੈਮੈ ਹੈ। ਮਾਲਾ ਤੇ ਲੱਖਾਂ ਮਣਕੇ ਫੇਰਨ ਨਾ ਮਨ ਸਾਫ ਨਹੀ ਹੋ ਸਕਦਾ ਜਦੋਂ ਤਕ ਹਤੈਮੈ ਦੀ ਬਿੱਲੀ ਨੂੰ ਨਾ ਕਢਿਆ ਜਾਵੇ।

## ਦਾਰਸ਼ਨਿਕ ਸੈਲੀ

ਕਿਸੇ ਕਿਸੇ ਥਾਂ ਦ੍ਰਿਸ਼ਟਾਂਤਾਂ, ਬਾਣੀ ਦੀਆਂ ਟੂਕਾਂ ਤੇ ਮਿਥਿਹਾਸਕ ਕਥਾਵਾਂ ਰਾਹੀਂ ਦਾਰਸ਼ਨਿਕ ਵਿਚਾਰ ਵੀ ਸਮਝਾਏ ਹਨ :

> 'ਪ੍ਰਮਾਣਵਾਦ—ਕੰਚਨ ਕੇ ਭੂਖਨਿ ਨਾਨਾ ਪ੍ਰਕਾਰ ਕੇ ਹੋਤੇ ਹੈਨਿ; ਸੋਈ ਕੰਚਨ ਪ੍ਰਣਾਮ ਕੇ ਭੂਖਨ ਹੋ ਜਾਤਾ ਹੈ, ਤੈਸੇ ਬ੍ਰਹਮ ਹੀ ਪ੍ਰਣਾਮ ਕੇ ਜਗਤਿ ਹੋ ਗਇਆ ਹੈ। ਤਾ ਸਾਹਿਬ ਬਚਨੁ ਹੋਇਆ: ਪ੍ਰਣਾਮਵਾਦੁ ਜੋ ਹੋਤਾ ਹੈ, ਜੋ ਆਪਣੇ ਸਰੂਪਿ ਨੂ ਤਿਆਗਿ ਜਾਤਾ ਹੈ, ਜਾਂ ਕੰਚਨ ਭੂਖਨ ਸਮੇ ਭੀ ਭੂਖਨ ਸਵਰਨ ਹੀਹੈ ਤੇ ਤਰੰਗ ਜਲ ਕੇ ਸਮੇਂ ਭੀ ਜਲ ਹੀ ਹੈ। ਤਾਂ ਵਿਵਰਤਿਵਾਦੁ ਹੈ।
>
> ਇਸ ਪ੍ਰਕਾਰ ਗੁਰੂ ਅਰਜਨ ਦੇਵ ਜੀ ਦੇ 'ਜਲ ਤੇ ਉਠਹਿ ਅਨਿਕ ਤਰੰਗਾ। ਕਨਿਕ ਭੂਖਨ ਕੀਨੇ ਬਹੁ ਰੰਗਾ। ਦੀ ਇਹ ਦਾਰਸ਼ਕਿਨ ਗਦ ਵਿਚ ਵਿਆਖਿਆ ਹੈ।

## ਮਿਥਿਹਾਸਕ ਸ਼ੈਲੀ :

'ਸਿਖਾਂ ਦੀ ਭਗਤਮਾਲਾ' ਵਿਚ ਹਿੰਦੂ ਮਿਥਿਹਾਸ ਮਿਲਦਾ ਹੈ। ਇਸ ਦੀ ਇਕ ਉਦਾਹਰਣ ਹੇਠਾਂ ਦਿਤੀ ਜਾਂਦੀ ਹੈ :

> 'ਸਭ ਦੇਵੀਆਂ ਦੇਵਤੇ ਰਿਖੀਸਰ ਮੁਨੀਸਰ ਸਭ ਆਨਿ ਇਕਠੇ ਹੋਏ ਤਾਂ ਬ੍ਰਹਮੇ ਨੇ ਬਿਸਨਦੇਉ ਕੋ ਕਹਿਆ : ਪ੍ਰਿਥਮੇ ਪੂਜਾ ਕਿਸਕੀ ਕਰੀਏ ਤਾਂ ਮਹਾਰਾਜ ਨੇ ਕਹਿਆ ਸਾਰੇ ਬੈਰਾਟ ਕੀ ਪਰਦਖਣਾ ਦੇਕੇ ਜੋ ਪ੍ਰਿਥਮੇ ਆਵੇ ਉਸਕੀ ਪੂਜਾ ਪ੍ਰਿਥਮੇ ਕਰੀਏ।.........ਸੋ ਗਣੇਸ ਜੀ ਨੇ ਨਾਮ ਅਰੁ ਨਾਮੀ ਕੋ ਅਭੇਦ ਜਾਤਾ ਹੈ। ਜੋ ਨਾਮ ਅਰੁ ਨਾਮੀ ਕੋ ਅਭੇਦ ਜਾਤਾ ਹੈ। ਜਾਣ ਕਰ ਜਪਤੇ ਹੈਂ। ਸੋ ਸਾਰ ਪੂਜਨੀਵ ਹੋਤੇ ਹੈਂ।

ਇਸ ਮਿਥਿਹਾਸਕ ਕਥਾ ਰਾਹੀਂ ਬ੍ਰਹਮ ਜੀਵ ਦੀ ਅਭੇਦਤਾ ਦਰਸਾਉਣ ਵਾਲੇ ਨੂੰ ਮਹਾਨ ਸਿੱਧ ਕਰਨ ਦਾ ਪ੍ਰਯੋਜਨ ਹੈ!

**ਉਕਤੀ ਭਰਪੂਰ ਸੈਲੀ :**

ਅਪਣੀ ਵਿਆਖਿਆ ਨੂੰ ਤੁਕਤੀਆਂ ਨਾਲ ਸਿੱਧ ਕਰਨਾ ਵਿਦਵਾਨਾਂ ਦੀ ਆਮ ਆਮ ਰੁਚੀ ਹੈ । ਅਜਿਹੀ ਰੁਚੀ ਪੰਜਾਬੀ ਵਾਰਤਕ ਦੇ ਅਰੰਭਕ ਕਾਲ ਵਿਚ 'ਸਿਖਾਂ ਦੀ ਭਗਤਮਾਲਾ' ਵਿਚ ਵੀ ਵਿਖਾਈ ਗਈ ਹੈ । ਹੇਠਾਂ ਦਿਤੀਆਂ ਉਦਾਹਰਣਾਂ ਵਿਚ ਇਕੋ ਉਕਤੀ ਦਾ ਪ੍ਰਭਾਵ ਕਈ ਸਾਖੀਆਂ ਉਪਰ ਚਲਦਾ ਹੈ । ਉਕਤੀ ਦਾ ਪ੍ਰਯੋਗ ਕਿੰਨਾ ਕਲਾਤਮਕ ਹੈ ।

**ਸਾਖੀ** 73 : ਗੁਰੂ ਅਰਜਨ ਦੇਵ ਜੀ ਭਾਈ ਚੂਹੜ ਅਤੇ ਭਾਈ ਸਾਂਈ ਦੀ ਮਨ ਮੋਹਣ ਵਾਲੀ ਆਵਾਜ਼ ਦੀ ਪ੍ਰਸੰਸਾ ਕਰਦਿਆਂ ਸਿਖਾਂ ਨੂੰ ਦੱਸਦੇ ਹਨ :

'ਭਾਈ ਭਲੀਆਂ ਕਰਤੂਤਾਂ ਕੀਤੀਆਂ ਚਾਹੀਦੀਆਂ ਹੈਨਿ । ਜੈਸਾ ਮੂਹੋਂ ਪੜਦਾ ਹੈ, ਤੇਹੀਆ ਕਰਤੂਤਾ ਕਰਦਾ ਹੈ ਤਾਂ ਓਸਦੀ ਛਾਇਆ ਸਭਣਾ ਉਪਰ ਪੈ ਜਾਤੀ ਹੈ । "ਪਹਿਲੇ ਦੇ ਜੜ ਅੰਦਰਿ ਜੰਮੈ ਤਾ ਉਪਰ ਹੋਵੈ ਛਾਉ" ਤਾ ਤੇ ਜੋ ਪੜਕੇ ਆਪ ਨਹੀਂ ਕਮਾਵਦੇ ਓਨਾਂ ਦੀ ਛਾਇਆ ਨਹੀਂ ਪੌਂਦੀ ।'

ਇਸ ਤੋਂ ਅੱਗੇ ਸਾਖੀ ਨੰ: 74 ਵਿਚ ਹੇਮੂ ਸੋਟਿਨੀ, ਰਾਮਾ ਝੰਝੀ ਅਤੇ ਜਟੂ ਭੰਡਾਰੀ ਨੂੰ ਇਸੇ ਤੁਕਤੀ ਦੀ ਸ੍ਰਵਨ, ਮਨਨ, ਨਿਧਾਸਨ ਦੇ ਰੂਪ ਵਿਚ ਵਿਆਖਿਆ ਕਰਦੇ ਲਿਖਦੇ ਹਨ :

'ਔਰ ਨਿਧਾਸਨ ਜੋ ਹੈ, ਸੋ ਸੁਣਿਆ ਵੀਚਾਰਿਆ ਫੇਰ ਕਮਾਵਣ ਵਿਚ ਲਿਆਈਦਾ ਹੈ ।'

**ਸਾਖੀ** 118 : ਵਿਚ ਉਕਤੀ ਦਾ ਕਲਾਤਮਕ ਪ੍ਰਯੋਗ ਇਸ ਪ੍ਰਕਾਰ ਹੋਇਆ ਹੈ :

ਜੋ ਜਾਣਦਾ ਹੈ ਉਚਾ ਚੜਿਆ ਜਾਦਾ ਹੈ, ਸੋ ਨੀਚੇ ਉਤਰਦਾ ਆਵਦਾ ਹੈ, ਜੋ ਜਾਣਦਾ ਹੈ ਸੋ ਨੀਵਾ ਚਲਿਆ ਜਾਵਦਾ ਹੈ, ਸੋ ਉਚਾ ਚੜ੍ਹਿਆ ਆਵਦਾ ਹੈ । ਜੋ ਜੀਤੇ ਤਿਸ ਹਾਰ ਹੈ, ਜੋ ਹਾਰੇ ਤਿਸ ਜੀਤ ਹੈ ਤੇ ਸਾਧ ਸੰਗਤਿ ਵਿਚ ਨੀਵਾਂ ਹੋ ਚਲਨਾ "ਹਾਰ ਚਲੇ ਗੁਰਮੁਖਿ ਜਗੁ ਜੀਤ ।"

**ਵਿਵਰਣਾਤਮਕਤਾ :**

ਇਸ ਵਿਸ਼ਿਸ਼ਟਤਾ ਵਿਚ ਵਿਆਖਿਆ, ਵਰਣਨ ਅਤੇ ਬ੍ਰਿਤਾਂਤ ਸਭੇ ਪੱਖ ਆ ਜਾਂਦੇ ਹਨ । ਜਿਸ ਪ੍ਰਸੰਗ ਵਿਚ ਵੇਰਵੇ ਦੀ ਪ੍ਰਧਾਨਤਾ ਹੋਵੇ ਉਥੇ ਸ਼ੈਲੀ ਵਿਆਖਿਆਤਮਕ ਹੁੰਦੀ ਹੈ । ਇਸਦੀ ਉਦਾਹਰਣ ਅਸੀਂ ਉਪਰ ਭਾਵ ਪ੍ਰਕਾਸ਼ਨੀ ਸ਼ੈਲੀ ਵਿਚ ਵੀ ਦੇ ਚੁਕੇ ਹਾਂ । ਜਿਥੇ ਵਸਤੂਆਂ ਦੇ ਚਿਤ੍ਰਣ ਦਾ ਅਵਸਰ ਹੈ, ਉਥੇ ਸ਼ੈਲੀ ਦਾ ਸਰੂਪ ਵਰਣਨਾਤਮਕ ਹੈ ਅਤੇ ਜਿਥੇ ਪ੍ਰਸੰਗ ਵਿਚ ਕਥਾ ਅੰਸ਼ ਦੀ ਅਧਿਕਤਾ ਹੈ ਉਥੇ ਸ਼ੈਲੀ ਬ੍ਰਿਤਾਂਤਕ ਹੈ । ਨਮੂਨੇ ਵਜੋਂ —

**ਵਿਵਰਣਾਤਮਕ**

ਸਤਿਗੁਰਾਂ ਨੇ ਕਿਰਪਾ ਕਰਕੇ ਸਿਖਾਂ ਨੂੰ ਗਿਆਨ ਦੇ ਕਰ ਦੇਹ ਅਭਿਮਾਨ ਨਾਸ

ਕਹਿਕੇ ਚਾਰ ਵਰਨ ਥੀ ਇਕਿ ਵਰਨ ਕੀਤਾ ਹੈ। ਜਿਉਂ ਕਰਿ ਚੂਨਾ ਉਜਲਾ ਹੁੰਦਾ ਹੈ ਤੇ ਕਥੁ ਭੂਸਲੀ ਹੁੰਦੀ ਤੇ ਸੁਪਾਰੀ ਚਿਤ੍ਰ ਮਿਤ੍ਰਾਲੀ ਹੋਂਦੀ ਹੈ ਤੇ ਪਾਨ ਸਾਵਾ ਪੀਲਾ ਹੁੰਦਾ ਹੈ, ਪਰ ਜਦ ਬੀੜਾ ਖਾਈਦਾ ਹੈ ਤਾਂ ਰੰਗ ਲਾਲ ਹੋ ਜਾਂਦਾ ਹੈ, ਤਿਵੇਂ ਜਬ ਆਤਮ ਗਿਆਨ ਪ੍ਰਾਪਤ ਹੁੰਦਾ ਹੈ ਤਾਂ ਚਾਰੋਂ ਵਰਨਾਂ ਦਾ ਅਭਮਾਨ ਦੂਰ ਕਰਕੇ ਆਪ ਨੂੰ ਖਾਲਸਾ ਗੁਰਮੁਖਿ ਜਾਣਦੇ ਹਨ। (ਤਿਸ ਦਾ ਵਿਚਾਰ)

ਇਸ ਉਦਾਹਰਣ ਵਿਚ ਜਿਥੇ ਰੰਗਾਂ ਦਾ ਸਰੂਪ ਹੈ ਉਥੇ ਸ਼ੈਲੀ ਵਰਣਨ ਰੰਗ ਫੜ ਗਈ ਹੈ।

### ਵਰਣਨਾਤਮਕ

ਨਿਮਨ ਉਦਾਹਰਣ ਵਿਚ ਬਾਂਸ ਦੇ ਬ੍ਰਿਛ ਦਾ ਅਜਿਹਾ ਵਰਣਨ ਹੈ ਕਿ ਉਸਦਾ ਸਰੂਪ ਪੂਰਨ ਭਾਂਤ ਦ੍ਰਿਸ਼ਟੀਗੋਚਰ ਹੋ ਜਾਂਦਾ ਹੈ।

'ਪਰ ਬਾਂਸ ਦੇ ਵਿਚਿ ਚਾਰਿ ਵਿਕਾਰ ਹੈਨ ਸੋ ਚੰਦਨ ਨਹੀਂ ਹੁੰਦਾ। ਇਕ ਆਪਨੂ ਵਡਾ ਜਾਣਦਾ ਹੈ, ਦੂਜਾ ਵਿਚੋਂ ਪੋਲਾ ਹੈ, ਤੀਜਾ ਵਿਚ ਗੰਢਾ ਹੈਨ, ਚਉਥਾ ਵਰਨ ਦੋਖੀ ਹੈ : ਜਿਸ ਬਾਂਸ ਨਾਲ ਖਹਿੰਦਾ ਹੈ ਸੋ ਦੋਨੋਂ ਜਲਦੇ ਹਨ।' (ਤਿਸਦਾ ਵਿਚਾਰ 10)

### ਬ੍ਰਿਤਾਂਤਕ

ਦੌਲਤ ਖਾਂ ਲੋਦੀ ਸੁਲਤਾਨਪੁਰ ਰਹਿੰਦਾ ਸੀ, ਓਸਿ ਜਾਗਾ ਦਾ ਸਿਰਿਦਾਰੁ ਭੀ ਹੈ ਸੀ, ਤੇ ਜੈ ਰਾਮ ਬਾਬੇ ਦਾ ਬਹਿਣੋਈਆ ਓਥੇ ਵਸਦਾ ਸੀ। ਜੈ ਰਾਮ ਨਵਾਬ ਦਾ ਮੋਦੀ-ਖਾਨਾ ਕਰਦਾ ਹੈ ਸੀ। ਉਥੇ ਬਾਬਾ ਜੀ ਗਏ, ਤਾਂ ਜੈ ਰਾਮ ਸਾਰਾ ਮੋਦੀਖਾਨੇ ਦਾ ਕੰਮ ਬਾਬੇ ਦੇ ਹਵਾਲੇ ਕੀਆ। (ਸਾਖੀ 6)

### ਸੂਚੀ ਪਰਕ ਸ਼ੈਲੀ

'ਸਿਖਾਂ ਦੀ ਭਗਤਮਾਲਾ' ਦੇ ਰਚੈਤਾ ਦੀ ਸ਼ੈਲੀ ਦਾ ਇਕ ਗੁਣ ਇਹ ਭੀ ਹੈ ਕਿ ਉਹ ਵਸਤੂਆਂ, ਤੱਥਾਂ ਜਾ ਨਾਵਾਂ ਨੂੰ ਇਸ ਕ੍ਰਮ ਨਾਲ ਗਿਣਦਾ ਹੈ ਕਿ ਉਹ ਇਕ ਸੂਚੀ ਜਿਹੀ ਬਣ ਜਾਂਦੀ ਹੈ। ਇਸ ਪ੍ਰਕਾਰ ਦਾ ਸੂਚੀ ਪਰਕ ਸ਼ੈਲੀ ਦਾ ਨਮੂਨਾ ਵੇਖੋ :

......'ਤਾ ਬਾਬਾ ਬੋਲਿਆ : ਅਸਟ ਅੰਗ ਕਸਟਿ ਜੋਗੁ ਕੇ ਹੈਨ। ਪ੍ਰਿਥਮੇ ਯੰਮਾ, ਦੂਜੇ ਨੇਮ, ਤੀਜੇ ਇਕਾਂਤ ਦੇਸ, ਚਉਥੇ ਆਸਨ, ਪੰਜਵਾਂ ਪ੍ਰਾਣਾਂਯਾਮ, ਛਿਵਾਂ ਧਿਆਨੁ, ਸਤਵਾਂ ਧਾਰਨਾ, ਅਠਵੀਂ ਸਮਾਧ।' (ਸਾਖੀ 12)

......ਜੈਸੇ ਵੈਦ ਕੇ ਘਰਿ ਸਰਬ ਅਉਖਦ ਹੋਤੇ ਹੈਨਿ ਗਰਮੀ ਕੇ ਤਾਪ ਦਾ, ਸਰਦੀ ਕੇ ਤਾਪ ਦਾ, ਕਫਿ ਦੇ ਤਾਪ ਦਾ ਔਖਦੁ ਭਿੰਨ ਭਿੰਨ ਹੋਤੇ ਹੈਂ। (ਸਾਖੀ 47)

......ਤੇ ਭਾਈ ਹਰਦਾਸ ਪੰਜੀਸ ਮਣ ਰੋਜ ਆਟਾ ਤੇ ਮਣ ਘਿਉ ਤੇ ਪੰਜ ਮਣ ਖੰਡ ਹੋਰ ਨਾਨਾ ਪ੍ਰਕਾਰ ਦੇ ਪ੍ਰਸਾਦਿ ਹੋਵਨ ਸੋ ਭੇਜੇ। (ਸਾਖ਼ੀ 107)

**ਅਲੰਕ੍ਰਿਤ ਵਿਸ਼ਿਸ਼ਟਤਾ**

ਕਈ ਵਾਰ ਜੋ ਗੱਲ ਸਿੱਧੇ ਢੰਗ ਨਾਲ ਕਹੀ ਜਾਵੇ ਉਹ ਇਤਨੀ ਕਾਰਗਰ ਨਹੀਂ ਹੁੰਦੀ, ਇਸ ਲਈ ਸਾਹਿਤਕਾਰ ਅਜਿਹੀ ਸ਼ਕਤੀ ਦਾ ਪ੍ਰਯੋਗ ਕਰਦਾ ਹੈ ਜੋ ਪ੍ਰਭਾਵ ਵਿਚ ਵਾਧਾ ਕਰੇ। ਨਮੂਨੇ ਵਜੋਂ :

......ਜੈਸੇ ਸੂਰਜ ਕੇ ਨਿਕਟਿ ਅੰਧਕਾਰ ਨਹੀਂ ਰਹਿਤਾ, ਤੈਸੇ ਉਨਕੇ ਨਿਕਟਿ ਕਰਮੁ ਨਹੀਂ ਜਾਤੇ ਤੇ ਓਹ ਸਦਾ ਜੀਵਨ ਮੁਕਤਿ ਹੈਨਿ। (ਸਾਖੀ ੪੬)

......ਕੀਰਤਨ ਐਸਾ ਹੈ ਜੈਸੇ ਮੇਘ ਗਰਜ ਕੇ ਬਰਖਾ ਕਰਦਾ ਹੈ, ਤਾਂ ਸਭੇ ਪੈਲੀਆਂ ਹਰੀਆਂ ਹੁੰਦੀਆਂ ਹਨ। (ਸਾਖੀ ੪੨)

ਉਕਤ ਬ੍ਰਿੱਤਾਂਤ ਦੇ ਫਲਸਰੂਪ ਕੁਲ ਮਿਲਾ ਕੇ ਸਹਿਜੇ ਹੀ ਇਸ ਨਤੀਜੇ ਤੇ ਅਪੜਿਆ ਜਾ ਸਕਦਾ ਹੈ ਕਿ ਸਾਖੀਕਾਰ ਪਾਸ ਕਹਿਣ ਲਈ ਕਾਫ਼ੀ ਭੰਡਾਰ ਹੈ ਅਤੇ ਜਿਸ ਪਾਸ ਕਹਿਣ ਲਈ ਕੁਝ ਪੱਲੇ ਹੁੰਦਾ ਹੈ, ਉਸਨੂੰ ਕਹਿਣ ਦਾ ਢੰਗ ਵੀ ਆ ਜਾਂਦਾ ਹੈ। ਸਾਖੀਕਾਰ ਨੇ ਟੀਕਾਕਾਰੀ ਦੀ ਭਾਵ ਪ੍ਰਕਾਸ਼ਨੀ ਸ਼ੈਲੀ ਦਾ ਨਿਰਮਾਣ ਕੀਤਾ ਜੋ ਅਗੋਂ ਆਉਣ ਵਾਲਿਆਂ ਲਈ ਰਾਹ-ਨੁਮਾ ਸਾਬਤ ਹੋਈ। ਅਪਣੇ ਅੰਦਰੂਨੀ ਭਾਵਾਂ ਨੂੰ ਵਿਸ਼ੇ ਅਨੁਸਾਰ ਵਧੇਰੇ ਸਪਸ਼ਟਤਾ ਪ੍ਰਦਾਨ ਕਰਨ ਲਈ ਉਸ ਨੇ ਜਿਹੜੀਆਂ ਜੁਗਤੀਆਂ ਵਰਤੀਆਂ ਹਨ, ਉਨ੍ਹਾਂ ਨਾਲ ਇਸ ਵਾਰਤਕ ਰਚਨਾ ਦੇ ਪ੍ਰਭਾਵ ਵਿਚ ਵਾਧਾ ਹੋਇਆ ਹੈ। ਅਜਿਹੀ ਕਲਾਤਮਕ ਵਿਸ਼ਿਸ਼ਟਤਾ ਕਾਰਨ 'ਸਿਖਾਂ ਦੀ ਭਗਤਮਾਲਾ' ਪੰਜਾਬੀ ਵਾਰਤਕ ਵਿਚ ਮੀਲ ਪੱਥਰ ਸਾਬਤ ਹੋਈ ਹੈ।

—o—

## ਅਧਿਆਇ ਸਤਵਾਂ

# ਭਾਸ਼ਾ ਦਾ ਸਰੂਪ

ਕਵਿਤਾ ਅਤੇ ਵਾਰਤਕ ਦੋਵਾਂ ਵਿਚ ਭਾਸ਼ਾ ਦਾ ਬੜਾ ਹੀ ਮਹੱਤਵ ਹੁੰਦਾ ਹੈ। ਇਕ ਵਿਦਵਾਨ ਕਹਿੰਦਾ ਹੈ ਕਿ ਕਵਿਤਾ ਦੀ ਭਾਸ਼ਾ ਵਾਸਤਵਿਕ ਹੁੰਦੀ ਹੈ ਜਦੋਂ ਕਿ ਵਾਰ-ਤਕ ਦੀ ਭਾਸ਼ਾ 'ਦੁਹਰਾਈ' ਗਈ ਜਾਂ ਉਸਾਰੀ ਗਈ ਹੁੰਦੀ ਹੈ।[1] ਜਦੋਂ ਤਕ ਸ਼ਬਦਾਂ ਨੂੰ ਸਾਡੇ ਅਨੁਭਵ ਵਿਚੋਂ ਨਿਕਲਣ ਵਾਲੇ ਬੌਧਿਕ ਅਤੇ ਭਾਵੁਕ ਤੱਤਾਂ ਨਾਲ ਨਾ ਜੋੜਿਆ ਜਾਵੇ ਉਦੋਂ ਤਕ ਇਨ੍ਹਾਂ ਵਿਚ ਪ੍ਰਭਾਵ ਪਾਉਣ ਦੀ ਸ਼ਕਤੀ ਨਹੀਂ ਰਹਿੰਦੀ।[2] ਇਸ ਦਾ ਭਾਵ ਇਹ ਹੈ ਕਿ ਭਾਸ਼ਾ ਵਿਚ ਵਿਸ਼ੇ ਦੀ ਅਨੁਕੂਲਤਾ ਬੜੀ ਲੋੜੀਂਦੀ ਸ਼ੈਅ ਹੈ। ਭਾਸ਼ਾ ਵਿਚ ਆਮ ਬੋਲ ਚਾਲ ਦੀ ਭਾਸ਼ਾ, ਉੱਜਡ ਅਲੰਕ੍ਰਿਤ ਭਾਸ਼ਾ, ਉਪ ਬੋਲੀਆਂ, ਵਿਗੜੀ ਹੋਈ ਭਾਸ਼ਾ, ਉਜੱਡ ਭਾਸ਼ਾ, ਉਧਾਰੀ ਸ਼ਬਦਾਵਲੀ ਆਦਿ ਹੁੰਦੀ ਹੈ। ਸਾਹਿੱਤਕ ਭਾਸ਼ਾ ਉਜੱਡਤਾ ਨੂੰ ਤਿਆਗ ਕੇ ਬਣਦੀ ਹੈ।[3] ਭਾਸ਼ਾ ਦੀ ਤਾਜ਼ਗੀ ਅਤੇ ਨਵੀਨਤਾ ਤੋਂ ਬਗੈਰ ਸਾਹਿਤਕਾਰ ਕਦੀ ਵੀ ਚਿਰ ਸਥਾਈ ਸਫ਼ਲਤਾ ਪ੍ਰਾਪਤ ਨਹੀਂ ਕਰ ਸਕਦਾ।[4]

ਉਕਤ ਪਰਿਭਾਸ਼ਾਵਾਂ ਤੋਂ ਭਾਸ਼ਾ ਦੇ ਮਹੱਤਵ ਤੇ ਪ੍ਰਕਾਸ਼ ਪੈਂਦਾ ਹੈ। 'ਸਿਖਾਂ ਦੀ ਭਗਤ-ਮਾਲਾ' ਦੀ ਭਾਸ਼ਾ ਦਾ ਮੁਲਾਂਕਣ ਕਰਨ ਸਮੇਂ ਇਹ ਗੱਲ ਚੇਤੇ ਰੱਖਣੀ ਹੋਵੇਗੀ ਕਿ ਕੀ ਜੋ ਰਚਨਾ ਉਪਲਬਧ ਹੈ ਉਹ ਲੇਖਕ ਦੀ ਆਪਣੀ ਲਿਖੀ ਹੋਈ ਹੈ। ਪ੍ਰਸਤੁਤ ਸੰਪਾਦਨ ਲੇਖਕ ਦਾ ਅਪਣਾ ਲਿਖਿਆ ਹੋਇਆ ਤਾਂ ਨਹੀਂ ਪਰ ਸਭ ਤੋਂ ਵੱਧ ਪੁਰਾਤਨ ਉਪਲਬਧ ਪੋਥੀ ਸਿਖ ਰੈਫ. ਲਾਇਬਰੇਰੀ ਦੀ ਪੋਥੀ 'ਬਾਬੇ ਕਲਾਧਾਰੀ ਵਾਲੀ ਹੱਥ ਲਿਖਤ ਨੰ: 7398' ਅਤੇ ਦੋ ਹੋਰ ਪੋਥੀਆਂ ਨਾਲ ਤੁਲਨਾ ਤੇ ਆਧਾਰਿਤ ਹੈ। ਇਸ ਲਈ ਮੂਲ ਦੇ ਵਧੇਰੇ ਨੇੜੇ ਪਰਤੀਤ ਹੁੰਦਾ ਹੈ। ਅੱਗੋਂ ਦੀ ਅੱਗੇ ਲਿਖਾਰੀ ਸ਼ਬਦ-ਜੋੜਾਂ ਅਤੇ ਵਿਆਕਰਣਿਕ ਤਰਤੀਬ

---

1. Bryn Jones, 'Integration of Poetry' P. 14
2. John Press. 'The Fire and Fountain' P. 23
3. Graham Hough, 'An Essay on criticism' P.108
4. James Reeves, 'Understanding Poetry', P. 171

ਵਿਚ ਅੰਤਰ ਪਾ ਦਿੰਦੇ ਹਨ । ਕਈ ਪਾਠ ਉਤਾਰਾਕਾਰਾਂ ਤੋਂ ਲੁਪਤ ਹੋ ਜਾਂਦੇ ਹਨ ਅਤੇ ਕਈ ਸ਼ਬਦ ਅਤੇ ਵਾਕ ਉਹ ਅਪਣੀ ਰੁਚੀ ਅਨੁਸਾਰ ਲਿਆ ਧਰਦੇ ਹਨ ।

ਕਿਸੇ ਰਚਨਾ ਦੀ ਭਾਸ਼ਾ ਦੇ ਅਧਿਐਨ ਵਿਚ ਤਿੰਨ ਗੱਲਾਂ ਮੁਖ ਰੂਪ ਵਿਚ ਵੇਖਣ ਵਾਲੀਆਂ ਹੁੰਦੀਆਂ ਹਨ । ਭਾਸ਼ਾ ਦੀ ਅਮੀਰੀ, ਭਾਸ਼ਾ ਦੀ ਸੁਧਤਾ ਅਤੇ ਭਾਸ਼ਾ ਦੀ ਸ਼ਕਤੀ ।

ਹੁਣ ਅਸੀਂ 'ਸਿਖਾਂ ਦੀ ਭਗਤਮਾਲਾ' ਦੀ ਭਾਸ਼ਾ ਦਾ ਅਧਿਐਨ ਇਨ੍ਹਾਂ ਨੁਕਤਿਆਂ ਅਨੁਸਾਰ ਵੇਖਣ ਦਾ ਪ੍ਰਯਾਸ ਕਰਾਂਗੇ ।

## ਭਾਸ਼ਾ ਦੀ ਅਮੀਰੀ

ਕਿਸੇ ਲੇਖਕ ਦੀ ਭਾਸ਼ਾ ਦੀ ਅਮੀਰੀ ਉਸਦੇ ਸ਼ਬਦ ਭੰਡਾਰ ਤੋਂ ਸਹਿਜੇ ਹੀ ਲਾਈ ਜਾ ਸਕਦੀ ਹੈ । ਇਕ ਵਿਦਵਾਨ ਕਹਿੰਦਾ ਹੈ ਕਿ ਵਾਰਤਕ ਦੀ ਕਮਜ਼ੋਰ ਬੇੜੀ ਵਿਚ ਪਹਿਲੀ ਵਾਰ ਤਰਨ ਵਾਲਾ ਕੋਈ ਮਨੁੱਖ ਸ਼ੇਰਦਿਲ ਵਾਲਾ ਹੀ ਹੋਵੇਗਾ ।[5] 'ਸਿਖਾਂ ਦੀ ਭਗਤਮਾਲਾ' ਦਾ ਕਰਤਾ ਅਜਿਹੇ ਜਿਗਰੇ ਵਾਲਾ ਸੀ । ਪੰਜਾਬੀ ਵਾਰਤਕ ਨੇ ਗੁਰੂ ਸਾਹਿਬਾਨ ਅਤੇ ਗੁਰਬਾਣੀ ਦੀ ਵਿਆਖਿਆ ਹਿਤ ਜਨਮ ਲਿਆ । ਉਸ ਸਮੇਂ ਪੰਜਾਬੀ ਭਾਸ਼ਾ ਉਪਰ ਹਿੰਦੀ, ਬ੍ਰਜ ਅਤੇ ਸਾਮੀ ਭਾਸ਼ਾਵਾਂ ਦਾ ਪ੍ਰਭਾਵ ਸੀ । ਇਸ ਪ੍ਰਭਾਵ ਨੂੰ ਸਾਡੀ ਇਸ ਰਚਨਾ ਦੇ ਲੇਖਕ ਨੇ ਖਿੜੇ ਮਥੇ ਕਬੂਲਿਆ । ਉਸਨੇ ਜੋ ਵਿਚਾਰ ਪ੍ਰਗਟ ਕਰਨੇ ਸਨ, ਸ਼ਬਦ ਭੰਡਾਰ ਨੇ ਉਸ ਦੀ ਪੂਰੀ ਸਹਾਇਤਾ ਕੀਤੀ । ਹੁਣ ਅਸੀਂ ਇਸ ਸ਼ਬਦ ਭੰਡਾਰ ਵਿਚ ਇਕ ਝਾਤੀ ਮਾਰਾਂਗੇ ।

## ਤਤਸਮ ਅਤੇ ਅਰਧ ਤਤਸਮ ਸੰਸਕ੍ਰਿਤ ਸ਼ਬਦਾਵਲੀ

ਜਗਤ, ਵੇਲਾ, ਕਲਾ, ਮੰਤ੍ਰ ਪ੍ਰਸਾਦਿ, ਸੀਤਲ, ਅਗਨਿ, ਆਹਾਰੁ, ਅਭਿਮਾਨ, ਧਰਤੀ, ਪਰਮਹੰਸ, ਚੰਦਨ, ਦੇਵਤਾ, ਅਮਾਵਸ, ਅਬਨਾਸੀ, ਅੰਤਰਜਾਮੀ, ਸੇਵਕ, ਸੰਸਾਰ, ਨਾਮ, ਆਸਣ, ਦਗਧ, ਨਿਰਵਿਕਲਪ, ਆਦਿ, ਪੁਰਖੁ, ਪੰਚ, ਪੂਜਾ, ਪਾਪ, ਪੂਰਬ, ਅਹੰ-ਕਾਰ, ਤਰੋਵਰ, ਆਹਾਰ, ਫਟਕ, ਅਸਚਰਜ, ਤ੍ਰਿਸਨਾ, ਮਨ, ਮਾਇਆ, ਕਾਮ, ਕ੍ਰੋਧ, ਮ੍ਰਿਗ ਦੁਖਦਾਈ, ਅਧਿਕਾਰੀ, ਪਰਬਲ, ਆਤਮ, ਵਿਕਾਰ, ਵਿਰਾਗੀ, ਬੀਜ, ਬਿਰਖ, ਸਤਿਸੰਗ, ਮਰਯਾਦਾ, ਕੰਚਨ, ਕਰਤਬ ।

## ਤਦਭਵ ਸੰਸਕ੍ਰਿਤ ਸ਼ਬਦਾਵਲੀ

| | |
|---|---|
| ਬਿਸਮਾਦ (ਵਿਸ਼ਮਯਪ੍ਰਦ) : | ਪਾਰਬ੍ਰਹਮ (ਪਰਬ੍ਰਹੁਮ) |
| ਨਾਟਕਾ (ਨਾਡਿਕਾ) : | ਸਿਮਰਨ (ਸੁਮਰਣ) |
| ਖੁਧਿਆਰਥ (ਕੁਸੁਧਾਰ੍ਤ) : | ਖੀਣ (ਖਿੰਨ) |

---

5. Thomas De-Ruiency, 'Style and Rhetoric, P. 40

ਬੈਰਾਗੁ (ਵੈਰਾਗਯ) : ਅਹੰ (ਅਹਮ)
ਜੋਤਕੀ (ਜਯੋਤਿਸ਼ੀ) : ਬਟੰਡਾ (ਵਿਤੰਡਾ)
ਪ੍ਰਿਥਮੇ (ਪ੍ਰਥਮ) : ਬਸਤੂ (ਵਸਤੂ)

## ਸਾਮੀ ਭਾਸ਼ਾਵਾਂ (ਤਤਜਮ ਅਤੇ ਅਰਧ ਤਤਸਮ)

ਦਰਬਾਰਿ, ਹੈਰਾਨ, ਖਾਨ, ਸਾਹਿਬ, ਅਮਰੁ, ਬੰਦਗੀ, ਖਬਰਿ, ਦੀਨ, ਦੀਵਾਨ, ਸਦਕਾ, ਸਹਰੁ, ਕਹਰੁ, ਪਹਰੁ, ਖਸਮ, ਫਸਲ, ਸੌਦਾਗਰ, ਚਾਕਰੀ, ਦਉਲਤ, ਮੋਦੀ, ਖੁਸੀ, ਸੁਲਤਾਨਪੁਰ, ਅਰਜ, ਹਾਜਰ, ਅਸਵਰ, ਵਜੀਰ, ਹੁਕਮੁ, ਕਰਮ, ਖਜਾਨਾ, ਮੁਸਲਮਾਨ, ਕਾਜੀ, ਕਬੂਲ, ਫਿਕਰ, ਦੁਨੀ, ਗੋਰ, ਲਸਕਰ, ਜੰਗਲ, ਬੰਦਾ, ਦਰਵਾਜਾ, ਮੁਰੀਦ, ਹਲਾਲ, ਮਿਹਰ, ਮੁਗਲ, ਕਰਾਮਾਤ, ਕੁਰਾਨ, ਗਰੀਬ ਨਿਵਾਜ, ਜਹਾਜ, ਪਿਆਲਾ, ਪੀਰੀ, ਹਲਾਲੁ, ਪਰਚਾ, ਮਹਰਮ, ਮੁਜਰਮ, ਬਦਨਾਮੀ, ਖੁਦਾਇ, ਫਰਿਸਤੇ, ਖੁਰਾਸਾਨੀ।

## ਤਦਭਵ (ਸਾਮੀ ਭਾਸ਼ਾਵਾਂ)

ਰਜਾ (ਅ - ਰਜ਼ਾ) : ਬਿਲਾਯਤੀ (ਅ-ਵਲਾਯਤੀ)
ਨਵਾਬ (ਅ-ਨੱਵਾਬ) : ਨਦਰਿ (ਅ-ਨਜ਼ਰ)
ਨਿਵਾਜ਼ (ਅ-ਨਮਾਜ਼) : ਹੁਸਿਆਰ (ਫਾ-ਹੋਸ਼ੀਆਰ)

## ਸਾਧ ਭਾਸ਼ਾ

ਸਨਮੁਖ, ਸਾਧ ਸੰਗਤ, ਗਿਆਨ, ਧਿਆਨ, ਮੁਨੀਵਰ, ਰਖੀਸਰ, ਗੁਰੂ, ਗੁਰਮੁਖ, ਤੁਰੀਆ ਪਦ, ਤ੍ਰੈਗੁਣ, ਨਮਸਕਾਰ, ਸਮਾਧ, ਖਟ ਲਛਣ, ਨਿਰਗੁਣ, ਸਰਗੁਣ, ਪਰਮਪਦ, ਪਰਮਾਰਥ, ਪੁਰਾਣ, ਕੁਰਾਣ, ਮਨਸਾ, ਪੰਥ, ਬ੍ਰਹਮ ਗਿਆਨ, ਰਹਿਰਾਸ, ਵੇਦ।

## ਬ੍ਰਜ ਭਾਸ਼ਾ

ਕਾ, ਕੇ, ਕਤ੍ਰੈ, ਮਹਿ, ਮਾਹਿ, ਆਦਿ।

ਇਸ ਉਪਰੋਕਤ ਸ਼ਬਦ ਭੰਡਾਰ ਤੋਂ ਪਤਾ ਲਗਦਾ ਹੈ ਕਿ 'ਸਿਖਾਂ ਦੀ ਭਗਤਮਾਲਾ' ਦਾ ਲੇਖਕ ਸੰਸਕ੍ਰਿਤ, ਫ਼ਾਰਸੀ, ਬ੍ਰਜ ਆਦਿ ਸਾਰੀਆਂ ਭਾਸ਼ਾਵਾਂ ਦਾ ਚੰਗਾ ਗਿਆਤਾ ਸੀ ਨਹੀਂ ਤਾਂ ਉਹ ਇਨ੍ਹਾਂ ਭਾਸ਼ਾਵਾਂ ਦੀ ਤਤਸਮ ਸ਼ਬਦਾਵਲੀ ਵਰਤਣ ਦੇ ਯੋਗ ਨਾ ਹੁੰਦਾ। ਬੋਲੀ ਦੀ ਸ਼ਬਦਾਵਲੀ ਗਹੁ ਨਾਲ ਵੇਖਿਆਂ ਪਤਾ ਲਗਦਾ ਹੈ ਕਿ ਭਾਈ ਮਨੀ ਸਿੰਘ ਸੰਸ-ਕ੍ਰਿਤ ਅਤੇ ਫਾਰਸੀ ਦੇ ਚੰਗੇ ਵਿਦਵਾਨ ਸਨ।[6]

## ਦੇਸੀ ਸ਼ਬਦਾਵਲੀ

ਪਿਉ ਪੁਤ੍ਰ, ਗੁਹਾਰ, ਨਿਕੰਮਿਆਂ, ਤਪੜਿ, ਤੇਰੀ, ਅਸਾਨੂੰ, ਮੈਲੁ, ਭਾਈ, ਢਾਹਿਕੇ, ਚੁਲ੍ਹਾ, ਝੋਕਣਾ, ਛਕਨਾ, ਖੂਹ, ਖੋਦਿਆ, ਪੌੜੀਆਂ, ਵਾਹਿਗੁਰੂ, ਮਹਾਰਾਜ, ਤਾਇਆ,

---

6. ਸੁਰਿੰਦਰ ਸਿੰਘ ਕੋਹਲੀ (ਡਾ.) 'ਪੰਜਾਬੀ ਸਾਹਿਤ ਦਾ ਇਤਿਹਾਸ'. ਪੰਨਾ 204

ਤਾਲੀ, ਦਲਾਂ ਆਦਿ ।

## ਭਾਸ਼ਾ ਦੀ ਸ਼ੁਧਤਾ

ਕਿਸੇ ਭਾਸ਼ਾ ਦੀ ਸ਼ੁਧਤਾ ਉਸਦੇ ਵਿਆਕਰਣਿਕ ਪੱਖ ਤੋਂ ਵੇਖੀ ਜਾ ਸਕਦੀ ਹੈ । ਸ਼ਬਦਾਵਲੀ ਦਾ ਅਦਾਨ ਪ੍ਰਦਾਨ ਤਾਂ ਹੁੰਦਾ ਰਹਿੰਦਾ ਹੈ ਪਰ ਕਿਸੇ ਭਾਸ਼ਾ ਦੀ ਵਿਆਕਰਣ ਵਿਚ ਜਦੋਂ ਤਬਦੀਲੀ ਅਰੰਭ ਹੋ ਜਾਵੇ ਤਾਂ ਉਸ ਭਾਸ਼ਾ ਦੀ ਆਪਣੀ ਹੋਂਦ ਖ਼ਤਰੇ ਵਿਚ ਪੈ ਜਾਂਦੀ ਹੈ ।

## ਨਾਂਵ

'ਸਿਖਾਂ ਦੀ ਭਗਤਮਾਲਾ' ਵਿਚ ਇਕਾਰਾਂਤ ਅਤੇ ਉਕਾਰਾਂਤ ਵਾਲੇ ਸ਼ਬਦਾਂ ਦੀ ਵਰਤੋਂ ਹੋਈ ਹੈ ਭਾਵ ਨਾਵਾਂ ਦੇ ਅੰਤ ਵਿਚ ਸਿਹਾਰੀ ਅਤੇ ਔਂਕੜ ਦੀ ਵਰਤੋਂ ਹੋਈ ਹੈ । ਜਿਵੇਂ ਘਰਿ, ਪ੍ਰਸਾਦਿ, ਗਲਿ, ਕਰਮਿ, ਖਬਰਿ, ਕੁਟੰਬੁ, ਦਿਨੁ, ਅਮਰੁ, ਖਾਕੁ, ਸੁਖੁ, ਅਨੰਦੁ, ਪਰਮੇਸਰੁ, ਪਹਰੁ, ਰਬੁ, ਤੀਰਥੁ, ਸਰਨਿ, ਸਰਵਰੁ, ਮੁਕਾਮੁ ।

## ਪਰਸਰਗ

ਇਸ ਰਚਨਾ ਵਿਚ ਕਰਤਾ ਕਾਰਕ ਨਾਲ 'ਨੇ' ਕਰਮ ਕਾਰਕ ਨਾਲ ਨੂੰ ਕਉ ਅਤੇ 'ਨੂੰ' ਪਰਸਰਗਾਂ ਦਾ ਪ੍ਰਯੋਗ ਵਧੇਰੇ ਹੋਇਆ । ਕਰਣ ਕਾਰਕ ਨਾਲ ਸਿਉ ਅਤੇ ਨਾਲਿ, ਅਪਦਾਨ ਨਾਲ 'ਤੇ' ਅਤੇ 'ਥੀ' ਅਧਿਕਰਣ ਕਾਰਕ ਨਾਲ ਵਿਚਿ ਅਤੇ ਮਹਿ । ਮਹਿ ਅਤੇ ਕਉ ਦਾ ਪ੍ਰਯੋਗ ਹਿੰਦਵੀਂ ਦੇ ਪ੍ਰਭਾਵ ਕਾਰਨ ਹੋਇਆ ਹੈ ।

## ਸਰਵਨਾਮ :

ਭਗਤ ਮਾਲਾ ਵਿਚ ਪੜਨਾਵਾਂ ਦੀ ਵਰਤੋਂ ਲਗਭਗ ਪੰਜਾਬੀ ਦੀ ਹੈ :

ਮੈਂ, ਮੇਰੀ, ਮੇਰੇ, ਮੇਰਾ, ਮੈਨੂ, ਤੂ, ਤੇਰਾ, ਤੈਨੂ, ਤੇਰੇ, ਤੁਸਾਡੇ, ਤੁਧੁ, ਇਹ, ਇਨ ਤਿਨ, ਉਨ, ਉਹ, ਜਿਸ, ਜਿਨਾ, ਅਸੀਂ ਅਸਾ, ਅਸਾਡੀ, ਤਿਨਾ ਆਦਿ ਪ੍ਰਯੋਗ ਹੋਇਆ ਹੈ । ਸੰਬੰਧਵਾਚਕ ਪੜਨਾਂਵ ਜਿਵੇਂ ਜੋ, ਸੋ. ਦੀ ਵਰਤੋਂ ਹੋਈ ਹੈ । ਸਮਾਨਯਾਰਥਕ ਪੜਨਾਵ ਕੋਈ, ਕਾਈ, ਕਿਛ, ਕੁਛੁ, ਦਾ ਪ੍ਰਯੋਗ ਵੀ ਹੋਇਆ ਹੈ ।

## ਵਿਸ਼ੇਸ਼ਣ :

ਸੰਖਿਆ-ਵਾਚਕ ਵਿਸ਼ੇਸ਼ਣ ਜਿਵੇਂ ਇਕੁ, ਦੂਜੀ, ਤੀਜੀ, ਚੌਥੀ, ਚਉਥ, ਪੰਜਵਾਂ, ਛਿਵਾਂ, ਸਤਵਾਂ, ਅਠਵੀਂ, ਅਠ, ਚਾਲੀਹ ਆਦਿ ਦਾ ਪ੍ਰਯੋਗ ਹੋਇਆ ਹੈ । ਕਿਤੇ ਕਿਤੇ ਹਜਾਰ ਲਾਖ ਦੀ ਵਰਤੋਂ ਵੀ ਹੋਈ ਹੈ ।

## ਕ੍ਰਿਆ :

ਵਰਤਮਾਨ ਦੀਆਂ ਸਹਾਇਕ ਕ੍ਰਿਆਵਾਂ : ਹੈ, ਹੈਨਿ, ਹੈਨੁ, ਆਦਿ ਹਨ । ਪੁਰਾਤਨ ਜਨਮਸਾਖੀ ਵਾਲਾ ਲਹਿੰਦੀ ਪਰਭਾਵ ਬਹੁਤ ਘਟ ਹੈ । ਭੂਤ ਕਾਲ ਦੀਆਂ ਸਹਾ-ਇਕ ਕ੍ਰਿਆਂਵਾਂ ਸਾ, ਸਨਿ, ਸਿਨਿ ਮਿਲਦੀਆਂ ਹਨ । ਇਸਦੇ ਨਾਲ ਹੋਆ, ਹੋਇਆ, ਹੂਆ,

ਕ੍ਰਿਆ ਰੂਪ ਹਨ । ਭਵਿਖਤ ਕਾਲ ਵਿਚ ਕ੍ਰਿਆ ਰੂਪ ਗਾ, ਗੇ, ਗੀ, ਵਰਤੇ ਗਏ ਹਨ । ਸੰਧੁਕੜੀ ਦੇ ਪ੍ਰਭਾਵ ਅਧੀਨ ਪੰਜਾਬੀ 'ਦਾ' ਸ਼ਬਦਾਂਤ ਕਈ ਥਾਵਾਂ ਤੇ 'ਤਾ' ਵਿਚ ਬਦਲ ਗਿਆ ਹੈ ।

**ਕ੍ਰਿਆ ਵਿਸ਼ੇਸਣ** :

ਇਸ ਰਚਨਾ ਵਿਚ ਜਾ, ਤਾ, ਅਜੇ, ਕਦ, ਜਦੋ, ਈਹਾ, ਕਿਥੈ, ਜਿਥੈ ਦਾ ਪ੍ਰਯੋਗ ਹੋਇਆ ਹੈ । ਜਿਉ, ਤਿਉ, ਜਿਵ, ਤਿਵੇ, ਵੀ ਮਿਲਦੇ ਹਨ ।

**ਯੋਜਕ :**

ਅਰੁ, ਤਾ, ਪਰ ਪ੍ਰਯੋਗ ਕੀਤੇ ਹਨ । ਜੇ, ਫਿਰਿ, ਸਾਥ, ਭੀ, ਜਬ, ਤਬਿ, ਤਾ, ਜਾ, ਆਦਿ ਵੀ ਮਿਲਦੇ ਹਨ ।

**ਅਸਿਥਰ ਕ੍ਰਿਆ ਪਦ** :

ਕਹੀਤਾ ਹੈ, ਕਹੀਤੀ ਹੈ, ਧਾਰੀਤਾ ਹੈ (ਇਹ ਕਰੀਂਦਾ, ਧਰੀਂਦਾ, ਦਾ ਹਿੰਦਵੀ ਰੂਪ ਹੈ । ਕੀਚੇ, ਦਿਚੇ (ਲਹਿੰਦੀ ਰੂਪ ਹੈ, ਹਿੰਦਵੀ ਰੂਪ ਹੈ, ਹਿੰਦਵੀ ਕੀਜੇ, ਦੀਜੇ) : ਤ੍ਰਿਪਤ ਭਏ, ਚਲੇ ਹੈਸਨਿ, ਖਵਾਲਾਂਗੇ, ਹੋਇ ਗਇਆ ਹੈ । ਵਸਦੇ ਹੈਨਿ, ਹੋਆ, ਆਂਦੇ ਆਂਵਦੇ, ਆਤੇ ਹੈਨ ਆਦਿ ।

**ਭਾਸ਼ਾ ਦੀ ਸ਼ਕਤੀ :**

ਉਕ੍ਤ ਇਸ ਸ਼ਕਤੀ ਸੰਬੰਧੀ ਅਸੀਂ ਅਭਿਵਿਅਕਤੀ ਦੀ ਵਿਸ਼ਿਸ਼ਟਤਾ ਵਾਲੇ ਪਾਠ ਵਿਚ ਵੇਖ ਲਿਆ ਹੈ । ਇਸ ਸੰਬੰਧੀ ਕੁਝ ਹੋਰ ਵੇਖ ਲੈਣਾ ਅਨੁਚਿਤ ਨਹੀਂ ਹੋਵੇਗਾ ।

**ਵਾਕ ਰਚਨਾ ਦੇ ਨਮੂਨੇ :**

ਆਮ ਤੌਰ ਤੇ ਵਾਕ ਰਚਨਾ ਪੰਜਾਬੀ ਵਾਲੀ ਹੈ । ਪੰਜਾਬੀ ਵਿਚ ਵਾਕ ਕਰਤਾ, ਕਰਮ, ਕਿਰਿਆ ਦੀ ਤਰਤੀਬ ਵਿਚ ਮਿਲਦਾ ਹੈ ਅਤੇ ਵਿਸ਼ੇਸ਼ਯ ਤੋਂ ਪਹਿਲਾਂ ਆਉਂਦਾ ਹੈ ਪਰ ਕਿਧਰੇ ਕਿਧਰੇ ਇਹ ਤਰਤੀਬ ਹਿਲ ਗਈ ਜੋ ਉਸ ਯੁਗ ਦੀ ਦੇਣ ਹੈ ਜਦੋਂ ਵਾਰਤਕ ਕਵਿਤਾ ਨਾਲੋਂ ਨਿਖੜ ਰਹੀ ਸੀ ।

**ਆਧੁਨਿਕ ਪੰਜਾਬੀ ਝਾਕੀ** :

ਪੈਰ ਜੋ ਸੰਭਨਾਂ ਅੰਗਾਂ ਥੀ ਨੀਵੇ ਹੈਨਿ ਤਾ ਪੂਜਾ ਹੋਰਨਾ ਅੰਗਾਂ ਦੀ ਨਹੀਂ ਹੁਦੀ ਚਰਨਾ ਦੀ ਹੁੰਦੀ ਹੈ ।

**ਹਿੰਦਵੀ ਪੁਠ ਵਾਲੇ ਵਾਕ** :

1. ਤਾ ਓਸ ਰਾਜੇ ਨੇ ਐਸੇ ਹੀ ਕੀਆ ।
2. ਜਿਸ ਘਟ ਮੇ ਦੀਪਕ੍ ਪ੍ਰਕਾਸਤਾ ਹੈ ਉਸ ਦਾ ਅੰਧੇਰਾ ਦੂਰ ਹੋ ਜਾਤਾ ਹੈ ।

3. ਤਬ ਅਨਾਹਦ ਕੀਆ ਧੁਨਾ ਖੁਲਤੀਆ ਹੈਨਿ ਅਰੁ ਜੋਤ ਕਾ ਦਰਸਨ ਹੋਤਾ ਹੈ ।

4. ਜੇ ਤੇਰੇ ਮਨ ਵਿਚ ਉਪਾਇ ਹੋ ਸਕਤਾ ਹੈ ਸੋ ਤੁਮ ਕਰੋ ।

5. ਜੋ ਅਜਾਣ ਵੈਦ ਹੋਤਾ ਹੈ ਤਾ ਰੋਗ ਕਟਿਆ ਨਹੀਂ ਜਾਤਾ, ਰੋਗੁ ਔਰ ਹੋਤਾ ਹੈ ਅਰੁ ਔਖਦ ਔਰ ਕਹੇ ਹੈ ।

6. ਜੈਸੇ ਜਿਸ ਬਨ ਮੋ ਬਾਵਨੁ ਚੰਦਨੁ ਹੋਤਾ ਹੈ ।

ਉਕਤ ਦਾ ਕਾਰਣ ਇਹ ਹੈ ਕਿ ਨੌਵੇ ਪਾਤਸ਼ਾਹ ਅਤੇ ਦਸਵੇਂ ਪਾਤਸ਼ਾਹ ਪਟਨੇ ਦੀ ਹਿੰਦੀ ਘਰ ਵਿਚ ਵਧੇਰੇ ਬੋਲਦੇ ਸਨ । ਭਾਈ ਮਨੀ ਸਿੰਘ ਬਚਪਨ ਤੋਂ ਹੀ ਉਨ੍ਹਾਂ ਦੇ ਸੰਪਰਕ ਵਿਚ ਹੋ ਗਏ ਸਨ । ਅਜਿਹੇ ਪ੍ਰਯੋਗ ਆਟੇ ਵਿਚ ਲੂਣ ਸਮਾਨ ਹਨ ਪਰ ਇਸ ਲੂਣ ਨੇ ਹੀ ਪੁਰਾਤਨ ਹਿੰਦੀ ਉਰਦੂ ਵਾਰਤਕ ਨੂੰ ਪੁਸ਼ਟ ਕੀਤਾ ਹੈ ।

**ਪਾਤਰਾਨੁਕੂਲਤਾ**

ਕਿਸੇ ਵੀ ਭਾਸ਼ਾ ਦੀ ਪ੍ਰਭਾਵਸ਼ਾਲੀ ਸ਼ਕਤੀ ਇਸ ਗੱਲ ਦੇ ਨਿਰਭਰ ਕਰਦੀ ਹੈ ਕਿ ਉਹ ਪਾਤਰ, ਪ੍ਰਸੰਗ ਅਤੇ ਭਾਵ ਦੇ ਅਨੁਕੂਲ ਹੋਵੇ ।

ਸੁਲਤਾਨਪੁਰ ਵਿਖੇ 'ਕਾਜ਼ੀ', 'ਖ਼ਾਨ' ਅਤੇ ਗੁਰੂ 'ਨਾਨਕ' ਤਿੰਨਾ ਪਾਤਰਾਂ ਤੋਂ ਅਨੁਕੂਲ ਭਾਸ਼ਾ ਪੇਸ਼ ਕਰਵਾਉਣ ਵਿਚ ਸਾਖੀਕਾਰ ਦੀ ਸਫਲਤਾ ਦਾ ਨਮੂੰਨਾ ਵੇਖੋ :

> 'ਤਾ ਕਾਜੀ ਕਹਿਆ, ਡਿਠਾ ਖਾਨ ਜੀ, ਇਹ ਕਾਫਰੁ ਅਸਾਡੀ ਨਿਮਾਜ ਨੂੰ ਹਸਿਆ ਹੈ । ਤਾਂ ਖਾਨ ਪੁਛਿਆ : ਬਾਬਾ ਜੀ ਤੁਸੀ ਅਸਾਡੀ ਨਿਮਾਜ ਨੂੰ ਕਿਉਂ ਹਸੇ ਹੋ । ਤਾਂ ਬਾਬਾ ਜੀ ਕਹਿਆ ਜਿਸ ਵੇਲੇ ਤੁਸੀ ਵੁਜੂ ਕਰਦੇ ਸੇ ਓਸ ਵੇਲੇ ਤੁਸਾਡਾ ਮਨੁ ਨਿਮਾਜ ਵਲ ਹੈਸੀ, ਤਾਂ ਪਰਮੇਸਰ ਤੁਸਾਡੇ ਉਪਰ ਪਰਸੰਨ ਸੀ, ਪਰੁ ਜਦ ਤੁਸੀਂ ਨਿਮਾਜ ਪੜਨ ਲਗੇ ਹੋ ਤਾਂ ਤੁਸਾਡੀ ਨਿਮਾਜ ਕਬੂਲ ਨਹੀਂ ਪਈ । ਤਾਂ ਬਾਬੇ ਜੀ ਕਹਿਆ : ਏਨਾ ਦਾ ਇਮਾਮੁ ਤੂੰ ਹੈ । ਤੇਰੇ ਘਰਿ ਘੋੜੀ ਸੂਈ ਹੋਈ ਹੈਸੀ............ਜੇ ਇਮਾਮੁ ਦਾ ਮਨ ਨ ਠਹਰਿਆ ਤਾਂ ਹੋਰਨਾ ਦਾ ਨਿਮਾਜ ਕਿਥੋਂ ਕਬੂਲ ਪਵੇ ਤਾਂ ਖਾਨ ਕਹਿਆ : ਕਾਜੀ ਏਹ ਕੋਈ ਵਲੀ ਪੈਦਾ ਹੋਇਆ ਹੈ, ਇਸਦੀ ਸੇਵਾ ਕਰਨੀ ਵੀ ਪ੍ਰਵਾਨ ਹੈ । ਤਾ ਕਾਜੀ ਕਹਿਆ : ਜੇ ਵਲੀ ਹੋਵੇ ਤਾਂ ਅਸਾਡੀ ਸਰਾ ਦੀ ਆਨ ਮੰਨੇ ।'

ਗਰੁ ਨਾਨਕ ਵਾਚਣ ਤੇ ਕਾਜੀ ਦੇ ਮਖੋਂ ਗੁਰੂ ਨਾਨਕ ਦੇਵ ਜੀ ਨੂੰ ਕਾਫਰ ਕਹਿਣਾ ਖਾਨ ਦਾ ਫਿਰ ਵੀ ਨਾਨਕ ਜੀ ਨੂੰ ਬਾਬਾ ਜੀ ਕਹਿਣਾ ਅਤੇ 'ਵਲੀ' ਪੈਦਾ ਹੋਇਆ ਕਹਿਣਾ, ਅਤੇ ਇਸ ਤੋਂ ਬਿਨਾਂ ਕਾਜੀਆਂ ਦਾ ਆਪਣੀ ਸਰ੍ਹਾ ਮੰਨਵਾਉਣ ਦੀ ਗੱਲ ਕਹਾਉਣਾ ਸਭ ਪਾਤਰ ਅਨੁਕੂਲ ਭਾਸ਼ਾ ਦੇ ਨਮੂੰਨੇ ਹਨ ।

ਜਦੋਂ ਗੁਰੂ ਨਾਨਕ ਦੇਵ ਨੇ ਮਰਦਾਨੇ ਨੂੰ ਅਪਣੀ ਸੰਗਤ ਕਰਨ ਲਈ ਕਿਹਾ ਤਾਂ ਮਰਦਾਨੇ ਦੀ ਮਜ਼ਬੂਰੀ ਉਸਦੀ ਭਾਸ਼ਾ ਵਿਚੋਂ ਝਲਕਦੀ ਹੈ :

> 'ਜੀ ਅਸੀ ਧਨੀ ਲੋਕਾਂ ਨੂੰ ਰਾਗੁ ਸੁਣਾਇਕੇ ਚਾਰ ਪੈਸੇ ਲਿਆਵਦੇ ਹਾਂ ਆਪਣੇ ਪੁਤ੍ਰਾ ਧੀਆ ਵਿਚ ਬੈਠਿਕੇ ਦੁਨੀਆ ਦੀ ਗੁਜਰਾਨ ਕਰਦੇ ਹਾਂ ਤੇ ਪੰਜ ਵੇਲੇ ਨਿਮਾਜ ਪੜਦੇ ਹਾਂ, ਤੇ ਤੀਹ ਰੋਜੇ ਰਮਜਾਨ ਰਖਦੇ ਹਾਂ, ਅਸਾਡਾ ਦੀਨ ਦਾ ਭਲਾ ਹੁੰਦਾ ਹੈ ਅਤੇ ਤੂੰ ਤਾ ਉਦਾਸੀ ਕੀਤੀ ਚਾਹਿਨਾ ਹੈ, ਅਸੀ ਜੇ ਤੇਰੇ ਨਾਲਿ ਲਗਾਂਗੇ, ਤਾ ਦੁਨੀਆ ਦੇ ਜੋ ਕੁਟੰਬੀ ਲੋਗ ਹੈਨ ਸੋ ਤਾ ਸਭ ਭੁਖ ਨਾਲ ਮਰਿ ਜਾਵਨਗੇ ਤੇ ਅਗੋ ਨਿਮਾਜ ਰੋਜਾ ਭੀ ਨਾ ਹੋਵੇਗਾ। ਦੀਨੁ ਭੀ ਤੇ ਦੁਨੀਆ ਭੀ ਅਸਾਡੇ ਏਵੈ ਜਾਵੇਗਾ।'

**ਪ੍ਰਸੰਗਾਨੁਕੂਲਤਾ :**

ਭਾਗੀਰਥ ਕਾਲੀ ਦਾ ਉਪਾਸ਼ਕ ਸੀ। ਪਿਛਲੀ ਰਾਤ ਗੁਰੂ ਨਾਨਕ ਜੀ ਦੇ ਇਸ਼ਨਾਨ ਲਈ ਜਲੁ ਲੈਣ ਗਇਆ ਤਾਂ ਅਸਟ ਭੁਜਾ ਵਾਲੀ ਸੁੰਦਰ ਇਸਤ੍ਰੀ (ਦੁਰਗਾ) ਨੂੰ ਪਛਾਣਕੇ ਕਹਿਣ ਲੱਗਾ :

(ੳ) '..... ਤੂੰ ਤਾਂ ਸਾਰੇ ਜਗਤ ਦੀ ਮਾਤਾ ਹੈ, ਤੇ ਸਭਨਾ ਦੇਵਤਿਆਂ ਦੇ ਸਹਾਇ ਕਰਨ ਵਾਲੀ ਹੈ......'

(ਅ) '......ਤਾ ਉਨਾ ਕਹਿਆ ਅਸੀ ਮਿਜਮਾਨੁ ਹੋਕੇ ਲੇਵਾਗੇ ਤਾਂ ਬਚਨੁ ਹੋਇਆ ਜੋ ਮਿਜਮਾਨੁ ਹੋਵੈਗਾ ਸੋ ਆਪੇ ਹੀ ਮਲੂਮੁ ਹੋਵੈਗੀ......।'

'ਅ' ਉਦਾਹਰਣ ਵਿਚ ਨਰਾਜ਼ਗੀ ਦਾ ਉਤਰ ਠੰਢੇ ਭਾਅ ਤੇ ਦਿਤਾ ਹੋਇਆ ਹੈ।

ਬ੍ਰਾਹਮਣ ਭੋਜਨ ਉਤੇ ਪ੍ਰਸੰਨ ਰਹਿੰਦੇ ਆਏ ਹਨ। ਦੇਵੀ ਪ੍ਰਗਟ ਕਰਨ ਵਾਲੀ ਸਾਖੀ ਵਿਚ ਬ੍ਰਾਹਮਣ ਨਾਰਾਜ਼ ਹੋ ਗਏ ਅਤੇ ਕਾਂਸੀ ਜੀ ਦੇ ਬ੍ਰਾਹਮਣਾਂ ਪਾਸ ਜਾਕੇ ਸ਼ਿਕਾਇਤ ਕੀਤੀ। ਸਿਖਾਂ ਕਹਿਆ ਜੀ ਬ੍ਰਾਹਮਣ ਤਾਂ ਬਹੁਤ ਕਲਪਦੇ ਹਨ। ਗੁਰੂ ਸਾਹਿਬ ਨੇ ਭਾਈ ਨੰਦ ਲਾਲ ਨੂੰ ਭੇਜਿਆ। ਭਾਈ ਨੰਦ ਲਾਲ ਆਪਣੀ ਪ੍ਰਸੰਗਅਨੁਕੂਲ ਭਾਸ਼ਾ ਦੀ ਵਰਤੋਂ ਕਰਕੇ ਬ੍ਰਾਹਮਣਾਂ ਨੂੰ ਇੰਞ ਟਿਕਾ ਰਹੇ ਹਨ :

'......ਕਹਿਓਸ, ਸਾਹਿਬ ਨੇ ਬਚਨ ਕੀਤਾ ਹੈ ਜੋ ਹੁਣ ਨਾਨਾ ਪਰਕਾਰ ਦੇ ਭੋਜਨ ਕਰਕੇ ਛਕਾਵਨੇ ਹਾਂ। ਤੇ ਬਸਤ੍ਰ ਸਭੇ ਦੇਹਾਗੇ ਤੇ ਤੁਸਾ ਕਰੋਧੁ ਨਹੀ ਕਰਨਾ।'

**ਭਾਵਾਨੁਕੂਲਤਾ :**

ਇਸ 'ਰਹਿਤਾ ਤੇ ਕਰਤੂਤਾਂ' ਦੀ ਵਿਆਖਿਆ ਵਾਲੀ ਪੋਥੀ ਵਿਚ ਭਾਵਾਂ ਦੇ ਵਹਿਣ ਇਤਨੀ ਥਾਂ ਨਹੀਂ। ਸਾਖੀ ਕਉਲਸਰ ਵਾਲੀ ਵਿਚ ਇਸਤ੍ਰੀ ਮਨ ਦੇ ਭਾਵਾਂ ਦੇ ਅਨੁਕੂਲ ਇਕ ਪੰਕਤੀ ਹੈ :

'ਤਾਂ ਓਸ ਕਹਿਆ ਜੇ ਮੇਰਾ ਪੁਤ ਹੋਵੇ ਤਾਂ ਮੇਰਾ ਨਾਉ ਰਹੈ।'

ਇਸਤ੍ਰੀਮਨ ਦਾ ਪੁਤਰ ਦੀ ਲਾਲਸਾ ਕਰਨਾ ਇਕ ਸੰਸਾਰਕ ਵਿਆਪਕ ਸਤਿ ਹੈ।

ਕੁਲ ਮਿਲਾਕੇ ਕਿਹਾ ਜਾ ਸਕਦਾ ਹੈ ਕਿ 'ਸਿਖਾਂ ਦੀ ਭਗਤਮਾਲਾ' ਦੇ ਕਰਤਾ ਪਾਸ ਭਾਸ਼ਾ ਦੀ ਬੜੀ ਗਹਿਰੀ ਪਕੜ ਹੈ। ਗਿਆਨ ਰਤਨਾਵਲੀ, ਭਗਤਮਾਲਾ ਅਤੇ ਗੁਰਬਿਲਾਸ ਪਾਤਸਾਹੀ 6 ਆਦਿ ਰਚਨਾਵਾਂ ਉਪਰ ਭਾਈ ਮਨੀ ਸਿੰਘ ਦੀ ਤਰਕ ਸ਼ੈਲੀ ਤੇ ਭਾਵ ਪ੍ਰਕਾਸ਼ਨੀ ਟੀਕਾ ਸ਼ੈਲੀ ਦਾ ਪ੍ਰਭਾਵ ਪਿਆ ਹੋਇਆ ਹੈ ਭਾਵੇਂ ਇਹ ਪੁਸਤਕਾਂ ਉਨ੍ਹਾਂ ਨੇ ਅਪਣੇ ਹਥੀਂ ਨਹੀਂ ਲਿਖੀਆਂ। ਅਸਲੋਂ ਇਨ੍ਹਾਂ ਵਿਚ ਅਨੇਕ ਭਾਸ਼ਾਈ ਤੱਤਵ ਹਨ ਜੋ ਆਪਣੇ ਆਪ ਵਿਚ ਅੱਡਰੀ ਖੋਜ ਦਾ ਵਿਸ਼ਾ ਬਣ ਸਕਦੇ ਹਨ।

———

ਅਧਿਆਇ ਅੱਠਵਾਂ

# ਸਾਹਿਤਕ ਖੇਤਰ ਵਿਚ ਯੋਗਦਾਨ

ਭਾਈ ਮਨੀ ਸਿੰਘ ਦੀ ਸ਼ੈਲੀ ਨੇ ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁਕਿਆ ਹੈ ਭਾਈ ਸੰਤੋਖ ਸਿੰਘ, ਪੰ: ਤਾਰਾ ਸਿੰਘ ਨਰੋਤਮ, ਗਿਆਨੀ ਬਦਨ ਸਿੰਘ ਸੇਖਾਂ, ਭਾਈ ਵੀਰ ਸਿੰਘ ਅਤੇ ਭਾਈ ਕਾਨ੍ਹ ਸਿੰਘ ਨਾਭਾ ਦੀ ਟੀਕਾਕਾਰੀ ਸ਼ੈਲੀ ਤੇ ਵਿਸ਼ੇਸ਼ ਪ੍ਰਭਾਵ ਪਾਇਆ ਹੈ। ਜਿਹੜੀ ਜੋਤ ਭਾਈ ਗੁਰਦਾਸ ਜੀ ਨੇ ਗੁਰਬਾਣੀ ਟੀਕੇ ਸੰਬੰਧੀ ਜਗਾਈ, ਭਾਈ ਮਨੀ ਸਿੰਘ ਦੇ ਹੱਥਾਂ ਵਿਚ ਪਰੰਪਰਾ ਦਾ ਰੂਪ ਧਾਰਨ ਕਰ ਗਈ। ਉਸੇ ਦਾ ਹੀ ਪਰਕਾਸ਼ ਹੁਣ ਤਕ ਪਸਰ ਰਿਹਾ ਹੈ।

ਭਾਈ ਜੀ ਨੇ ਸਰਬ ਸਾਧਾਰਣ ਲਹਿਜੇ ਵਿਚ ਛੋਟੇ ਛੋਟੇ ਪਰ ਢੁਕਵੇਂ ਭਾਵਾਂ ਦਾ ਪ੍ਰਗਟਾਵਾ ਕੀਤਾ ਅਤੇ ਔਖੇ ਸ਼ਾਸਤ੍ਰੀ ਪਰਿਭਾਸ਼ਕ ਸ਼ਬਦਾਂ ਦੀ ਵਰਤੋਂ ਕਰਕੇ ਪੰਡਤਾਊਪੁਨੇ ਦਾ ਰੋਅਬ ਪਾਉਣ ਦਾ ਯਤਨ ਨਹੀਂ ਕੀਤਾ। 'ਉੱਚ ਉਡਾਰੀਆਂ ਜੋ ਸੂਖਮ ਹੋਕੇ ਗਗਨ ਮੰਡਲਾਂ ਦੀਆਂ ਪਰੀਆਂ ਬਣ ਚਕੀਆਂ ਸਨ, ਉਨ੍ਹਾਂ ਨੂੰ ਸਾਡੀ ਇਸ ਧਰਤ ਉਤੇ ਸਾਡੀਆਂ ਜਗਿਆਸੂ ਅਤੇ ਸਧਰਾਈਆਂ ਅੱਖਾਂ ਅਗੇ ਪਰਮ-ਅਨੰਦ ਦੀ ਝਾਕੀ ਦੇ ਰੂਪ ਵਿਚ ਪੇਸ਼ ਹੋਣ ਲਈ ਮਜ਼ਬੂਰ ਕਰ ਦਿਤਾ ਹੈ।'

ਟੀਕਾ ਕਾਰੀ ਦੇ ਅਰਥ ਸ਼ਬਦ ਕੋਸ਼ਾਂ ਜਾਂ ਵਿਆਕਰਣ ਦੀ ਮਦਦ ਨਾਲ ਨਹੀਂ, ਸਗੋਂ ਇਹ ਅਰਥ ਸੀਨਾ-ਬਸੀਨਾ ਗੁਰੂ ਘਰ ਵਿਚ ਪਲਦੇ ਰਹੇ। ਇਸ ਰਚਨਾ ਵਿਚ ਗੁਰਮਤ ਆਸ਼ੇ ਦੇ ਨਾਲ ਆਲੋਚਨਾ ਅਤੇ ਸਾਹਿਤ ਰਚਨਾ ਦੇ ਕਈ ਸਿਧਾਂਤ ਗੁਰਮਤ ਸਿਧਾਤਾਂ ਦੇ ਨਾਲ ਨਾਲ ਟੁਰਦੇ ਹਨ। ਗੁਰੂ ਹਰਿਗੋਵਿੰਦ ਜੀ ਨੇ ਆਪਣੇ ਸਿਖਾਂ ਭਾਈ ਨਿਵਲਾ ਅਤੇ ਨਿਹਾਲੂ ਨੂੰ 'ਸ਼ਬਦ ਵਿਚਾਰ' ਦਾ ਉਪਦੇਸ਼ ਕਿੰਨੀ ਸੁੰਦਰ ਸ਼ੈਲੀ ਵਿਚ ਦਿਤਾ ਹੈ:

> ਜੈਸੇ ਕਾਸ੍ਟ ਮੈਂ ਅਗਨੁ ਹੋਤੀ ਹੈ ਤੇ ਮਥੇ ਬਿਨ ਤੇ ਕਾਸਟਿ ਨੂ ਸੇਕੁ ਭੀ ਨਹੀ ਲਗਦਾ ਤੇ ਮਥਨ ਵਾਲੇ ਬੈਠਿਕੇ ਮਥਦੇ ਹੈਨਿ ਤਾਂ ਅਗਨਿ ਪ੍ਰਤਖ ਹੋ ਕੇ ਸਭ ਕਾਸਟ ਅਗਨਿ ਹੋ ਜਾਤਾ ਹੈ। ਤੇ ਦੂਧ ਘ੍ਰਿਤ ਹੈ

ਪਰ ਸੰਜਮ ਨਾਲ ਮਥਕੇ ਪ੍ਰਗਟ ਘੀਤੁ ਨਿਕਸਤਾ ਹੈ। ਤੈਸੇ ਪਾਠ ਸਬਦ ਦੇ ਕਰ ਪੁੰਨ ਹੁੰਦਾ ਹੈ ਪਰ ਗਿਆਨੁ ਨਹੀਂ ਪ੍ਰਾਪਤਿ ਹੁੰਦਾ ਤੇ ਵੀਚਾਰ ਕਰਨੇ ਤੇ ਗਿਆਨੁ ਪ੍ਰਕਾਸਤਾ ਹੈ।

(ਸਾਖੀ ੧੦੧)

ਸ਼ਬਦ ਸ਼ਕਤੀ ਕੀ ਹੈ ? ਵਿਚਾਰ ਦਾ ਸੁੰਦਰ ਪ੍ਰਕਾਸ਼ ਤੇ ਪ੍ਰਭਾਵ ਕਿਵੇਂ ਪੈਦਾ ਹੈ ? ਅਧਿਐਨ ਨੂੰ ਸੱਚੀ ਕਮਾਈ ਵਿਚ ਅਮਲੀ ਰੂਪ ਵਿਚ ਕਿਵੇਂ ਬਦਲਿਆ ਜਾਵੇ। ਸਾਹਿਤ ਦੇ ਇਸ ਮੰਤਵ ਦੀ ਪੂਰਤੀ ਲਈ ਗੁਰੂ ਹਰਿਗੋਵਿੰਦ ਜੀ ਦੇ ਵਡਮੁੱਲੇ ਬਚਨ ਇਹ ਹਨ :

(ੳ) ਜੈਸੇ ਕੜਾਹ ਦੇ ਵਿਚੋਂ ਕਾਈ ਵਸਤ ਸੁਟਣ ਵਾਲੀ ਨਹੀਂ ਹੁੰਦੀ, ਤੈਸੇ ਗੁਰੂ ਸਬਦਿ ਥੀ ਕਾਈ ਸੁਟਣ ਵਾਲੀ ਕਥਾ ਨਹੀ। (ਸਾਖੀ ੧੦੦)

(ਅ) ਤੈਸੇ ਤੂ ਸਭਣਾ ਸਿਖਾ ਦੀ ਸੇਵਾ ਟਹਿਲ ਕਰਦਾ ਰਹੁ। ਕੋਈ ਗੁਰਮੁਖ ਅਮੋਲਕ ਵਚਨ ਜੋ ਹੈਨਿ ਸੋ ਤੈਨੂ ਸੁਣਾਇਕੇ ਉਧਾਰੁ ਕਰਿ ਜਾਵੇਗਾ।

(ੲ) ਮਾਰਿਆ ਪਾਰਾ ਤਾਂਬੇ ਨੂ ਸਵਰਨ ਕਰਦਾ ਹੈ ਤੇ ਮਨੁ ਮਾਰਿਆ ਇਸ ਜੀਅ ਨੂ ਪਰਮੇਸਰ ਕਰਦਾ ਹੈ। (ਸਾਖੀ ੯੩)

ਭਾਈ ਦਰਗਹ ਭੰਡਾਰੀ ਵਾਲੀ ਸਾਖੀ ਵਿਚ ਸਮੀਖਿਆ ਜਾਂ ਵਿਚਾਰ ਵਟਾਂਦਰੇ ਦੀ ਚਾਰ ਪ੍ਰਕਾਰ ਦੀ ਚਰਚਾ ਦਾ ਜਿਕਰ ਹੈ।

ਲੋਕ-ਭਾਸ਼ਾ ਨੂੰ ਸਿਖਾਂ ਦੀ ਭਗਤਮਾਲਾ ਵਿਚ ਬੜੀ ਮਹਾਨਤਾ ਦਿਤੀ ਗਈ। ਸੰਸਕ੍ਰਿਤ ਦੀ ਕਠਿਨਾਈ ਦੇ ਉਲਟ ਲੋਕਭਾਸ਼ਾ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ ਗਈ ਕੀਤੀ ਗਈ ਹੈ। ਭਾਈ ਮਾਧੋ ਸੋਢੀ ਦੇ ਸ਼ਬਦਾ ਵਿਚ :

> '......ਘ੍ਰਿਤ ਕੇ ਲੈਣੇ ਵਾਲਾ ਭਾਡਾ ਨਹੀਂ ਵੇਖਦਾ, ਤੈਸੇ ਮਹਾਰਾਜ ਦਾ ਨਾਮੁ ਔ ਆਤਮ ਗਿਆਨੁ ਭਾਵੇਂ ਸੰਸਕ੍ਰਿਤ ਦੀ ਬਾਣੀ ਵਿਚ ਹੋਵੈ ਭਾਵੈਂ ਭਾਖਾ ਵਿਚ ਹੋਵੈ, ਏਹੁ ਨਾਮੁ ਸਰਬ ਦਾ ਕਲਿਆਣੁ ਕਰਦਾ ਹੈ ਕਿਤੁੰ ਜੋ ਤੁਸੀਂ ਭੀ ਭਾਖਾ ਵਿਚ ਸਭਣਾ ਨੂੰ ਸਮਝਾਵਦੇ ਹੋ। ਤਾਂ ਓਨਾ ਕਹਿਆ, ਅਸੀਂ ਮੋਟੀ ਬੁਧ ਵਾਲਿਆਂ ਨੂੰ ਸਮਝਾਂਵਦੇ ਹਾਂ। ਤਾ ਭਾਈ ਮਾਧੋ ਕਹਿਆ : ਗੁਰੂ ਜੀ ਭੀ ਕਲਜਗ ਦੇ ਜੀਆਂ ਵਾਸਤੇ ਭਾਖਾ ਬਾਣੀ ਕੀਤੀ ਹੈ।

(ਸਾਖੀ ਮਾਧੋ ਸੋਢੀ)

ਇਸ ਤੋਂ ਬਿਨਾਂ ਇਨ੍ਹਾਂ ਨਿੱਕੀਆਂ ਸਾਖੀਆਂ ਵਿਚ ਪੰਜਾਬੀ ਨਿੱਕੀ ਕਹਾਣੀ ਦੇ ਗੁਣ ਛੁਪੇ ਹੋਏ ਹਨ। ਭਾਈ ਸੰਮਣ ਸਹਿਬਾਜ਼ਪੁਰੀ ਤੇ ਭਾਈ ਭੇਖਾਰੀ ਆਦਿ ਸਿਖਾਂ ਦੀਆਂ ਸਾਖੀਆਂ ਨਿੱਕੀ ਕਹਾਣੀ ਦੇ ਅਦਭੁਤ ਨਮੂਨੇ ਹਨ। ਕਪੂਰ ਦੇਵ ਕਿਸੇ ਆਦਰਸ਼ ਸਿਖ ਦੇ ਦਰਸ਼ਨ ਲੋਚਦਾ ਹੈ। ਪੰਜਵੇ ਪਾਤਸ਼ਾਹ ਉਸਨੂੰ ਭਾਈ ਸੰਮਨ ਪਾਸ ਸਹਿਬਾਜ਼ਪੁਰੇ ਭੇਜਦੇ

ਹਨ। ਉਸਦੀ ਚੰਗੀ ਸੇਵਾ ਹੋਈ ਪਰ ਗੁਰੂ ਸਾਹਿਬ ਦੇ ਕਹਿਣ ਅਨੁਸਾਰ ਉਸ ਵਿਚ ਕੋਈ ਗੁਣ ਨਾ ਵੇਖਿਆ। ਕਪੂਰ ਨੇ ਕਿਹਾ ਕੋਈ ਕੋਈ ਗੱਲ ਕਰ ਤੂੰ ਕੀ ਸਤਰੰਜੀਆਂ ਗੰਢੀ ਜਾਨੈ। ਇਥੇ ਕਪੂਰ ਦੇ ਮਨ ਵਿਚ ਕਹਾਣੀ ਵਾਲਾ ਸਸਪੈਂਸ (ਲਟਕਾ) ਆ ਗਿਆ ਸੀ ਤੇ ਅੰਤ ਉਸਨੂੰ ਪਤਾ ਲੱਗਦਾ ਹੈ ਕਿ ਉਸ ਕੰਮ ਦੀ ਭੀ ਲੋੜ ਸੀ। ਅਪਣੇ ਪੁਤਰ ਦੀ ਮੌਤ ਨੂੰ ਰੱਬ ਦੀ ਰਜ਼ਾ ਸਮਝਕੇ ਪ੍ਰਵਾਨ ਕਰਨ ਵਾਲਾ ਕਿਡੇ ਜਿਗਰੇ ਵਾਲਾ ਸੀ।

ਨਾਟਕ ਕਲਾ ਦੇ ਗੁਣ ਵੀ ਵੇਖੇ ਜਾ ਸਕਦੇ ਹਨ। ਸਿਖਾਂ ਦੀ ਭਗਤਮਾਲਾ ਆਪਣੀ ਹੀ ਕਿਸਮ ਦਾ ਨਾਟਕੀ ਅੰਸ਼ ਰੱਖਦੀ ਹੈ ਜਿਸਦੇ ਨਿਰਦੇਸ਼ਕ ਭਾਈ ਮਨੀ ਸਿੰਘ ਹਨ। ਮੁਖ ਨਾਇਕ ਗੁਰੂ ਸਾਹਿਬਾਨ ਆਪ ਹਨ ਜੋ ਵਾਰੋ ਵਾਰੀ ਸਟੇਜ ਤੇ ਆਉਂਦੇ ਹਨ ਅਤੇ ਉਨ੍ਹਾਂ ਪਾਸ ਵੱਖ ਵੱਖ ਪਾਤਰ ਆਕੇ ਆਪਣਾ ਰੋਲ ਅਦਾ ਕਰਦੇ ਅਤੇ ਆਪਣਾ ਜੀਵਨ ਸਫਲਾ ਕਰਦੇ ਹਨ।

ਸ਼ਬਦਾਵਲੀ ਦੇ ਲਿਹਾਜ ਨਾਲ ਹਿੰਦੀ, ਸੰਸਕ੍ਰਿਤ, ਬ੍ਰਜ ਅਤੇ ਫ਼ਾਰਸੀ ਦਾ ਪ੍ਰਭਾਵ ਸਪਸ਼ਟ ਨਜ਼ਰ ਆਉਂਦਾ ਹੈ। ਇਹ ਵਾਰਤਕ ਪੁਰਾਤਨ ਜਨਮ ਸਾਖੀ ਦੀ ਵਾਰਤਕ ਨਾਲੋਂ ਵਧੇਰੇ ਨਿਖਰਵੀਂ ਹੈ ਅਤੇ ਫ਼ਾਰਸੀ ਦੇ ਪ੍ਰਭਾਵ ਕਾਰਨ ਸੰਜੋਗਾਤਮਕਤਾ ਤੋਂ ਵਿਜੋਗਾਤਮਕਤਾ ਵਲ ਵਧ ਗਈ ਹੈ।

ਡਾ: ਮੋਹਨ ਸਿੰਘ ਭਾਈ ਮਨੀ ਸਿੰਘ ਦੀ ਪੰਜਾਬੀ ਵਾਰਤਕ ਦੀ ਬੜੀ ਪ੍ਰਸੰਸਾ ਕੀਤੀ ਹੈ।[1] ਉਹ ਲਿਖਦੇ ਹਨ ਕਿ ਭਾਈ ਮਨੀ ਸਿੰਘ ਆਪਣੀ ਵਿਦਵਤਾ ਕਾਰਨ ਮਹਾਨ

———

1 Bhai Mani Singh is one of the greatest prose writers and scholiasts as much for the quality of his work. His was a typically mediaeval encyclopaedic mind and culture...... if the present size and substance are not very far removed from the genuine production, then we can not but rank Mani Singh very high among the foremost Indian scholars of comparative Religion whose knowledge of Perian, Sanskrit and Sikh love is found so very beautifully transmuted into dignified prose commentary, the under-tones of personal realization in which, with the light of their sincerity, illumine darkest problems of life. The simplicity and fluency of lines weighted with dense thought is nothing short of magic, closeness to native idiom and common phraseology have saved this blessing for the man-in the street from being turned into a curse, a thing which, otherwise, with a pre occupation for literary classicism, it would easily have become *in* the hands of such a thorough scholar."

ਵਾਰਤਾਕਾਰ ਹੋਏ ਹਨ। ਉਨ੍ਹਾਂ ਲਿਖਿਆ ਹੈ ਕਿ ਜੇ ਭਾਈ ਸਾਹਿਬ ਦੀਆਂ ਉਪਲਬਧ ਰਚਨਾਵਾਂ ਸੱਚ ਤੋਂ ਬਹੁਤੀ ਦੂਰ ਨਹੀਂ ਹਨ ਤਾਂ ਅਸੀਂ ਉਨ੍ਹਾਂ ਨੂੰ ਤੁਲਨਾਤਮਕ ਧਾਰਮਿਕ ਅਧਿਐਨ ਦੇ ਮਹਾਨ ਵਿਦਵਾਨ ਕਹਿ ਸਕਦੇ ਹਾਂ ਜਿਨ੍ਹਾਂ ਨੂੰ ਕਿ ਫ਼ਾਰਸੀ, ਸੰਸਕ੍ਰਿਤ ਅਤੇ ਸਿੱਖ ਦਰਸ਼ਨ ਦਾ ਪੂਰਾ ਗਿਆਨ ਸੀ। ਉਨ੍ਹਾਂ ਨੇ ਸਾਧਾਰਣ ਪੇਂਡੂ ਸ਼ਬਦਾਵਲੀ ਦਾ ਪ੍ਰਯੋਗ ਕੀਤਾ।*

ਇਕ ਹੋਰ ਵਿਦਵਾਨ ਕਿੰਨੇ ਸੁਹਣੇ ਸ਼ਬਦਾਂ ਵਿਚ ਲਿਖਦਾ ਹੈ :

'ਗੁਰੂ ਚੱਕ ਬੁੰਗੇ ਦਾ ਇਹ ਸਤਾਰਾ ਜਦੋਂ ਅਕਾਲ ਪੁਰਖ ਦੇ ਭਾਣੇ ਦੇ ਨਾਲ ਟੁੱਟ ਗਿਆ ਸੀ, ਵਾਰਤਕ ਅਕਾਸ਼ ਵਿਚ ਉਸਦੀ ਲਿਸ਼ਕਦੀ ਨੀਲੀ ਲੀਕ ਸਦਾ ਲਈ ਅਮਰ ਹੋ ਗਈ।'[2]

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਸਾਖੀ ਪ੍ਰਮਾਣਾਂ, ਵਿਆਖਿਆਨਾਂ ਟੀਕਿਆਂ ਦੀ ਜੋ ਪ੍ਰਥਾ ਭਾਈ ਮਨੀ ਸਿੰਘ (ਦੂਜੇ ਭਾਈ ਗੁਰਦਾਸ) ਨੇ ਚਲਾਈ, ਉਸ ਦੀ ਪਰੰਪਰਾ ਨਿਰਮਲਿਆਂ ਤੇ ਉਦਾਸੀਆਂ ਦੀਆਂ ਲਿਖਤਾਂ ਵਿਚ ਪ੍ਰਚਲਿਤ ਰਹੀ ਹੈ। ਉਨ੍ਹਾਂ ਦੀ ਤੁਲਨਾਤਮਕ ਸੂਝ ਨੇ ਗੁਰਮਤ ਨੂੰ ਹੋਰ ਧਰਮਾਂ ਦੇ ਆਦਰਸ਼ਾਂ ਨਾਲ ਸੁਚੱਜੇ ਰੂਪ ਵਿਚ ਮੇਚਿਆ ਹੈ। ਉਨ੍ਹਾਂ ਦੇ ਦਿਤੇ ਦ੍ਰਿਸ਼ਟਾਂਤ ਅਧਿਕ ਪ੍ਰਭਾਵਸ਼ਾਲੀ ਹਨ। ਉਨ੍ਹਾਂ ਦੀਆਂ ਉਕਤੀਆਂ ਕਾਵਿਕ ਕਲਾ ਦੀਆਂ ਧਾਰਣੀ ਬਣ ਗਈਆਂ ਪ੍ਰਤੀਤ ਹੁੰਦੀਆਂ ਹਨ। ਪੰਜਾਬੀ ਸਾਹਿਤ ਦੇ ਇਤਿਹਾਸ ਨੂੰ ਸਦਾ ਇਸ ਗੱਲ ਦਾ ਗੌਰਵ ਰਹੇਗਾ ਕਿ ਉਸਦੀ ਵਾਰਤਕ ਉਸਾਰੀ ਵਿਚ ਭਾਈ ਮਨੀ ਸਿੰਘ ਸ਼ਹੀਦ ਨੇ ਉਹ ਮੁਢਲੀਆਂ ਇਟਾਂ ਲਾਈਆਂ ਹਨ ਜਿਨ੍ਹਾਂ ਉਪਰ ਪੰਜਾਬੀ ਵਾਰਤਕ ਦਾ ਭਵਨ ਉਸਰ ਰਿਹਾ ਹੈ। ਭਾਈ ਗੁਰਦਾਸ ਦੁਆਰਾ ਜਗਾਈ ਜੋਤ ਭਾਈ ਮਨੀ ਸਿੰਘ ਦੇ ਹੱਥਾਂ ਵਿਚ ਪਰੰਪਰਾ ਦਾ ਰੂਪ ਧਾਰਨ ਕਰਕੇ ਅੱਜ ਤਕ ਪ੍ਰਕਾਸ਼ ਫੈਲਾ ਰਹੀ ਹੈ।

---

* Mohan Singh (Dr.) (A History of Punjabi Literature II, p. 65—66)

2 ਸੀਤਾ ਰਾਮ ਬਾਹਰੀ (ਡਾ:), ਖੋਜ ਪੱਤ੍ਰਿਕਾ, ਅੰਕ 4, ਪੰਨਾ 181.

## ਅਧਿਆਏ ਨੌਵਾਂ

# ਸੰਪਾਦਨ ਤਕਨੀਕ

'ਸਿੱਖਾਂ ਦੀ ਭਗਤਮਾਲਾ' ਦਾ ਸੰਪਾਦਨ ਭਾਵੇਂ ਭਾਈ ਵੀਰ ਸਿੰਘ ਨੇ 1912 ਈ. ਵਿਚ ਕਰ ਦਿਤਾ ਸੀ ਅਤੇ ਇਸਦੀ ਪਹਿਲੀ ਛਾਪ ਖਾਲਸਾ ਸਮਾਚਾਰ ਵਲੋਂ ਅਗਸਤ, 1912 ਈ. ਵਿਚ ਪ੍ਰਕਾਸ਼ਿਤ ਹੋ ਗਈ ਸੀ। ਪਰ ਇਸ ਨੂੰ ਕੋਈ ਵਿਗਿਆਨਕ ਸੰਪਾਦਨ ਨਹੀਂ ਕਿਹਾ ਜਾ ਸਕਦਾ ਕਿਉਂ ਜੋ ਇਕੋ ਹੱਥ ਲਿਖਤ ਤੋਂ ਪਾਠ ਲਿਆ ਗਿਆ ਸੀ ਜਿਸ ਕਾਰਨ ਬਹੁਤ ਸਾਰੀਆਂ ਗੰਭੀਰ ਤਰੁੱਟੀਆਂ ਰਹਿ ਗਈਆਂ ਸਨ। ਭਾਈ ਵੀਰ ਸਿੰਘ ਜੀ ਲਿਖਦੇ ਹਨ 'ਇਸ ਤੋਂ ਬਾਦ ਕੁੱਝ........ਹੋਰ ਲਿਖਤੀ ਨੁਸਖੇ ਬੀ ਦੇਖਣ ਵਿਚ ਆਏ ਹਨ, ਜਿਨ੍ਹਾਂ ਵਿਚੋਂ ਕੁਝ ਵਿਚ ਯਾਰਵੀਂ ਵਾਰ ਦੀ ਟੀਕਾ ਦੀ ਸਮਾਪਤੀ ਤੋਂ ਬਾਦ 12 ਸਾਖੀਆਂ ਹੋਰ ਵੀ ਦੇਖੀਆਂ ਗਈਆਂ ਹਨ, ਜੋ ਕਿਸੇ ਨੇ ਮਗਰਲੇ ਗੁਰੂ ਸਾਹਿਬਾਂ ਦੀਆਂ ਲਿਖਕੇ ਵਧਾ ਦਿਤੀਆਂ ਹਨ ਤੇ ਨਾਮ ਉਨ੍ਹਾਂ ਪਰ ਬੀ ਮਨੀ ਸਿੰਘ ਜੀ ਦੀ ਰਚਨਾ ਹੋਣ ਦਾ ਲਿਖ ਦਿਤਾ ਹੈ।

ਭਾਸ਼ਾ ਵਿਭਾਗ ਵਲੋਂ ਪ੍ਰਕਾਸ਼ਿਤ ਹੱਥ ਲਿਖਤ ਸੂਚੀ ਅਨੁਸਾਰ ਸੈਂਟਰਲ ਪਬਲਿਕ ਲਾਇਬਰੇਰੀ ਪਟਿਆਲਾ ਦੀ ਹੱਥ ਲਿਖਤ ਨੰ: 564 ਭਾਈ ਵੀਰ ਸਿੰਘ ਨੇ ਸੰਪਾਦਨ ਕਰਕੇ ਮੈਨੇਜਰ, ਖਾਲਸਾ ਸਮਾਚਾਰ ਅਮ੍ਰਿਤਸਰ ਪਾਸੋਂ ਛਪਵਾਈ।

ਉਕਤ ਦੋਵਾਂ ਵਿਚੋਂ ਇਕ ਬੰਦਾ ਜ਼ਰੂਰ ਭੁੱਲਦਾ ਹੈ। ਜੇ ਭਾਈ ਵੀਰ ਸਿੰਘ ਨੇ ਕੇਵਲ ਛੇਵੀਂ ਪਾਤਸਾਹੀ ਦੇ ਸਿੱਖਾਂ ਤਕ ਵਾਲੀ ਪੋਥੀ ਤੋਂ ਹੀ ਸੰਪਾਦਨ ਕੀਤਾ ਹੈ ਅਤੇ ਉਸਨੇ ਵਾਧੂ 12 ਸਾਖੀਆਂ ਵਾਲੀ ਦੂਜੀ ਪੋਥੀ ਸੰਪਾਦਨ ਤੋਂ ਬਾਦ ਵਿਚ ਵੇਖੀ ਹੈ ਤਾਂ ਭਾਸ਼ਾ ਵਿਭਾਗ ਦੀ ਹੱਥ ਲਿਖਤ ਪੁਸਤਕ ਸੂਚੀ ਤਿਆਰ ਕਰਨ ਵਾਲੇ ਦੀ ਭੁੱਲ ਹੈ।

ਜੇ ਭਾਈ ਵੀਰ ਸਿੰਘ ਨੇ ਹੱਥ ਲਿਖਤ C.P.L. Patiala ਨੰ: 564 ਤੋਂ ਹੀ ਸੰਪਾਦਨ ਕੀਤੀ ਹੈ ਤਾਂ ਉਹ ਆਪ ਜੋ ਵੇਰਵਾ ਉਪਰ ਦੇ ਰਹੇ ਹਨ ਉਹ ਠੀਕ ਨਹੀਂ ਕਿਉਂ ਜੋ ਇਹੋ ਹੱਥ ਲਿਖਤ ਅੱਜ ਕਲ ਪੁਰਾਤਿਤਵ ਸੰਗ੍ਰਹਿਆਲਯ, ਪਟਿਆਲਾ (Archives) ਦੇ ਨੰ: M/688 ਉਤੇ ਵੇਖਣ ਨੂੰ ਮਿਲਦੀ ਹੈ। ਇਸ ਵਿਚ ਜੋ ਵਾਧੂ ਸਾਖੀਆਂ ਭਾਈ ਗੁਰਦਾਸ ਦੇ ਟੀਕੇ ਤੋਂ ਬਾਦ ਦੀਆਂ ਹਨ, ਉਹ ਦਰਜ਼ ਹਨ।

ਭਾਈ ਵੀਰ ਸਿੰਘ ਦੇ ਸੰਪਾਦਨ ਵਿਚ ਊਕਾਈਆਂ ਦੀਆਂ ਕੁਝ ਉਦਾਹਰਣਾਂ ਅਸੀਂ ਹੇਠਾਂ ਦਿੰਦੇ ਹਾਂ ਜਿਨ੍ਹਾਂ ਦੇ ਕਾਰਣ ਉਹ ਸਿੱਖਾਂ ਦੀ ਭਗਤਮਲਾ' ਦਾ ਸ਼ੁਧ ਪਾਠ ਨਿਰਧਾਰਤ ਕਰਨ ਤੋਂ ਅਸਫਲ ਰਹੇ। ਪਾਠਕ ਵੇਖ ਸਕਣਗੇ ਕਿ ਵਾਕ ਦੇ ਲਕੀਰੇ ਸ਼ਬਦ ਦੀ ਥਾਂ ਜੇ ਸਾਹਮਣੇ ਦਿਤਾ ਬਰੈਕਟ ਵਾਲਾ ਸ਼ਬਦ ਹੋਵੇ ਤਾਂ ਪਾਠ ਸ਼ੁਧ ਪਰਤੀਤ ਹੁੰਦਾ ਹੈ।

1. ਵਚਨਾਂ ਦੈ **ਸਮ** ਹੋ ਕਰ ਮੁਖ ਲਾਲੂ ਹੋਤਾ ਹੈ। (ਸਾਖੀ 24 ਪੰ. 73)
   (ਸਮਝਣ)
2, ਈਸਰ ਗਿਆਨ ਕਰ **ਸਹਕਾਮੀ** ਹੈ। (ਸਾਖੀ 24 ਪੰ. 73)
   (ਨਿਹਕਾਮੀ)
3. ਉਨਕੇ ਪਿਛੇ **ਪਿਛਾਈ** ਆਦਮੀ ਆਂਵਦਾ ਹੈ
   (ਛੇਮਾਹੀ) ਪੰਨਾ 97
4. ਜੋ ਸਬਦ ਦੇ ਸਨਮੁਖਿ **ਨੇੜ** ਤੇ ਸ੍ਰਵਣ ਰਖੀਐ।
   (ਨੇਤ੍ਰ) ਪੰਨਾ 109
5. ਜਗਤ ਥੋਂ **ਉਲੰਘਣ** ਦੀ ਸਮੱਰਥਾ ਹੈ।
   (ਲੰਘਣ) ਪੰਨਾ 96
6. ਅਗੇ ਪਾਪਾਂ ਦੀ ਸਰਧਾ **ਰਹਿ** ਜਾਵੇਗੀ ।
   (ਹਟਿ) ਪੰਨਾ 111
7. ਭਾਈ ਗੋਬਿੰਦ ਤੇ ਗੋਲਾ ਤੇ ਮੋਹਣੁ ਜਾਤ ਦੇ
   **ਕੁਝ** ਗੁਰੂ ਅਰਜਨ ਜੀ ਦੀ ਸ਼ਰਨਿ ਆਏ।
   (ਕੁਕ) ਪੰਨਾ 118
8. 'ਤਾ ਉਨ੍ਹਾਂ ਅਰਦਾਸ ਕੀਤੀ, ਅਸਾਡਾ ਘਰੁ
   ਤੁਸਾਡੇ ਚਰਨਾ ਵਿਚ ਹੋਵੈ।'
   (ਇਸ ਵਾਕ ਤੋਂ ਪਹਿਲਾਂ 'ਤਾ ਉਨਾ ਨੂ ਕਹਿਆ ਤੁਸੀਂ
   ਘਰਿ ਜਾਵਹੁ) ਚਾਹੀਦਾ ਹੈ।
   ਪੰਨਾ 124
9. ਏਥੇ ਹੀ ਤਾਲੁ ਜੋ ਗੁਰੂ ਰਾਮਦਾਸ ਜੀ **ਦਿਵਾਹਿਆ** ਹੈ
   (ਲਵਾਇਆ) ਪੰਨਾ 128
10. ਜੇ ਪੱਕੀਆਂ ਬਾਹੀਆਂ ਕਰੋਗੇ ਤਾਂ ਤੁਸਾਡੀਆਂ
    **ਥੂਨੀਆਂ** ਪੱਕੀਆਂ ਹੋਵੈਗੀ।
    (ਬੁਨਿਆਦ) ਪੰ: 130
11. ਭਾਈ ਜੀਵੰਦਾ ਤੇ **ਰਾਜਸੀ** ਸੇਠ ਤਿਲੋਕਾ
    (ਜਗਸੀ) ਪੰ: 151
12. ਪਰ ਪਾਰਸ ਕਿਸੇ ਨੂੰ **ਪਾਰਸ** ਨਹੀਂ ਕਰ ਸਕਦਾ।
    (ਕੰਚਨ) ਪੰ: 191

ਇਹ ਕੁਝ ਕੁ ਉਦਾਹਰਣਾਂ ਹਨ । 1912 ਈ: ਤੋਂ ਅਜੋਕੇ ਪੰਜਾਬੀ ਦੇ ਵਿਕਾਸ ਦੇ ਸਮੇਂ ਤਕ ਅਸੀਂ ਉਸੇ ਸੰਪਾਦਨ ਉਪਰ ਆਪਣਾ ਆਲੋਚਨਾ ਕਾਰਜ ਕਰਦੇ ਚਲੇ ਆਏ ਹਾਂ । ਦੂਸਰੇ ਇਸ ਵਿਚ ਬਿੰਦੀ, ਅਦਕ, ਪੈਰ ਵਿਚ 'ਹ' ਆਦਿ ਅਪਣੀ ਮਰਜ਼ੀ ਦੇ ਸ਼ਬਦ ਜੋੜਾਂ ਕਾਰਣ ਸਾਡੇ ਲਈ ਪੁਰਾਤਨ ਵਾਰਤਕ ਦੀ ਇਸ ਪੋਥੀ ਦੇ ਅਧਿਐਨ ਦੀ ਸੁਵਿਧਾ ਖਤਰੇ ਵਿਚ ਰਹੀ ਹੈ । ਤੀਜੇ ਇਸ ਵਿਚ ਸਾਖੀਆਂ ਨੂੰ ਤਰਾਸ਼ਿਆ ਵੀ ਗਿਆ ਹੈ । ਚੌਥੇ ਇਹ ਕਿ ਅਸੀਂ ਸੰਪਾਦਨ 'ਸਿਖਾਂ ਦੀ ਭਗਤਮਾਲਾ' ਦਾ ਕਰਨਾ ਹੈ ਨਾ ਕਿ ਭਾਈ ਗੁਰਦਾਸ ਦੀ ਯਾਰਵੀਂ ਵਾਰ ਦੇ ਟੀਕੇ ਦਾ ।

**ਆਧਾਰ ਪੋਥੀ** (ਕ ਪੋਥੀ)

ਇਸ ਲਈ ਅਸੀਂ ਸਿਖਾਂ ਦੀ ਭਗਤਮਾਲਾ ਦੀ ਸਭ ਤੋਂ ਪੁਰਾਤਨ ਪੋਥੀ (ਸਿ, ਰੈ, ਲਾ. ਨੰ: 7398) ਨੂੰ ਆਪਣੇ ਸੰਪਾਦਨ ਦੀ ਆਧਾਰ ਪੋਥੀ ਬਣਾਇਆ ਹੈ ਕਿਉਂ ਜੋ ਇਹ 1737 ਈ. ਤੋਂ ਪਹਿਲਾਂ ਦੀ ਪੋਥੀ ਸਿੱਧ ਹੁੰਦੀ ਹੈ ਅਤੇ ਇਸਦੇ ਪੰਨਾ 862 ਉਤੇ ਲਿਖਿਆ ਮਿਲਿਆ ਹੈ :

"ਪੋਥੀ ਗੁਰੂ ਬਾਬੇ ਕਲਾਧਾਰੀ ਸਾਹਿਬ ਜੀ ਦੀ ॥
ਟਹਿਲ ਸਾਧ ਸੰਗਤਿ ਦੀ ॥

ਬਾਬਾ ਕਲਾਧਾਰੀ ਜੀ 1738 ਈ. ਵਿਚ ਪਰਲੋਕ ਸਿਧਾਰੇ । ਜੇ ਇਹ ਪੋਥੀ ਬਾਬਾ ਜੀ ਵਾਸਤੇ ਕਿਸੇ ਸੇਵਕ ਨੇ ਉਨ੍ਹਾਂ ਦੇ ਦੇਹਾਂਤ ਤੋਂ ਤਿੰਨ ਸਾਲ ਪਹਿਲਾਂ ਵੀ ਲਿਖੀ ਹੋਵੇ ਤਾਂ 1735 ਈ. ਦੀ ਰਚਨਾ ਕਹੀ ਜਾ ਸਕਦੀ ਹੈ । ਇਸ ਤੋਂ ਸਪਸ਼ਟ ਹੈ ਕਿ ਹੁਣ ਤਕ ਮਿਲਦੀਆਂ ਸਿਖਾਂ ਦੀਆਂ ਭਗਤਮਾਲਾ ਦੀਆਂ ਸੰਪੂਰਨ[2] ਹੱਥ ਲਿਖਤਾਂ ਵਿਚੋਂ ਇਹ ਸਭ ਤੋਂ ਪੁਰਾਤਨ ਹੈ ।

ਇਸ ਪੋਥੀ ਦਾ ਅਰੰਭ ਬਿਹੰਗਮ ਬਾਣੀ ਨਾਲ ਹੁੰਦਾ ਹੈ ਜਿਸ ਵਿਚ ਸਾਖੀ ਮੱਕੇ ਮਦੀਨੇ ਦੀ ਵੀ ਸੰਮਿਲਤ ਹੈ । ਲੇਖਕ ਨਾਮਲੂਮ ਹੈ । ਇਸਦਾ ਆਕਾਰ $10\frac{1}{4}'' \times 7\frac{1}{2}''$ ਅਤੇ ਲਿਖਤ ਦਾ ਆਕਾਰ $6\frac{1}{2}'' \times 5\frac{1}{2}''$ ਪਤ੍ਰੇ ਬਿਹੰਗਮ ਬਾਣੀ ਮਹਲਾ ੧—1 ਤੋਂ 52.

ਸਾਖੀ ਰਾਜੇ ਜਨਕ ਕੀ (ਸੋਢੀ ਮਿਹਰਵਾਨ) 52– 60, 61 ਤੋਂ 64 ਤਕ ਪਤ੍ਰੇ ਖਾਲੀ, ਪਾਕਨਾਮਾ ਸਾਖੀ ਮੱਕੇ ਮਦੀਨੇ ਕੀ (ਲੇਖਕ ਨਾਮਲੂਮ) 65-193, ਗੋਸ਼ਟਿ ਅਜਿੱਤੇ ਰੰਧਾਵੇ ਕੀ (ਲੇਖਕ – ਨਾਮਲੂਮ) 163-242 ੳ ਤਕ ਸਿਖਾਂ ਦੀ ਭਗਤਮਾਲਾ

———

1. ਮਹਾਨ ਕੋਸ਼ ਪੰ: 1109
2. ਪ੍ਰੋ: ਪ੍ਰੀਤਮ ਸਿੰਘ ਪਾਸ 1721 ਈ. ਦੀ ਹੱਥ ਲਿਖਤ ਹੈ ਪਰ ਉਸ ਵਿਚ ਸਿਖਾਂ ਦੀ ਭਗਤਮਾਲਾ ਦਾ ਭਾਗ ਮੁਕੰਮਲ ਨਹੀਂ । ਦੇਖੋ - ਪੰਜਾਬੀ ਹੱਥ ਲਿਖਤਾਂ ਦੀ ਪੁਸਤਕ ਸੂਚੀ, ਭਾਸ਼ਾ ਵਿਭਾਗ, ਜਿਲਦ 2, ਪੰਨਾ 244

ਸਾਖੀਹੋਰੁਚਲੀ।ਫੇਰਸਿਖਾਪ੍ਰਸਨਕੀਤਾਜੋਮਹਾਰਾ ੨੪੫
ਜਦੀਮਾਇਆਵਡੀਪ੍ਰਬਲੁਹੈ।ਜੋਅਜੇਹੇਵਚਨਮੁਹ
ਕੈਢੀਸੋਢੀਆਸਤਿਗੁਰਾਦੇਨਾਲਬਖੀਲੀਆਪਈ
ਆਂਕੀਤੀਆਂਹੈਨਾ।ਤਾਂਬਚਨੁਹੋਇਆ।ਸਰੀਰਾਂਦੇ
ਹੁੰਦਿਆਂਐਤਾਰਾਤੇਗੁਰਾਂਸਿਤਾਨੂੰਜਾਗਿਆ।ਸਾਵਾਲਿ
ਆਪਛਾਤਾਹੈਂ।ਤੈਂਹਰਨਾਸਰੀਕੀਆਪਈਆਕੀਤੀ
ਆਂਹੈਨਾ।ਮਸੰਦਾਸਾਹਿਬਸਤਵੀਪਾਤਸਾਹੀਪਾਸ
ਅਰਦਾਸਕੀਤੀ।ਰਾਮਰਾਇਤੁਸਾਡਾਵਡਾਪੁਤ੍ਰਹੈ।
ਤੇਲਾਇਕਗੁਰਆਈਦੇਹੈ।ਤੇਗੁਰੂਹਰਿਕ੍ਰਿਸਨ

'ਖ ਪੋਥੀ' ਦੇ ਪੰਨਾ 245 ਦਾ ਫ਼ੋਟੋਸਟੈਟ

(ਭਾਈ ਮਨੀ ਸਿੰਘ) 242 - 411, ਪਰਚੀ ਪਾਤਸ਼ਾਹੀ ਦਸਵੀਂ ਕੀ (ਸੇਵਾਦਾਸ ਉਦਾਸੀ) 411 - 500, ਸ਼ਬਦ ਹਜ਼ਾਰੇ ਕੇ ਤੇ ਸਵੈਜੇ ਪਾਤਸ਼ਾਹੀ 10।

ਇਸ ਤੋਂ ਬਿਨਾਂ ਤਨਖਾਹ ਨਾਮਾ (ਭਾਈ ਨੰਦ ਲਾਲ), ਸ੍ਰੀ ਗੁਰੂ ਸੋਭਾ (ਸੈਨਾ-ਪਤੀ) ਪਹਿਲੇ ਅਧਿਆਇ ਤੋਂ ਛੇਵੇਂ ਅਧਿਆਇ ਤਕ। ਵਾਰਾਂ ਗਿਆਨ ਰਤਨਾਵਲੀ (ਭਾਈ ਗੁ ਦਾਸ ਭੱਲਾ) ਬਾਣੀ ਭਾਈ ਗਰਦਾਸ ਭੱਲੇ ਜੀ ਕੀ (ਕਵਿੱਤ - ਸਵੈਯੇ), ਵਾਰ ਸ੍ਰੀ ਭਗਉਤੀ ਜੀ ਕੀ (ਭਾਈ ਗੁਰਦਾਸ ਦੂਜਾ), ਮੀਣਿਆਂ ਦੀ ਫੁਟਕਲ ਬਾਣੀ, ਜੋ ਬਾਣੀ ਭਾਈ ਗੁਰਦਾਸ ਦੇ ਰਲਾ ਨਾਲ ਰਲਾ ਕੇ ਉਸੇ ਤਰ੍ਹਾਂ ਕ੍ਰਮ ਅਨੁਸਾਰ ਛੰਦ-ਅੰਕ ਚਲਦੇ ਰਖ ਕੇ ਸ਼ਾਮਲ ਕੀਤੀ ਹੋਈ ਹੈ।

ਪ੍ਰਤੀ ਪੰਨਾ 15 ਸਤਰਾਂ, ਕਾਗਜ਼ ਦੇਸੀ, ਲਿਖਤ ਸਾਫ਼ ਅਤੇ ਸ਼ੁਧ, ਹਾਸ਼ੀਆ ਸਾਦਾ ਲਕੀਰਾਂ ਵਾਲਾ, ਪੁਸਤਕ ਸੰਗ੍ਰਹਿ ਸਜਿਲਦ, ਪਰ ਜ਼ਿਲਦ ਉਖੜੀ ਹੋਈ, ਫਿਰ ਵੀ ਮੁਕੰਮਲ ਤੇ ਅੱਛੀ ਹਾਲਤ ਵਿਚ।

ਇਸ ਪੋਥੀ ਵਿਚ ਜਿਥੇ ਬਾਣੀ ਭਾਈ ਗੁਰਦਾਸ ਭੱਲੇ ਜੀ ਕੀ (ਕਬਿੱਤ-ਸਵੈਯੇ) ਦਾ ਅੰਤ ਪੰਨਾ 862 ਤੇ ਹੁੰਦਾ ਹੈ ਉਥੇ ਲਿਖਿਆ ਮਿਲਦਾ ਹੈ:

"ਪੋਥੀ ਗੁਰੂ ਬਾਬੇ ਕਲਾਧਾਰੀ ਸਾਹਿਬ ਜੀ ਕੀ।
ਟਹਿਲ ਸਾਧ ਸੰਗਤਿ ਦੀ।"

**ਖ ਪੋਥੀ** (ਸੈਂਟਰਲ਼ ਪਬਲਿਕ ਲਾਇਬ੍ਰੇਰੀ, ਪਟਿਆਲਾ, ਨੰ: 2827)

ਇਹ ਸੰਮਤ 1883 ਬਿਕਰਮੀ ਅਰਥਾਤ 1827 ਈ. ਦੀ ਲਿਖੀ ਪੋਥੀ ਹੈ ਪਰ ਵਾਚਣ ਤੋਂ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਆਧਾਰ ਪੋਥੀ ਤੋਂ ਸਿਧੇ ਤੌਰ ਤੇ ਨਕਲ ਕੀਤੀ ਹੁੰਦੀ ਹੈ। ਲਿਖਾਰੀ ਨਾ-ਮਲੂਮ ਹੈ। 1—244 ਪੰਨੇ ਤਕ 149 ਸਾਖੀਆਂ ਪੂਰੀਆਂ ਹੁੰਦੀਆ ਲਿਖੀਆਂ ਹਨ ਜਿਥੇ ਕਿ ਯਾਰਵੀਂ ਵਾਰ ਵਿਚ ਆਏ ਨਾਂਵਾਂ ਦਾ ਵੇਰਵਾ ਸਮਾਪਤ ਹੁੰਦਾ ਹੈ। ਇਸ ਤੋਂ ਉਪਰੰਤ ਹਰਿ ਰਾਇ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਤਕ 11 ਸਾਖੀਆਂ ਹੋਰ ਉਪਲਬਧ ਹਨ ਅਤੇ ਕੁਲ ਜੋੜ 160 ਸਾਖੀਆਂ ਤਕ ਕੀਤਾ ਮਿਲਦਾ ਹੈ। ਇਸਦਾ ਆਕਾਰ $6\frac{1}{2}'' \times 4\frac{1}{2}''$, ਲਿਖਤ $4\frac{1}{2} \times 3\frac{1}{2}''$ ਹੈ।

ਇਸ ਪੋਥੀ ਦੇ 282 ਪੱਤਰੇ ਹਨ। ਇਸਦੇ ਹਰ ਪੰਨੇ ਉਤੇ 9 ਸਤਰਾਂ ਹਨ। ਲਿਖਾਈ ਸਾਫ਼ ਤੇ ਸ਼ੁਧ ਹੈ। ਕਾਗਜ਼ ਦੇਸੀ ਹੈ। ਹਾਸ਼ੀਆ ਰੰਗੀਨ ਲਕੀਰਾਂ ਵਾਲਾ ਹੈ। ਪੁਸਤਕ ਸਜ਼ਿਲਦ ਹੈ ਅਤੇ ਇਸਦੀ ਹਾਲਤ ਬਹੁਤ ਅੱਛੀ ਹੈ।

ਅੰਤ ਵਿਚ ਲਿਖਿਆ ਹੋਇਆ ਹੈ:

ਹਾੜ ਸੁਦੀ ॥ 12 ॥ ਥਿਤ ਚੌਥ, ਵਾਰ ਸ਼ੁਕ੍ਰ ॥
ਪੋਥੀ ਪੂਰੀ ਹੋਈ ॥ ਸੰਮਤ ॥ 1883 ॥ ਸ੍ਰੀ ਵਾਹਿਗੁਰੂ ਜੀ ਸਹਾਇ ॥

**ਗ ਪੋਥੀ**

ਇਹ ਪੋਥੀ ਪਹਿਲਾਂ ਨੰ: 564 ਸੈਂਟਰਲ ਪਬਲਿਕ ਲਾਇਬਰੇਰੀ ਵਿਖੇ ਸੁਰੱਖਿਅਤ ਸੀ ਪਰ ਇਥੋਂ ਪੰਜਾਬ ਸਟੇਟ ਪੁਰਾਤਿਤਵ ਸੰਗ੍ਰਹਿਆਲਯ (ਆਰਕਾਈਜ਼ ਪਟਿਆਲਾ) ਦੀ ਐਮ/688 ਦੇ ਨੰਬਰ ਹੇਠ ਉਪਲਬਧ ਹੈ। C.P.L. No.564 ਅਜੇ ਵੀ ਕੁਝ ਪੰਨਿਆਂ ਉਤੇ ਲਿਖਿਆ ਮਿਲਦਾ ਹੈ। ਇਸ ਪੋਥੀ ਦੇ ਤੁਲਨਾ ਪੋਥੀ ਵਜੋਂ ਚੁਣੇ ਜਾਣ ਦਾ ਇਹ ਕਾਰਨ ਹੈ ਕਿ ਇਹੋ ਪੋਥੀ ਹੈ ਜਿਸ ਤੋਂ ਭਾਈ ਵੀਰ ਸਿੰਘ ਨੇ 1912 ਈ. ਵਾਲੀ ਸਿਖਾਂ ਦੀ ਭਗਤਮਾਲਾ ਦੀ ਸੰਪਾਦਨਾ ਕੀਤੀ। ਇਹ ਸੂਚਨਾ ਡਾ, ਤਰਲੋਚਨ ਸਿੰਘ ਬੇਦੀ ਨੇ ਦਿੱਤੀ ਹੈ।[3] ਇਸੇ ਪ੍ਰਕਾਰ ਦੀ ਸੂਚਨਾ ਪੰਜਾਬੀ ਹੱਥ ਲਿਖਤਾਂ ਦੀ ਪੁਸਤਕ ਸੂਚੀ ਭਾਸ਼ਾ ਵਿਭਾਗ ਵਿਚ ਵੀ ਮਿਲਦੀ ਹੈ।[4]

ਇਸ ਹੱਥ ਲਿਖਤ ਦੇ ਕੁਲ ਪੱਤਰੇ 370 ਹਨ। ਪ੍ਰਤੀ ਸਫਾ 7 ਸਤਰਾਂ ਹਨ। ਕਾਗਜ਼ ਦੇਸੀ. ਲਿਖਤ ਸਾਦੀ ਪਰ ਸ਼ੁਧ ਹੈ। ਹਾਸ਼ੀਆ ਰੰਗੀਨ ਲਕੀਰਾਂ ਵਾਲਾ ਹੈ, ਇਸ ਪੋਥੀ ਦਾ ਆਕਾਰ $6\frac{3}{4}'' \times 3\frac{3}{4}''$ ਅਤੇ ਲਿਖਤੀ ਭਾਗ ਦਾ ਆਕਾਰ $4\frac{3}{4}'' \times 4''$ ਹੈ।

## ਸੰਪਾਦਨ ਕਲਾ ਵਿਧੀ

ਆਧਾਰ ਪੋਥੀ ਨਾਲ 'ਖ' ਅਤੇ 'ਗ' ਪੋਥੀਆਂ ਦੀ ਤੁਲਨਾ ਕਰਨ ਲਈ ਹੇਠ ਲਿਖੀਆਂ ਗੱਲਾਂ ਵਲ ਧਿਆਨ ਦਿਤਾ ਗਿਆ ਹੈ :

1. ਜਿਹੜਾ ਸ਼ਬਦ 'ਖ' ਪੋਥੀ ਵਿਚ ਨਹੀਂ ਮਿਲਦਾ ਉਸਦੇ ਸੱਜੇ ਪਾਸੇ* ਚਿੰਨ੍ਹ ਲਗਾਇਆ ਹੈ ਅਤੇ ਜਿਹੜਾ ਸ਼ਬਦ 'ਗ' ਪੋਥੀ ਵਿਚ ਉਪਲਬਧ ਨਹੀਂ ਉਸਦੀ ਸੱਜੀ ਤਰਫ** ਚਿੰਨ੍ਹ ਲਗਾਏ ਗਏ ਹਨ। ਇਨ੍ਹਾਂ ਦੋਹਾਂ ਪੋਥੀਆਂ ਵਿਚ ਨਾ ਮਿਲਣ ਵਾਲੇ ਪਾਠ ਲਈ (0) ਨਿਸ਼ਾਨ ਪ੍ਰਯੁਕਤ ਕੀਤਾ ਗਿਆ। ਪਰ ਜਿਥੇ ਲੁਪਤ ਪਾਠ ਇਕ ਤੋਂ ਵਧ ਸ਼ਬਦਾਂ ਤਕ ਵਿਆਪਤ ਹੈ ਉਥੇ ਇਸ ਪ੍ਰਕਾਰ ਦੇ ਨਿਸ਼ਾਨ ਉਸ ਲੁਪਤ ਪਾਠ ਦੇ ਦੇ ਅਰੰਭ ਅਤੇ ਅੰਤ ਉਤੇ ਲਗਾਏ ਗਏ ਹਨ।
2. ਜਿਹੜਾ ਪਾਠ ਦਾ ਭਾਗ ਆਧਾਰ ਪੋਥੀ ਵਿਚ ਉਪਲਬਧ ਨਹੀਂ ਪਰ ਪ੍ਰਸੰਗ ਕ੍ਰਮ ਅਨੁਸਾਰ ਉਸਦਾ ਹੋਣਾ ਅਵੱਸ਼ਕ ਹੈ, ਉਸਨੂੰ ਤੁਲਨਾ ਪੋਥੀਆਂ ਜਾਂ ਕਿਤੇ ਕਿਤੇ ਭਾਈ ਵੀਰ ਸਿੰਘ ਵਾਲੀ 'ਸਿਖਾਂ ਦੀ ਭਗਤਮਾਲਾ' ਵਿਚੋਂ ਲੈਕੇ ਬਰੈਕਟਾਂ ਵਿਚ ਲਿਖ ਦਿਤਾ ਹੈ ਅਤੇ ਤੁਲਨਾ ਪੋਥੀਆਂ ਜਾਂ ਆਧਾਰ ਪੋਥੀ ਦਾ ਪਾਠ ਪਦ-ਟਿਪਣੀ ਵਿਚ ਦੇ ਦਿਤਾ ਹੈ।

---

3. ਤਰਲੋਚਨ ਸਿੰਘ ਬੇਦੀ (ਡਾ.) 'ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ, ਪੰਨਾ 116
4. ਪੰਜਾਬੀ ਹੱਥ ਲਿਖਤਾਂ ਦੀ ਪੁਸਤਕ ਸੂਚੀ, ਭਾਸ਼ਾ ਵਿਭਾਗ, 1, 1961, ਪੰਨਾ 315

3. ਪਾਠਾਂਤਰ ਪਦ—ਟਿਪਣੀਆਂ ਵਿਚ ਦਰਸਾਏ ਗਏ ਹਨ। ਜੋ ਪਾਠਾਂਤਰ ਇਕ ਸ਼ਬਦ ਤਕ ਸੀਮਤ ਹੈ ਉਥੇ ਪਦ - ਟਿਪਣੀ ਅੰਕ ਕੇਵਲ ਉਸੇ ਸ਼ਬਦ ਦੇ ਸੱਜੇ ਪਾਸੇ ਲਗਾਇਆ ਹੈ ਪਰ ਜੇਕਰ ਪਾਠਾਂਤਰ ਇਕ ਤੋਂ ਵਧ ਸ਼ਬਦਾਂ ਤਕ ਵਿਆਪਤ ਹੈ ਤਾਂ ਉਸ ਪਾਠਾਂਤਰ ਦੇ ਅਰੰਭ ਅਤੇ ਅੰਤ ਉਤੇ ਉਹੀ ਅੰਕ ਦੋਨੋਂ ਪਾਸੇ ਅੰਕਿਤ ਕੀਤਾ ਹੈ।

4. ਭਾਈ ਗੁਰਦਾਸ ਦੀ ਯਾਰਵੀਂ ਵਾਰ ਦੀਆਂ ਪਉੜੀਆਂ ਵਿਚੋਂ ਜੋ ਪਾਠ ਇਸ ਰਚਨਾ ਵਿਚ ਦਿੱਤਾ ਗਿਆ ਹੈ ਉਸਦੇ ਹਰ ਪੋਥੀ ਵਿਚ ਪਰਸਪਰ ਭੇਦ ਮਿਲਦੇ ਹਨ, ਜੋ ਲਿਖਾਰੀਆਂ ਦੀ ਅਸਾਵਧਾਨੀ ਦਾ ਫਲ ਪ੍ਰਤੀਤ ਹੁੰਦੇ ਹਨ ! ਇਨ੍ਹਾਂ ਦੇ ਪਾਠ ਭੇਦ ਦੇਣਾ ਵਿਅਰਥ ਦਾ ਯਤਨ ਹੈ ਕਿਉਂਕਿ ਭਾਈ ਗੁਰਦਾਸ ਦੀਆਂ ਵਾਰਾਂ ਦੇ ਪ੍ਰਮਾਣਿਕ ਰੂਪ ਸੰਪਾਦਿਤ ਸੰਸਕਰਣਾਂ ਵਿਚੋਂ ਵਿਸ਼ੇਸ਼ ਮਹੱਤਵ ਪੂਰਣ ਸੰਸਕਰਣ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਿਤ ਹੈ : ਫਲਸਰੂਪ, ਅਸੀਂ ਪਉੜੀਆਂ ਦੇ ਪਾਠ ਹਰ ਥਾਂ ਉਕਤ ਸੰਸਕਰਣ ਨਾਲ ਮੇਲ ਦਿਤੇ ਹਨ।

5. ਪਾਠਾਂਤਰ ਕੇਵਲ ਉਨ੍ਹਾਂ ਭੇਦਾਂ ਦੇ ਦਸਣ ਦਾ ਪ੍ਰਯਾਸ ਕੀਤਾ ਗਿਆ ਹੈ ਜਿਥੇ ਪਾਠ ਭੇਦ ਕਰਕੇ ਅਰਥਗਤ, ਤੱਥਗਤ, ਬੋਧਗਤ ਜਾਂ ਵਿਆਕਰਣਗਤ ਅੰਤਰ ਉਪਸਥਿਤ ਹੁੰਦਾ ਹੈ। ਕਿਧਰੇ ੨ ਅਹਿਮ ਸ਼ਬਦ ਜੋੜਾਂ ਦੇ ਪਾਠਾਤਰ ਵੀ ਦਿਤੇ ਗਏ ਹਨ। ਉਕਤ ਤੋਂ ਬਿਨਾਂ ਪਾਠਾਂਤਰ ਪਗ—ਟਿਪਣੀਆਂ ਵਿਚ ਦੇਣ ਤੋਂ ਸੰਕੋਚ ਕੀਤਾ ਹੈ ਕਿਉਂਕਿ ਇਸਦਾ ਕੋਈ ਲਾਭ ਨਹੀਂ ਸਗੋਂ ਵਿਅਰਥ ਦੇ ਫੁਟ ਨੋਟ ਵਧਾਣੇ ਸਨ।

6. ਤਿੰਨਾਂ ਪੋਥੀਆਂ ਵਿਚ ਕੇਵਲ ਪੂਰਣ ਬਿਸ਼੍ਰਾਮ ਚਿੰਨ੍ਹਾਂ ਦਾ ਪ੍ਰਯੋਗ ਕੀਤਾ ਗਿਆ ਹੈ। ਪਰ ਉਹ ਵੀ ਸਮਾਨ ਨਹੀਂ ਸਨ। ਇਸ ਲਈ ਅਸੀਂ ਪਾਠ ਨੂੰ ਨਿਰਦਿਸ਼ਟ ਕਰਨ ਲਈ ਅਰਧ ਅਤੇ ਪੂਰਣ ਬਿਸ਼੍ਰਾਮ ਚਿੰਨ੍ਹਾਂ ਦੀ ਵਰਤੋਂ ਕੀਤੀ ਹੈ, ਪਰ ਆਧੁਨਿਕ ਸਰਣੀ ਦੇ ਬਿਸ਼੍ਰਾਮ ਚਿੰਨ੍ਹਾਂ ਦੀ ਵਰਤੋਂ ਤੋਂ ਸੰਕੋਚ ਕੀਤਾ ਹੈ, ਕਿਉਂਕਿ ਅਜਿਹਾ ਕਰਨ ਨਾਲ ਪਾਠ ਦੀ ਪੁਰਾਤਨਤਾ ਦਾ ਠੀਕ ਪ੍ਰਭਾਵ ਨਹੀਂ ਪੈ ਸਕਦਾ।

7. ਸਾਖੀਆਂ ਦੇ ਉਪਰ ਬਰੈਕਟਾਂ ਵਿਚ ਸੰਬੰਧਤ ਸਿਰਲੇਖ ਅਸਾਂ ਭਾਈ ਵੀਰ ਸਿੰਘ ਦੀ ਸੰਪਾਦਨਾ ਵਾਲੇ ਰੱਖ ਲਏ ਹਨ। ਇਹ ਉਤਨੀਆਂ ਸਾਖੀਆਂ ਤਕ ਰੱਖੇ ਹਨ ਜਿਥੋਂ ਤਕ ਸਾਖੀਆਂ ਦੀ ਸਾਂਝ ਹੈ। ਵਾਧੂ ਸਾਖੀਆਂ ਦੇ ਬਰੈਕਟਾਂ ਵਿਚ ਅਸਾਂ ਆਪ ਦੇ ਦਿੱਤੇ ਹਨ। ਇਸਦਾ ਕਾਰਣ ਇਹ ਹੈ ਕਿ ਅਨੇਕ ਪੁਸਤਕਾਂ ਵਿਚ ਜਿਥੇ ਭਾਈ ਵੀਰ ਸਿੰਘ ਦੀ ਸੰਪਾਦਿਤ ਭਗਤਮਾਲਾ ਦੇ ਹਵਾਲੇ ਦਿਤੇ ਜਾ ਚੁੱਕੇ ਹਨ, ਉਥੇ ਇਹੋ ਸਿਰਲੇਖ ਵਰਤੇ ਗਏ ਹਨ, ਇਨ੍ਹਾਂ ਨੂੰ ਬਦਲਣਾ ਪੂਰਵ ਸੰਕੇਤਿਤ ਤੱਥਾ ਸਬੰਧੀ ਅਨਾਵੱਸ਼ਕ ਭਰਮ ਫੈਲਾਉਣਾ ਹੈ।

8. ਪੋਥੀਆਂ ਦੇ ਲਿਖਾਰੀਆਂ ਨੇ ਵੀ ਅਤੇ ਸੰਪਾਦਕ ਭਾਈ ਵੀਰ ਸਿੰਘ ਨੇ ਵੀ ਸਾਖੀਆਂ ਦੇ ਅੰਕ ਲਾਉਣ ਸਮੇਂ ਮੱਖੀ ਉਤੇ ਮੱਖੀ ਮਾਰੀ ਹੈ। ਪਉੜੀਆਂ ਨੂੰ ਸਾਖੀ ਅੰਕ

ਲਗਾ ਕੇ ਸਾਖੀਆਂ ਦੀ ਗਿਣਤੀ ਵਧਾ ਰੱਖੀ ਹੈ। ਅਜਿਹੀਆਂ ਉਦਾਹਰਣਾ ਅਸੀਂ ਹਰ ਪਉੜੀ ਨੂੰ ਦਿੱਤੇ ਸਾਖੀ ਅੰਕ ਨੂੰ ਬਰੈਕਟ ਵਿਚ ਦੇ ਕੇ ਦੇ ਰਹੇ ਹਾਂ :—

21(59), 22(61), 23(68), 24(78) 25(86) 26(94), 27(101), 28(108), 29(116), 30(123) 31(129)

ਇਸ ਪ੍ਰਕਾਰ 128 ਸਾਖੀਆਂ ਨੂੰ ਭਾਈ ਸਾਹਿਬ ਨੇ 139 ਬਣਾ ਦਿਤਾ ਹੈ। ਉਹ ਪੋਥੀਆਂ ਜਿੰਨ੍ਹਾਂ ਵਿਚ ਲਿਖਾਰੀਆਂ ਨੇ ਸਾਖੀ ਅੰਕ 160 ਜਾਂ 163 ਤਕ ਲਗਾਏ ਹਨ ਉਨ੍ਹਾਂ ਨੇ ਵੀ ਪਉੜੀਆਂ ਵਿਚ ਗਿਣ ਲਈਆਂ ਹਨ। ਅਸਾਂ ਸਾਖੀ ਅੰਕ ਨਵੇਂ ਸਿਰੇ ਤੋਂ ਦਿਤੇ ਹਨ। ਇਸ ਭੁੱਲ ਨੂੰ ਸੋਧਣਾ ਬੜਾ ਆਵੱਸ਼ਕ ਸੀ।

9. ਪੈਰਾ ਵੰਡ ਵੀ ਅਸਾਂ ਆਪ ਕੀਤੀ ਹੈ।

10. ਜੋ ਵਾਧੂ ਸਾਖੀ ਬਾਕੀ ਦੋ ਪੋਥੀਆਂ ਵਿਚ ਨਹੀਂ ਮਿਲਦੀ ਅਤੇ ਕੇਵਲ ਖ ਜਾਂ ਗ ਪੋਥੀ ਵਿਚ ਮਿਲਦੀ ਹੈ ਉਸਨੂੰ ਅੰਤਕਾ ਵਿਚ ਦਿਤਾ ਗਿਆ, ਮੂਲ ਪਾਠ ਅਸਾਂ ਆਧਾਰ ਪੋਥੀ ਵਾਲਾ ਰੱਖਣ ਦਾ ਯਤਨ ਕੀਤਾ ਹੈ।

ਇਨ੍ਹਾਂ ਪੁਰਾਤਨ ਹੱਥ ਲਿਖਤ ਪੋਥੀਆਂ ਨੂੰ ਇਕ ਪਾਸੇ ਪੰਨਾ ਅੰਕ ਲਗਿਆ ਸੀ। ਇਸ ਲਈ ਪਤਰੇ ਦੇ ਜਿਸ ਪਾਸੇ ਅੰਕ ਲਗਿਆ ਹੈ, ਉਸਨੂੰ 'ੳ' ਅਤੇ ਉਸਦੇ ਪਿਛਲੇ ਪਾਸੇ 'ਅ' ਲਗਾ ਕੇ ਦੋਹਾਂ ਪਾਸਿਆਂ ਦਾ ਨਿਖੇੜ ਨਿਰਦਿਸ਼ਟ ਕੀਤਾ ਹੈ।

11. ਸ਼ਬਦ ਜੋੜਾਂ ਸਬੰਧੀ ਆਧਾਰ ਅਤੇ ਤੁਲਨਾ ਪੋਥੀਆਂ ਵਿਚ ਕਿਸੇ ਨਿਸ਼ਚਤ ਨਿਯਮਾਂ ਦਾ ਪਾਲਣ ਨਹੀਂ ਕੀਤਾ ਗਿਆ। ਹਰ ਲਿਖਾਰੀ ਨੇ ਆਪਣੀ ਮਰਜ਼ੀ ਕੀਤੀ ਹੈ। ਇਹ ਬੇ-ਨਿਯਮੀ ਇਥੋਂ ਤਕ ਹੈ ਕਿ ਇਕੋ ਲਿਖਾਰੀ ਇਕੋ ਪੰਨੇ ਉਤੇ ਆਏ ਸ਼ਬਦ-ਜੋੜ ਭੀ ਇਕੋ ਜਿਹੇ ਨਹੀਂ ਦੇ ਰਿਹਾ। ਇਸ ਅਵਸਥਾ ਕਾਰਣ ਆਧਾਰ ਪੋਥੀ ਵਾਲੇ ਸ਼ਬਦ ਜੋੜ ਇੰਨ ਬਿੰਨ ਰਹਿਣ ਦਿੱਤੇ ਹਨ ਅਤੇ ਤੁਲਨਾ ਪੋਥੀਆਂ ਵਾਲਿਆਂ ਸ਼ਬਦ ਜੋੜਾਂ ਦੀ ਉਪੇਖਿਆ ਕਰ ਦਿੱਤੀ ਹੈ। ਜਿਥੋਂ ਅਰਥ, ਬੋਧ, ਵਿਆਕਰਣ ਜਾਂ ਸਿਧਾਂਤ ਵਿਚ ਗੜਬੜ ਪੈਣ ਦੀ ਸੰਭਾਵਨਾ ਲੱਗੀ ਉਥੇ ਸ਼ਬਦ ਜੋੜ ਅੰਤਰ ਪਦ ਟਿਪਣੀ ਵਿਚ ਦੇ ਦਿਤਾ ਗਿਆ ਹੈ। ਸ਼ਬਦ ਜੋੜਾਂ ਦੇ ਕੁਝ ਕੁ ਨਿਰਰਥਕ ਪਾਠਾਂਤਰ ਇਸ ਪ੍ਰਕਾਰ ਹਨ : ਹਨ-ਹੈਨਿ-ਹੈਨੁ ; ਹੋਅ-ਹੋਇਆ ; ਕਹਿਦਾ-ਕਹਦਾ ; ਕੋ-ਕਉ : ਹੁੰਦਾ-ਹੋਂਦਾ : ਜੇੜਾ-ਜੇਹੜਾ ; ਕਰਿ ਕਰਿ-ਕਰਿਕੈ ; ਹੋਕੇ-ਹੋਇਕੇ ; ਚੌਥਾ-ਚਉਥਾ; ਜੁ-ਜੋ ; ਸਨ-ਸਿਨ ; ਵਿਚ-ਵਿਚਿ ; ਬਚਨੁ-ਵਚਨੁ : ਨਾਲ-ਨਾਲਿ ; ਤੇ-ਤਉ ; ਲੇ-ਲਇ। 'ਵ' ਦਾ 'ਬ' ਵਿਚ ਬ ਦਾ 'ਵ' ਵਿਚ, 'ਵ' ਦਾ 'ਉ' ਵਿਚ, ਵ ਦਾ ਮ ਵਿਚ ਅਤੇ 'ਨ' ਦਾ 'ਣ' ਵਿਚ ਪਰਿਵਰਤਣ ਆਮ ਮਿਲਦਾ ਹੈ।

12. ਪਾਂਠਾਂਤਰ ਅੰਕ ਹਰ ਗੁਰੂ ਸਾਹਿਬਾਨ ਤੋਂ ਬਦਲ ਜਾਂਦੇ ਹਨ।

—o—

ਪ੍ਰਸਤੁਤ ਸੰਪਾਦਨ ਦੀ ਆਧਾਰ ਪੋਥੀ 'ਸਿਖਾਂ ਦੀ ਭਗਤਮਾਲਾ' (ਸਿੱਖ ਰੈਫ. ਲਾਇਬਰੇਰੀ, ਅੰਮ੍ਰਿਤਸਰ) ਖਰੜਾ ਨੰ: 7398. ਦੀ ਲਿਖਤ ਦਾ ਨਮੂਨਾ । ਅੱਜ ਤਕ ਉਪਲਬਧ ਸਭ ਸੰਪੂਰਨ ਪੋਥੀਆਂ ਵਿਚੋਂ ਪੁਰਾਤਨ ਹੈ । ਇਸਨੂੰ ਪੋਥੀ ਬਾਬੇ ਕਲਾਧਾਰੀ ਜੀ ਦੀ ਵੀ ਕਿਹਾ ਜਾਂਦਾ ਹੈ ।

ੴ ਸਤਿਗੁਰ ਪ੍ਰਸਾਦਿ ॥

## ਸਾਖੀ ਭਾਈ ਗੁਰਦਾਸ ਜੀ ਕੀ

## ਵਾਰ ਯਾਰਵੀ ਦਾ ਟੀਕਾ ਸਿਖਾਂ ਦੀ ਭਗਤਮਾਲਾ

ਏਕ ਸਮੇਂ ਭਾਈ ਮਨੀ ਸਿੰਘ ਜੀ ਥੀ ਸਿਖਾ ਅਰਦਾਸ ਕੀਤੀ ਜੁ ਭਾਈ ਗੁਰਦਾਸ ਜੀ ਨੇ ਜੁ ਸਿਖਾ ਦੇ ਪਰਿਥਾਇ ਵਾਰ ਕੀਤੀ ਹੈ ਤੇ ਸਭ ਦੇਸਾ ਦੇ ਸਿਖਾਂ ਦੇ ਨਾਮੁ ਲਿਖੇ ਹੈਨਿ, ਓਨਾਂ ਦੀਆਂ ਰਹਿਤਾ ਤੇ ਕਰਤੂਤਾਂ ਅਸਾਂ ਨੋ ਮਲੂਮੁ ਕਰਾਵਹੁ[1], ਜੁ ਅਸੀ ਭੀ ਜਾਣੀਏ ਜੁ ਸਿਖਾ ਦੀਆ ਐਸੀਆ ਵਰਤਣਾ ਹੋਦੀਆਂ ਹੈਨਿ; ਅਸਾਨੂ ਭੀ ਰੀਸ ਆਵੈ । ਤਾ* ਭਾਈ ਮਨੀ ਸਿੰਘ ਜੀ ਹੋਰਾਂ ਵਚਨੁ ਕੀਤਾ : ਜੁ* ਤੁਸਾ ਭਲਾ ਪਰਉਪਕਾਰ ਦਾ ਵਚਨੁ ਕੀਤਾ ਹੈ, ਅਸਾ ਭੀ ਇਕ ਸਮੇ ਸਾਹਿਬ ਕਰਨਿ ਕਾਰਨ ਗਰੀਬ ਨਿਵਾਜ, ਪਾਤਸਾਹੀ ੧੦* ਦਸਵੇਂ[2] ਪਾਤਿਸਾਹਿ ਥੀਂ ਅਰਦਾਸ ਕਰ ਕੇ ਪੁਛਿਆ ਸੀ । ਜੋ ਕੁਛੁ ਸਾਹੇਬਿ ਕਿਰਪਾ ਕਰਕੇ ਵਚਨੁ ਕੀਤਾ ਸੀ ਸੋ ਅਸਾ ਤੁਸਾਨੂ ਕਹਿਦੇ ਹਾ ਤੁਸਾ ਰਿਦਾ ਦੇਇਕੇ[3] ਸੁਣਣਾ[4] ਤੇ ਐਸੇ ਹੀ[5] ਵਰਤਨਿ ਰਖਣੀ[5], ਤੁਸਾਨੂ ਸਿਖੀ ਪ੍ਰਾਪਤੀ ਹੋਵੇਗੀ । ਸਾਹਿਬ ਬਚਨੁ ਕੀਤਾ ਹੈ ਜੇਹਾ ਭਾਈ ਦੀ ਸਾਰੀ ਬਾਣੀ ਸੁਣੇ ਦਾ ਫਲੁ ਹੋਵੇਗਾ ਤੇਹਾ ਇਸ ਗੋਸਟਿ ਸੁਣਨ ਵਾਲੇ ਨੂ ਫਲੁ ਹੋਵੇਗਾ । [6]ਜੋ ਜਿਵੇਂ ਮੈਂ ਸਾਹਿਬਾਂ ਦੀ ਖਾਸ ਰਸਨਾ ਥੀਂ ਸੁਣਿਆ ਹੈ ਤਿਵੈ ਤੁਸਾ ਨੂ ਬਖਿਆਨ ਕਰਦਾ ਹਾ ॥੧॥

————

1. ਕਰਾਓ—ਗ ਪੋਥੀ (1/ਅ)
2. ਦਸਵੀ—ਗ ਪੋਥੀ (2/ੳ)
3. ਦੇਕੇ—ਖ ਪੋਥੀ (1/ਅ)
4. ਸੁਣੋ—ਗ ਪੋਥੀ (2/ੳ)
5. ਵਰਤਣਿ ਕਰਨੀ—ਖ ਪੋਥੀ (1/ਅ)
6. ਇਹ 'ਜੋ' ਗ ਪੋਥੀ (2/ਅ) ਤੇ ਅਧਿਕ ਹੈ ।

ੴ ਸਤਿਗੁਰ ਪ੍ਰਸਾਦਿ ॥

ਪਉੜੀ ਪਹਿਲੀ ॥੧॥

(ਸਤਿਗੁਰ ਦਾ ਪਿਰਮ ਪਿਆਲਾ)

ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹ ਜੁਹਾਰੀ ।
ਸਾਧ ਸੰਗਤਿ ਸਚਿ ਖੰਡ ਹੈ ਆਇ ਝਰੋਖੇ ਖੋਲੇ ਬਾਰੀ ।
ਅਮਿਉ ਕਿਰਣਿ ਨਿਝਰ ਝਰੈ ਅਨਹਦ ਨਾਦ ਵਾਇਨਿ ਦਰਬਾਰੀ ।
ਪਾਤਿਸਾਹਾਂ ਦੀ ਮਜਲਸੇ ਪਿਰਮ ਪਿਆਲਾ ਪੀਵਣ ਭਾਰੀ ।
ਸਾਕੀ ਹੋਇ ਪੀਲਾਵਣਾ ਉਲਸ ਪਿਆਲੇ ਖਰੀ ਖੁਮਾਰੀ ।
ਭਾਇ ਭਗਤ ਭੈ ਚਲਣਾ ਮਸਤ ਅਲਮਸਤ ਸਦਾ ਹੁਸਿਆਰੀ ।
ਭਗਤ ਵਛਲ ਹੋਇ ਭਗਤ ਭੰਡਾਰੀ ॥੧॥

## ਤਿਸ ਦਾ ਵਿਚਾਰਿ

ਅਉਰ[7] ਜਿਤਨੇ ਬਾਦਸਾਹ ਹੈਨ ਸੋ ਝੂਠਾ ਧੰਨੁ ਸੰਚਿਕੇ ਫੇਰ ਛੋਡਿ ਜਾਦੇ ਹੈਨਿ, ਅਰੁ ਸਤਿਗੁਰ ਜੋ ਹੈਨਿ ਸੋ ਸਚੇ ਪਾਤਿਸਾਹਿ ਹੈਨਿ, ਜਿਨਾ ਦੇ ਪਾਸ ਨਾਮ ਦਾ ਅਰੁ ਗਿਆਨ ਦਾ ਸਚਾ[8] ਧਨੁ ਹੈ । ਜੋ ਓਨਾ ਦੀ ਸੇਵਾ ਕਰਦੇ ਹੈਨਿ ਤਿਨਾ ਨੂ ਸਚਾ ਧਨੁ ਦੇ ਕੇ ਉਨਾਂ ਦਾ ਜਨਮ ਮਰਨ ਕਟਿ ਦੇਂਦੇ[9] ਹੈਨਿ; ਇਸ ਤੇ ਸਤਿਗੁਰ ਸਚੇ ਪਾਤਿਸਾਹ ਹਨ । ਇਨਾ ਦਾ ਹੁਕਮ ਸਭਸ ਦੇ ਉਪਰ ਹੈ ਤੇ ਬਾਦਸਾਹ ਦਾ ਹੁਕਮੁ ਆਪਣੇ ਦੇਸ ਪਰ ਚਲਦਾ ਹੈ । ਬਾਦਸਾਹ ਜੋ ਆਪਣੇਆਂ ਸੇਵਕਾ ਨੂ ਧੰਨੁ ਦੇਂਦੇ ਹੈਨਿ ਸੁ ਲੇਖ ਨਾਲਿ ਦੇਦੇ ਹੈਨਿ । ਜਿਸ ਸਮੇ ਬਖਸੀਸ ਦਾ ਝਰੋਖਾ ਖੋਲਦੇ ਹੈਨਿ ਤਿਸ ਸਮੇਂ ਜਿਸ ਤੇ ਕਿਰਪਾ ਕਰਦੇ ਹੈਨਿ ਸੋ[10] ਝੂਠਾ ਓਸ ਨੂ ਦੇ ਕੇ ਨਿਹਾਲ ਕਰਦੇ ਹੈਨਿ । ਤੇ ਸਤਿਗੁਰਾਂ ਦਾ ਝਰੋਖਾ ਸਾਧ ਸੰਗਤ ਹੈ, ਜੇਹੜਾ ਸਾਧ ਸੰਗਤ ਟੁਰ ਆਵਦਾ ਹੈ ਉਸਨੂੰ ਸਚਾ ਧਨੁ ਨਾਮ ਕਾ ਅਰ ਗਿਆਨ ਕਾ [11]ਦੇ ਕਰਿ[11] ਤਿਸ ਕਾ ਜਨਮੁ ਮਰਨੁ[12] ਕਟਿ ਦਦੇ[12] ਹੈਨਿ । ਦੇਵਤੇ ਜੋ ਅੰਮ੍ਰਿਤੁ ਪੀਂਵਦੇ ਹੈਨਿ ਸੋ

———

7. ਔਰ—ਗ ਪੋਥੀ (3/ਅ), ਖ ਪੋਥੀ (2/ਅ)
8. ਸਚੁ—ਗ ਪੋਥੀ (3/ਅ)
9. ਕਟਦੇ –ਗ ਪੋਥੀ (3/ਅ)
10. ਤਿਸ ਸਮੇ—ਖ ਪੋਥੀ (3/ੳ)
11. ਦੇ ਕੇ—ਖ ਪੋਥੀ (3/ੳ)
12, ਕਟਦੇ—ਗ ਪੋਥੀ (4/ੳ)

ਬ੍ਰਹਮੇ ਦੇ ਦਿਨ ਤਾਈ ਜੀਵਦੇ ਹੈਨਿ ਤੇ ਵਿਖੇ ਤੇ ਵਿਕਾਰ ਈਰਖਾ ਓਨਾ ਦੀਆ ਨਹੀਂ ਮਿਟਦੀਆ[13] ਤੇ ਸਤਿਗੁਰਾ ਦਾ ਜੋ ਸਬਦ ਹੈ ਸੋ ਸਚਾ ਅੰਮ੍ਰਿਤ ਹੈ** ਤੇ ਜੋ ਸਬਦੁ ਸੁਣਦੇ ਹੈਨਿ ਓਹੁ ਆਪ ਨੂੰ ਆਤਮ ਸਰੂਪ ਜਾਣਦੇ ਹੈਨਿ ਫਿਰਿ ਕਦੇ ਨਹੀਂ ਮਰਦੇ ਤੇ ਈਰਖਾ ਤੇ ਅਭਮਾਨ ਤੇ ਕਾਮ, ਕ੍ਰੋਧ, ਉਨਾ ਦਾ ਸਭ ਮਿਟਿ ਜਾਂਦਾ ਹੈ। ਇਸੀ ਵਾਸਤੇ ਗੁਰਾਂ ਦਾ ਸਬਦੁ ਸਚਾ ਅਮ੍ਰਿਤੁ ਹੈ। ਬਾਦਸਾਹ ਦੀ ਮਜਲਸ ਵਿਚਿ ਜੋ** ਮਦ ਦਾ ਪਿਆਲਾ ਓਸ ਨੋ ਪੀਲਾਵਦੇ ਹੈਨਿ ਜੇਹੜਾ ਗਲ ਦਰਬਾਰ ਦੀ ਬਾਹਰ ਨਾ ਕਢੇ, ਤੈਸੇ ਗੁਰੂ ਕੇ ਸਿਖਾ ਨੂ ਸਭ ਤ੍ਰਿਕਾਲਗਤਾ ਪ੍ਰਾਪਤਿ ਹੁੰਦੀ ਹੈ ਤੇ ਆਪਣੀ ਕਲਾ ਜਣਾਵਦੇ ਨਹੀਂ। ਪਿਆਲੇ ਦੀ ਮਸਤੀ ਚਹੁ ਪਹਿਰਾਂ[14] ਨੂ ਦੂਰ ਹੋਇ ਜਾਦੀ[14] ਹੈ ਤੇ ਸਬਦ ਦੀ ਮਸਤੀ ਉਤਰਿਦੀ ਨਹੀਂ, ਤੇ ਭਾਇ ਭਗਤਿ ਸਭਸੈ ਨਾਲ ਕਰਦੇ ਹੈਨਿ। ਸਤਿਗੁਰਾਂ ਦੇ ਦਰਬਾਰਿ ਸ਼ਬਦ ਦਾ ਭੰਡਾਰ ਸਦਾ ਅਖੁਟ ਹੈ ॥

### ਪਉੜੀ । ੨ ।

(ਗੁਰਮੁਖ ਪਰਮਾਰਥ ਦਾ ਭੇਦ ਜਰਦੇ ਹਨ)

ਇਕਤੁ ਨੁਕਤੇ ਜਾਇ ਮਹਰਮੁ ਮੁਜਰਮੁ ਖੈਰ ਖੁਆਰੀ।
ਮਸਤਾਨੀ ਵਿਚ ਮਸਲਤੀ ਗੋਰ ਮਹਲਿ ਜਾਣਾ ਮਨੁ ਮਾਰੀ।
ਗਲ ਨ ਬਾਹਰਿ ਨਿਕਲੈ ਹੁਕਮੀ ਬੰਦੇ ਕਾਰ ਕਰਾਰੀ।
ਗੁਰਮੁਖਿ ਸੁਖ ਫਲੁ ਪਿਰਮੁ ਰਸੁ ਦੇਹਿ ਬਿਦੇਹ ਵਡੇ ਵੀਚਾਰੀ।
ਗੁਰ ਮੂਰਤਿ ਗੁਰ ਸਬਦੁ ਸੁਣਿ ਸਾਧ ਸੰਗਤਿ ਆਸਣੁ ਨਿਰੰਕਾਰੀ।
ਆਦਿ ਪੁਰਖੁ ਆਦੇਸ ਕਰਿ ਅੰਮ੍ਰਿਤ ਵੇਲਾ ਸਬਦੁ ਆਹਾਰੀ।
ਅਵਿਗਤਿ ਗਤਿ ਅਗਾਧ ਬੋਧਿ ਅਕਥ ਕਥਾ ਅਸਗਾਹ ਅਪਾਰੀ।
ਸਹਨਿ ਅਵਟਣ ਪਰਉਪਕਾਰੀ ।੨।

ਗੁਰੂ ਕੇ ਸਿਖ ਜੁ ਗੁਰੂ ਕਾ ਉਲਸੁ[16] ਖਾਵਦੇ ਹੈਨਿ ਸੋ ਇਕ ਉਲਸ ਜੂਠਾ ਪ੍ਰਸਾਦਿ ਹੈ, ਦੂਜਾ ਉਲਸ ਜਿ ਸਤਿਗੁਰਾਂ ਦੇ ਮੁਖ ਥੀ ਜੋ ਸਬਦ ਪ੍ਰਗਟ ਹੋਇਆ ਹੈ, ਦੂਜਾ ਏਹ ਉਲਸ ਖਾਵਣ ਵਾਲਾ ਵਾਹਗੁਰੂ ਕੇ ਨਾਮੁ ਅਰੁ ਆਤਮ ਗਿਆਨ ਕਾ ਮਹਰਮ ਹੋਤਾ[17]

————

13. ਦੀ ਨਹੀਂ ਮਿਟਦੀ—ਗ ਪੋਥੀ (4/ਅ)
14. ਦੀ ਹੋਦੀ ਹੈ—ਗ ਪੋਥੀ (5/ੳ)
15. ਉਤ੍ਰਦੀ—ਗ ਪੋਥੀ 5/ੳ)
16. ਉਲਸੁ—ਗ ਪੋਥੀ (6/ੳ)
17. ਹੁੰਦਾ—ਖ ਪੋਥੀ (4/ਅ) ਹੋਦਾ—ਗ ਪੋਥੀ (6/ਅ)

ਹੈ । ਤੇ ਗਿਆਨ ਨੂੰ ਪ੍ਰਾਪਤਿ ਹੋਕੇ[18] ਜੇ ਹੌਮੇ ਦਾ ਨੁਕਤਾ ਉਸ ਨੂੰ ਲਗਦਾ ਹੈ ਤਾਂ ਆਪ ਨੂ ਗਿਆਨੀ ਜਾਣ ਕੇ ਗੁਰਮੁਖਾ ਦੀਆਂ ਕਰਣੀਆ ਨਹੀਂ ਕਰਦਾ ਤੇ ਹੋਰਨਾ ਨੂੰ ਸਿਆਣਪਾ ਸਿਖਾਇਕੇ ਉਪਦੇਸ ਕਰਦਾ ਹੈ ਸੋ ਮੁਜਰਮੁ ਹੁੰਦਾ[19] ਹੈ । ਮੁਜਰਮੁ ਕਹੀਐ ਪਾਪੀ ਹੁੰਦਾ ਹੈ । ਜਿਵੇਂ ਛਿਨਾਰ ਇਸਤਰੀ ਭਰਤ ਨੂੰ ਸਿਰ ਤੇ ਰਖ ਕੇ ਦੁਰਾਚਾਰ ਕਰਦੀ ਹੈ, ਤਿਵੇਂ ਓਹ ਗਿਆਨ ਨੂ ਸਿਖ ਕੇ ਵਿਖੇ ਭੋਗਦਾ ਹੈ,ਤਾ ਸਬਦ ਗੁਰੂ ਕਾ ਤਾ[20] ਹੌਮੈ ਰੋਗ ਥੀ ਸੁਖ ਕਰਕੇ[20] ਛਡਾਵਣ ਵਾਲਾ ਹੈਸੀ, ਸਗੋਂ ਉਸ ਨੂੰ ਖੁਆਰੀ ਹੁੰਦੀ ਹੈ । ਜੁ ਅੰਨਾ ਖੂਹਿ ਵਿਚ ਪਵੈ ਤਾ ਓਸਨੂ ਕੋਈ ਨਹੀਂ ਕੁਛ ਆਖਦਾ, ਪਰੁ ਜੇ ਸੁਜਾਖਾ ਹਥਿ ਵਿਚਿ ਦੀਪਕੁ ਲੈ ਕੇ ਖੂਹਿ ਵਿਚ ਪੌਤਾ ਹੈ ਤਾ ਓਸ ਨੂ ਖੁਆਰੀ ਹੁੰਦੀ ਹੈ । ਤੈਸੇ ਜੋ ਅਣਪੜਿਆ ਪਾਪੁ ਕਰਦਾ ਹੈ ਉਸ ਨੂ ਭੰਡੀ ਨਹੀ ਹੁੰਦੀ ਤੇ ਜੇ ਪੜਿਆ ਹੋਇਆ ਪਾਪੁ ਕਰਦਾ ਹੈ ਤਾ ਓਸਨੂ ਸਾਰੇ ਜਗਤ ਦੀ ਭੰਡੀ ਹੁੰਦੀ ਹੈ ਤੇ ਵਾਹਗੁਰੂ ਦੇ ਦਰਬਾਰ ਭੀ ਮੂਹ ਨਹੀਂ ਦੇ ਸਕਦਾ । ਗੁਰੂ ਕੇ ਸਿਖ ਗੁਰਮੁਖਿ ਗੁਰੂ ਕੇ ਸਬਦ ਦਾ ਅੰਮ੍ਰਿਤ ਪਿਆਲਾ ਪੀ ਕੇ ਸਰੀਰ ਦੇ ਰਸਾ ਵਲੋ ਮਸਤਾਨੇ ਹੋਦੇ ਹੈਨਿ । ਤੇ ਹੋਰ ਜਗਿਆਸੀ ਗੈਰ ਮਹਲ ਦਾ, ਜੁ ਓਨਾ ਪਾਸ ਜਾਂਦਾ ਹੈ, ਤਾ ਆਪਣੇ ਮਨ ਦੀ ਹਉਮੈ ਤੇ ਸਿਆਣਪ ਮਾਰ ਕੇ ਜਾਂਦਾ ਹੈ । ਤਾ ਓਨਾ ਦੇ ਵਚਨਾਂ ਨੂ ਰਿਦੇ ਵਿਚਿ ਧਰਦਾ ਹੈ, ਪਰ** ਜਿਹੜਾ ਓਨਾਂ ਦੇ ਗਿਆਨ ਦਾ ਲਖਾਊ ਮਨ ਵਿਚ ਧਾਰ ਕੇ ਸਿਖਾਂ[21] ਦੀ ਸੇਵਾ ਟਹਿਲ ਕਰਾਰਾ ਹੋਇਕੇ ਕਮਾਵਦਾ ਹੈ, ਦਿਨ ਬ ਦਿਨ ਉਸਦੀ ਸੁਧਬ੍ਰਿਤ ਵਧਦੀ ਜਾਦੀ ਹੈ । ਜਿਨਾ ਗੁਰਮੁਖਾ ਨੂ ਪ੍ਰੇਮ ਦਾ ਰਸੁ ਆਇਆ ਹੈ ਸੁ ਦੇਹ ਦੇ ਰਸਾਂ ਵਲੋਂ ਅਨਰਸ ਹੋਇ ਹੈਨਿ । ਓਹੁ ਵੀਚਾਰਦੇ ਹੈਨ ਜੁ ਤਨੂਰ[22] ਦੇ ਵਿਚ ਪਰਸਾਦੀਆਂ ਪਕਾਵਣੀਆਂ ਹੈਨ ਭਾਵੇਂ ਚੰਨਣ ਦੀਆਂ ਲਕੜੀਆਂ ਬਾਲੀਅਨ ਤੇ ਭਾਵੇ (ਪਲਾਸ ਦੀਆਂ ਬਾਲੀਅਨ)[23] ਹੋਰ ਕਾਸ[24] ਦੀਆਂ ਹੋਵਨ । ਤੈਸੇ ਸ੍ਵਾਵਾ ਕਰ ਕੇ ਨਾਮ ਜਪਣਾ ਹੈ ਭਾਵੇ ਕੜਾਹੁ ਖਾਜੈ ਤੇ ਭਾਵੇ ਰੁਖੀ ਪਰਸਾਦੀ ਹੋਵੈ । ਫਰੀਦ ਭੀ ਆਖਿਆ ਹੈ :'ਰੁਖੀ ਸੁਖੀ ਖਾਇਕੇ ਠੰਢਾ ਪਾਣੀ ਪੀਊ ॥ ਦੇਖ ਪਰਾਈ ਚੋਪੜੀ ਨਾ ਤਰਸਾਈ ਜੀਊ ।" ਤੈਸੇ ਗੁਰੂ ਕੇ ਸਿਖ ਸਬਦ ਨੂ ਗੁਰੂ ਮੂਰਤਿ ਜਾਣਦੇ ਹੈਨਿ ਤੇ ਸਾਧ ਸੰਗਤਿ ਨਿਰੰਕਾਰ ਕਾ ਆਸਣੁ ਜਾਣਦੇ ਹੈਨ ।

————

18. ਹੋਇਕੇ—ਗ ਪੋਥੀ (6/ੳ)
19. ਹੋਂਦਾ—ਗ (6/ਅ)
20. ਰੋਗਾਂ ਥੀ ਹਉਮੈ ਦੇ ਸੁਖ ਕਰਿਕੇ – ਗ ਪੋਥੀ (7/ੳ)
21. ਸੰਤਾਂ—ਗ ਪੋਥੀ (7/ਅ)
22. ਤਨੂੰਰਾਂ—ਗ ਪੋਥੀ (8/ੳ)
23. ਬਰੈਕਟ ਵਾਲਾ ਪਾਠ—ਗ ਪੋਥੀ (8/ੳ) ਅਧਿਕ ਹੈ ।
24. ਕਾਇਸੇ—ਖ ਪੋਥੀ (6/ੳ)
25. ਅਨਰਸ—ਖ ਪੋਥੀ (6/ੳ)

ਸਾਧ ਸੰਗਤ ਜਾਇਕੇ ਮਥਾ ਟੇਕ ਕੇ, ਸਬਦੁ ਨੂ ਸੁਣਦੇ ਹੈਨਿ ਤੇ ਪਿਛਲੀ ਰਾਤਿ ਉਠਿਕੇ ਇਸਨਾਨੁ ਕਰ ਕੇ ਗੁਰੂ ਕੀ ਬਾਣੀ ਗਾਵਦੇ ਹੈਨ ਤੇ ਧਰਮ ਦੀ ਕਿਰਤ ਕਰ ਕੇ ਵੰਡਿ ਖਾਵਦੇ[26] ਹੈਨਿ। ਸਾਹਿਬ ਦਾ ਭੀ ਬਚਨੁ ਹੈ—

"ਨਾਨਕ ਪੂਰਾ ਸਤਿਗੁਰਿ ਸੇਵਿਆ ਪੂਰੀ ਹੋਵੈ ਜੁਗਤਿ ॥ ✗
ਹਸਦਿਆ ਖੇਲਦਿਆ ਪਹਨਦਿਆ ਵਿਚੇ ਹੋਵੈ ਮੁਕਤਿ ॥"

ਵਾਹਗੁਰੂ ਜੋ ਅਬਿਗਤੁ ਹੈ ਉਸ ਦੀ ਗਤਿ ਸਬਦਿ ਕਰਿਕੇ ਲਖਦੇ ਹੈਨਿ, ਸਰਬ ਘਟਾ ਵਿਚ ਵਾਹਗੁਰੂ ਜਾਣ ਕੇ ਭਾਉ[27] ਭਗਤਿ ਕਰਦੇ ਹਨ। ਆਪਣੇ ਸਰੀਰ ਤੇ ਦੁਖ ਭੀ ਸਹਦੇ ਹੈਨਿ ਤੇ ਪਰਉਪਕਾਰ ਕਰਦੇ ਹੈਨਿ। **ਜੈਸੇ ਜਲੁ ਆਪਿ ਅਵਟਣੁ ਸਹਿਦਾ ਹੈ ਤੇ ਦੂਧ ਨੂ ਖਵਣ ਨਹੀਂ ਦੇਦਾ** ॥੨॥

## ਪਉੜੀ ੩

### (ਗੁਰਸਿਖ ਕਉਣ ਸਦਾਵੈ)

ਗੁਰਮੁਖਿ ਜਨਮ ਸਕਾਰਥਾ ਗੁਰਸਿਖ ਮਿਲਿ ਗੁਰਸਰਣੀ ਆਇਆ।
ਆਦਿ ਪੁਰਖ ਆਦੇਸ਼ ਕਰਿ ਸਫਲ ਮੂਰਤਿ ਗੁਰਦਰਸਨੁ ਪਾਇਆ।
ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਮਲ ਗੁਰ ਲਾਇਆ।
ਸਤਿਗੁਰੁ ਪੁਰਖ ਦਇਆਲ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਇਆ।
ਸਚ ਰਾਸਿ ਰਹਰਾਸਿ ਦੇ ਪੈਰੀ ਪੈ ਜਗੁ ਪੈਰੀ ਪਾਇਆ।
ਕਾਮੁ ਕਰੋਧੁ ਵਿਰੋਧ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ।
ਸਤੁ ਸੰਤੋਖੁ ਦਇਆ ਧਰਮੁ ਨਾਮੁਦਾਨ ਇਸਨਾਨੁ ਦ੍ਰਿੜਾਇਆ।
ਗੁਰਸਿਖਿ ਲੈ ਗੁਰਸਿਖੁ ਸਦਾਇਆ ।੩।

ਤਿਸ ਦਾ ਵਿਚਾਰੁ

[28]ਤਿਨਾ ਗੁਰੂ ਕੇ ਸਿਖਾ ਦਾ ਮਾਨੁਖ ਜਨਮੁ ਸਫਲੁ ਹੈ ਜੁ ਗੁਰੂ ਕੇ[28] ਸਿਖਾਂ ਦੀ ਸੰਗਤਿ ਕਰ ਕੇ ਗੁਰੂ ਕੇ ਦੁਆਰੇ ਸਾਧ ਸੰਗਤਿ ਵਿਚ ਟਰ ਜਾਂਦੇ ਹੈਨਿ। ਤੇ ਗੁਰੂ ਕੇ ਸਬਦ ਅਗੇ ਮਥਾ ਟੇਕ ਕਰ ਗੁਰਮੁਖਾਂ ਸਿਖਾਂ[29] ਦਾ ਦਰਸਨੁ ਕਰਦੇ ਹੈਨਿ ਤੇ ਪਖੇ ਪਾਣੀ ਦੀ ਸੇਵਾ

———

26. ਖਾਂਦੇ—ਗ ਪੋਥੀ 9/ਓ)
27. ਭਾਵ—ਖ ਪੋਥੀ (6/ਅ)
28. ਦੁਆਰੇ ਸਾਧ ਸੰਗਤਿ—ਗ ਪੋਥੀ (10/ੳ) ਇਟ
29. ਸੰਤਾਂ—ਗ ਪੋਥੀ (10/ਓ)

ਟਹਿਲ ਕਰਦੇ ਹੈਨਿ। ਤੇ ਗੁਰੂ ਕੇ ਦਰਬਾਰ ਕੀ[30] ਪਰਦਖਣਾ ਕਰਿ ਕੇ ਚਰਨ ਧੂੜਿ[31] ਮਸਤਕ ਤੇ ਲਾਵਦੇ ਹੈਨਿ ਤੇ ਵਾਹਗੁਰੂ ਕਾ ਮੰਤ੍ਰ ਸਬਦ ਧਿਆਨ ਲਾਇਕੇ ਸੁਣਦੇ ਹੈਨ। ਤੇ ਸਚੀ ਰਹੁਰਾਸ ਸੁਣਨ ਦਾ ਨੇਮ ਕਰਦੇ ਹੈਨਿ ਤੇ ਗੁਰਾ ਦੇ ਸਬਦ ਦੀ ਪੈਰੀ ਪਵਦੇ[32] ਹੈਨ, ਧਨ ਵਾਹਗੁਰੂ ਹੈ ਜੁ ਅਸਾਨੂ[33] ਸਬਦਿ ਦੇ ਲੜਿ ਲਾਇਕੇ ਉਧਾਰੁ ਕੀਤਾ ਹੈਸੁ। ਉਨਾ ਦੀ ਸਚੀ ਪ੍ਰੀਤ ਦੇਖ ਕੈ ਸਾਰਾ ਜਗਤੁ ਉਨਾ ਦੀ ਪੈਰੀ ਪਉਦਾ ਹੈ। ਤੇ ਕਾਮ ਨੂ ਤਿਆਗਦੇ ਹੈਨ ਸੋ[34] ਆਪਣੀ ਧਰਮ ਕੀ ਇਸਤਰੀ ਬਿਨਾ ਹੋਰੁ ਕਿਧਰੇ ਧਿਆਨੁ[35] ਨਹੀਂ ਕਰਦੇ। ਤੇ ਕਿਸੇ ਨਾਲਿ ਕਰੋਧ ਨਹੀਂ ਕਰਦੇ। ਕਰਦੇ ਹੈਨ ਜੁ ਕਰੋਧ ਚੰਡਾਲੁ ਹੈ ਇਸ ਦੇ ਨਾਲਿ ਛੁਹਿਆ ਨਹੀਂ ਚਾਹੀਦਾ। ਜੇ ਕੋਈ ਹੋਰ ਭੀ ਕਰੋਧ ਕਰਦਾ ਹੈ ਤਾ ਸਹਿਦੇ ਹੈਨਿ, ਤੇ ਅਗੋ ਮਿਠਾ ਬੋਲਦੇ ਹੈਨ ਤੇ ਅਹੰਕਾਰ ਕਹੀਂ ਕਰਦੇ, ਕਰਦੇ ਹੈਨ, ਜੁ ਅਸੀਂ ਸਭਣਾ ਥੀ ਨੀਚ[35] ਹਾਂ, ਗੁਰੂ ਕੇ ਸਿਖ[36] ਸਭ ਅਸਾਂ ਥੀ ਵਸੇਖ ਹੈਨ। ਤੇ ਜਤੁ ਕਰਦੇ ਹੈਨ, ਬੀਰਜੁ ਗਿਰਨ ਨਹੀਂ ਦੇਂਦੇ, ਬਿਗਾਨੀ ਇਸਤਰੀ ਨੂੰ ਮਾਤਾ ਤੇ ਬਹਿਨ ਦੇ ਸਮਾਨ ਜਾਣਦੇ ਹੈਨਿ ਤੇ ਲੜਕੇ ਨੂੰ ਪਰਮੇਸਰ ਸਮਾਨ ਕਿ ਪੁਤਰ ਸਮਾਨ ਜਾਣਦੇ ਹੈਨਿ। ਤੇ ਪਦਾਰਥੁ ਥੋੜਾ ਆਵੈ ਬਹੁਤਾ ਆਵੇ ਆਪਣੀ ਪਰਾਲਬਦ ਤੇ ਰਾਜੀ ਰਹਿੰਦੇ ਹੈਨਿ। ਧਰਮ ਦੀ ਕਿਰਤ ਕਰਕਿ ਵੰਡਿ ਖਾਵਦੇ ਹੈਨ ਗਰੀਬਾ ਤੇ ਅਗਿਆਨੀਆ ਤੇ ਦਇਆ[37] ਕਰਦੇ ਹੈਨਿ। ਆਪਣੇ ਗੁਰਾਂ ਦੇ ਧਰਮ ਤੇ ਦ੍ਰਿੜ ਰਹਿਦੇ ਹੈਨਿ ਤੇ ਅੰਮ੍ਰਿਤ ਵੇਲੇ ਉਠਿ ਕੇ ਇਸਨਾਨ ਕਰਕੇ ਬਾਣੀ ਪੜਦੇ ਹੈਨਿ ਤੇ ਪਰਸਾਦੁ ਗੁਰੂ ਕੇ ਨਿਮਿਤ ਦੇ ਕੇ ਖਾਦੇ ਹੈਨਿ ਤੇ ਬਸਤਰ ਗੁਰੂ ਕੇ ਨਿਮਤਿ ਦੇ ਕੇ ਪਹਿਨਦੇ ਹੈਨਿ ਤੇ ਗੁਰੂ ਕੇ ਸਬਦ ਨੂ ਅਠੇ ਪਹਿਰ ਵੀਚਾਰਦੇ ਹੈਨਿ[38]। ਤੇ ਧਰਮ ਦੀ ਕ੍ਰਿਤ ਕਰਕੇ ਦਸਵੰਧ ਗੁਰੂ ਕਾ ਕਢਿਦੇ ਹੈਨ ॥੩॥

---

30. ਤੀ—ਖ ਪੋਥੀ (7/ਅ)
31. ਧੂਰਿ—ਗ ਪੋਥੀ (10/ਅ)
32. ਪੌਦੇ—ਗ ਪੋਥੀ (11/ੳ)
33. ਸਾਨੂੰ—ਖ ਪੋਥੀ (8/ੳ)
34. ਧਯਾਨ—ਖ ਪੋਥੀ (8/ੳ)
35. ਨੀਚੁ—ਗ ਪੋਥੀ (11/ਅ)
36. ਸੰਤ—ਗ ਪੋਥੀ (11/ਅ)
37. ਦਯਾ—ਖ ਪੋਥੀ (8/ਅ)
38. ਗ ਪੋਥੀ (12/ੳ) ਇਹ ਵਾਕੰਸ਼ ਬਾਣੀ ਪੜਦੇ ਤੋਂ ਪਹਿਲਾਂ ਹੈ।

## ਪਉੜੀ ੪

(ਗੁਰਮੁਖ)

ਸਬਦ ਸੁਰਤਿ ਲਿਵ ਲੀਣੁ ਹੋਇ ਸਾਧ ਸੰਗਤਿ ਸਚਿ ਮੇਲਿ ਮਿਲਾਇਆ।
ਹੁਕਮ ਰਜਾਈ ਚਲਣਾ ਆਪੁ ਗਵਾਇ ਨ ਆਪੁ ਜਣਾਇਆ।
ਗੁਰ ਉਪਦੇਸੁ ਆਵੇਸੁ ਕਰ ਉਪਕਾਰਿ ਅਚਾਰਿ ਲੁਭਾਇਆ।
ਪਿਰਮ ਪਿਆਲਾ ਅਪਿਉ ਪੀ ਸਹਜ ਸਮਾਈ ਅਚਰੁਜ ਰਾਇਆ।
ਮਿਠਾ ਬੋਲਣ ਨਿਵਿ ਚਲਣੁ ਹਥਹੁ ਦੇ ਕੈ ਭਲਾ ਮਨਾਇਆ।
ਇਕ ਮਨਿ ਇਕੁ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਇਆ।
ਗੁਰਮੁਖਿ ਸੁਖ ਫਲ ਨਿਜ ਪਦੁ ਪਾਇਆ।੪।

### ਤਿਸ ਦਾ ਵੀਚਾਰ—

ਬਹੁਰੋ ਸਾਧ ਸੰਗਤਿ ਵਿਚਿ ਬੈਠਿਕੇ ਨੇਤ੍ਰ ਭੀ ਤੇ ਸਰਵਨ ਭੀ ਸਬਦ ਵਲਿ ਦੇ ਰਖਦੇ ਹੈਨ ਤੇ ਰਿਦਾ ਸਬਦ ਦੇ ਵੀਚਾਰਨ ਵਲਿ ਰਖ ਕੇ ਲਿਵ ਦੇ ਵਿਚਿ ਮਨ ਨੂ ਲੀਣੁ ਕਰਦੇ ਹੈਨ। ਤੇ ਮਨ ਨੂੰ ਸਬਦ ਦਾ ਮੇਲੀ ਕਰਦੇ ਹੈਨਿ ਤੇ ਜਿਉਂ ਜਿਉਂ ਵਾਹਗੁਰੂ ਕਾ ਹੁਕਮੁ ਹੁੰਦਾ ਹੈ ਤਿਉਂ ਤਿਉਂ ਮਿਠਾ ਮਨ ਕੇ ਕਮਾਂਵਦੇ ਹੈਨ ਤੇ ਵਿਚੋਂ ਆਪਾ ਘਟਾਵਦੇ ਹੈਨ। ਆਖਦੇ ਹੈਨ ਜੁ ਇਹੁ ਸਭ ਵਡਿਆਈਆ ਸਤਿਗੁਰਾਂ ਦੀਆ ਹੈਨ, ਅਸੀ ਮਹਾਂ ਨੀਚ ਹਾਂ, ਜੋ ਇਸ ਸਰੀਰ ਛਿੰਨ[39] ਭੰਗਰ ਥੀ ਪਰਉਪਕਾਰ ਹੋਇ ਆਵੈ ਸੋਈ ਆਸਾਨੂ ਲਾਭ ਹੈ। ਵਾਹਗੁਰੂ ਕਾ ਸਬਦੁ ਅੰਮ੍ਰਿਤ ਦਾ[40] ਪਿਆਲਾ ਹੈ, ਸਭ ਜੋਗ ਵੈਰਾਗ ਇਸੇ ਵਿਚ ਹੈਨਿ। ਇਸ ਪਿਆਲੇ ਨੂੰ ਪੀ ਕੇ ਤੇ ਕਾਮ ਕ੍ਰੋਧ ਨੂੰ ਜਰਦੇ ਹੈਨ, ਕਿਸੇ ਨੂੰ ਫਿਕਾ ਨਹੀਂ ਬੋਲਦੇ।[41] ਸਭ ਸੇ[42] ਮਿਠਾ ਬੋਲਦੇ ਹੈਨ ਤੇ ਨਿਵ ਚਲਦੇ ਹੈਨ ਤੇ ਧਰਮ ਦੀ ਕਮਾਈ ਵਿਚੋਂ ਵੰਡ ਖਾਵਦੇ[43] ਹੈਨ। ਤੇ ਇੰਦ੍ਰੀਆਂ ਨੂ "ਸੰਕੋਚ ਕੇ" ਤੇ ਵਾਸਨਾ ਨੂ ਰੋਕ ਕੇ ਗੁਰੂ ਕਾ ਸਬਦੁ ਸੁਣਦੇ ਪੜਦੇ ਹੈਨ। ਕਿਸੇ ਨਾਲ ਦੁਬਿਧਾ ਨਹੀਂ ਕਰਦੇ। ਸਭਣਾ ਨੂ ਗੁਰ ਮੂਰਤ ਜਾਣਦੇ ਹੈਨ ਤੇ ਜਿਨਾ ਵਿਚਿ ਗੁਰਮਤ ਦੇਖਦੇ ਹੈਨ ਉਨਾ ਦੀ ਵਸੇਖ ਕਰਿ

———

39. ਖਿਣ—ਖ ਪੋਥੀ (10/ੳ)
40. ਕਾ—ਖ ਪੋਥੀ (10/ੳ)
41. ਪੋਥੀ ਗ (14/ੳ)—ਬੋਲਦੇ ਤੋਂ ਬਾਦ ਪਾਠ 'ਇਸੇ ਕਰਿ ਵੈਰਾਗ ਉਤਪਤ ਹੋਦਾ ਹੈ' ਵਾਧੂ ਹੈ।
42. ਦੇ—ਖ ਪੋਥੀ (10/ੳ)
43. ਖਾਦੇ—ਖ ਪੋਥੀ (10/ੳ)

ਕੇ ਸੇਵਾ ਕਰਦੇ ਹੈਨ । ਤੇ ਗੁਰਾਂ ਦਾ ਸਬਦੁ ਗੁਰ ਰੂਪ ਜਾਣਦੇ ਹੈਨ ਜੋ ਮਨ[44] ਦੀ ਕਾਮਨਾ ਹੈ[44] ਸੋ ਸਬਦ ਤੇ ਪਰਤੀਤ ਕਰ ਕੇ ਮੰਗਦੇ ਹੈਨਿ, ਏਹ ਤਾਂ ਗੁਰੂ ਕੀ ਸਿਖੀ[45] ਦੀ ਰਹੁਰਾਸਿ ਹੈ, ਪਰ ਹੋਰ ਭੀ ਜੇਹੜੇ ਗੁਰੂ ਕੇ ਸਿਖਾ ਕੇ[46] ਕਰਮ ਹੈਨਿ ਸੋ ਭੀ ਮੈ ਤੁਹਾਨੂੰ[47] ਆਖਦਾ ਹਾਂ ।।੪।।

### ਪਉੜੀ ੫

### (ਗੁਰਸਿੱਖੀ)

ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ ।
ਓਥੈ ਟਿਕੈ ਨ ਭੁਣਹਣਾ ਚਲਿ ਨ ਸਕੈ ਉਪਰਿ ਕੀੜੀ ।
ਵਾਲਹੁ ਨਿਕੀ ਆਖੀਐ ਤੇਲੁ ਤਿਲਹੁ ਲੈ ਕੋਲੂ ਪੀੜੀ ।
ਗੁਰਮੁਖਿ ਵੰਸੀ ਪਰਮ ਹੰਸ ਖੀਰ ਨੀਰ ਨਿਰਨਉ ਚੁੰਜਿ ਵੀੜੀ ।
ਸਿਲਾ ਅਲੂਣੀ ਚਟਣੀ ਮਾਣਕ ਮੋਤੀ ਚੋਗ ਨਿਵੀੜੀ ।
ਗੁਰਮੁਖਿ ਮਾਰਗਿ ਚਲਣਾ ਆਸ ਨਿਰਾਸੀ ਝੀੜ ਉਝੀੜੀ ।
ਸਹਿਜ ਸਰੋਵਰਿ ਸਚ ਖੰਡਿ ਸਾਧ ਸੰਗਤਿ ਸਚ ਤਖਤਿ ਹਰੀੜੀ ।
ਚੜ੍ਹਿ ਇਕਹਿ ਪਤਿ ਪਉੜੀਆ ਨਿਰੰਕਾਰੁ ਗੁਰ ਸਬਦੁ ਸਹੀੜੀ ।
ਗੂੰਗੈ ਕੀ ਮਠਿਆਈਐ ਅਕਥ ਕਥਾ ਵਿਸਮਾਦੁ ਬਚੀੜੀ ।
ਗੁਰਮੁਖਿ ਸੁਖ ਫਲ ਸਹਿਜ ਅਲੀੜੀ ।੫।

**ਤਿਸ ਦਾ ਵੀਚਾਰ—**

ਗੁਰੂ ਕੀ ਸਿਖੀ ਬਹੁਤ ਸੂਖਮ[48] ਹੈ । ਜੈਸੇ ਖੰਡੇ ਕੀ[49] ਧਾਰ ਉਪਰ ਲੰਘਣਾ ਹੈ ਤੈਸੇ ਕਾਮ ਕ੍ਰੋਧ ਦਾ ਤਿਆਗਣਾ ਹੈ । ਬਹੁਤਿਆਂ ਜਨਮਾ ਦਾ ਜੋ ਵਿਅਸਨੁ ਪਇਆ ਹੈ ਸੰਤਾਂ ਦੀ ਕ੍ਰਿਪਾ ਕਰ ਕੇ ਤਿਆਗੇ ਜਾਂਦੇ ਹੈਨ । ਜੇ ਤਾਂ ਆਪਣੇ ਵਿਚ ਅਭਮਾਨ ਹੋਵੇ ਤਾਂ ਗੁਰਸਿਖੀ ਦਾ ਮਾਰਗ ਨਹੀਂ ਟੁਰ ਸਕਦਾ । ਜਿਵੇ ਕੋਲੂ ਵਿਚੋਂ ਤੇਲ ਪੀੜ ਕਢੀਦਾ ਹੈ,

———

44. ਦੀਆਂ ਕਾਮਨਾ ਹੈਨ—ਗ ਪੋਥੀ (14/ਅ)
45. ਦੇ ਸੰਤਾਂ—ਗ ਪੋਥੀ (14/ਅ)
46. ਦੇ—ਗ ਪੋਥੀ (14/ਅ)
47. ਤੁਸਾਨੂੰ—ਖ ਪੋਥੀ (10/ਅ)
48. ਬਰੀਕ—ਖ ਪੋਥੀ (11/ੳ)
49. ਦੀ—ਖ ਪੋਥੀ (11/ੳ)

ਤਿਵੇਂ ਸਰੀਰ ਵਿਚੋਂ ਰਸੁ ਪੀੜ ਕਢਦੇ[50] ਹੈਨਿ। ਜੈਸੇ[51] ਹੰਸ ਦੀ ਚੁੰਝ ਖਟੀ ਹੁੰਦੀ ਤੇ ਦੁਧ ਵਿਚ ਪਾਣੀ ਪਾਇਕੇ ਉਸਦੇ ਅਗੇ ਰਖਦੇ ਹੈਨ ਤੇ ਓਹ ਵਿਚ ਚੁੰਜ ਪਾਵਦਾ ਹੈ। ਤੇ ਦੁਧ ਦੀਆਂ ਫੁਟੀਆਂ ਖਾਇ ਲੈਂਦਾ ਹੈ ਤੇ ਪਾਣੀ ਛੋਡ ਦੇਦਾ ਹੈ, ਤੈਸੇ ਗੁਰੂ ਕੇ ਸਿਖਾ ਦੇ ਮਨ ਵਿਚ ਜੋ ਸਤਿ ਤੇ ਅਸਤਿ ਦਾ ਵੀਚਾਰੁ ਹੁੰਦਾ ਹੈ ਤਾ ਦੇਹ ਨੂੰ ਅਨਿਤ ਜਾਣਕੇ ਇਸ ਦਾ ਰਸੁ ਛਡਿ ਦੇਦੇ[52] ਹੈਨਿ ਤੇ ਪਰਮਾਤਮ ਗਿਆਨ ਕੇ ਸਰੂਪ ਨੂੰ ਸਤਿ ਜਾਣਕੇ ਦ੍ਰਿੜ ਕਰਦੇ ਹੈਨ ਤੇ ਨਿਹਕਾਮ ਹੋ ਕੇ ਤੇ[53] ਆਪਣਾ ਮਾਨੁ[53] ਵਡਿਆਈ ਛਡਿ ਕੇ ਸਬਦ ਪੜਦੇ ਹੈਨ। ਏਹੁ ਅਲੂਣੀ ਸਿਲਾ ਚਟਦੇ ਹੈਨਿ। ਨਾਮ ਦਾਨੁ ਇਸਨਾਨ ਵੈਰਾਗ ਏਹੁ ਮੋਤੀ ਸਬਦ ਰੂਪੀ ਸਮੁੰਦਰ ਵਿਚੋਂ ਚੁਗਦੇ ਹੈਨ ਤੇ ਜਗਤ ਨੂ ਅਨਿਤ ਜਾਣ ਕੇ ਸਭ ਆਸਾਂ ਛੋਡ ਕੇ[54] ਇਕ ਵਾਹਗੁਰੂ ਦੀ ਆਸ ਰਖਦੇ ਹੈਨਿ। ਤੇ ਸਾਧ ਸੰਗਤਿ ਨੂ ਸਚਖੰਡ ਜਾਣ ਕੇ ਤੇ ਸਬਦ ਨੂ ਨਿਰੰਕਾਰ ਦਾ ਰੂਪ ਜਾਣਕੇ ਗੁਰੂ ਕੇ[55] ਤਖਤਿ ਵਿਚ ਨੇਮ ਨਾਲ ਸਦਾ ਜਾਂਦੇ ਹੈਨਿ। ਵੀਹਿ ਵਿਸਵੇ[56] ਜਗਤ ਹੈ ਤੇ ਇਕੀਹਵੀਂ ਪਤ ਦੀ ਪਤ੍ਰੇੜੀ ਸਬਦ ਨੂ ਸਮਝਿ ਕੇ ਵਾਹਗੁਰੂ ਨੂ ਰਿਦੇ ਵਿਚਿ ਧਾਰਿਕੇ ਅਕਾਲ ਪੁਰਖ ਨਾਲਿ ਇਕ ਰੂਪ ਹੋਦੇ ਹੈਨਿ। ਜਿਵੇਂ ਗੁੰਗਾ ਮਠਿਆਈ ਖਾਦਾ ਹੈ ਤੇ ਮੂਹੋ ਨਹੀਂ ਕਹਿ ਸਕਦਾ, ਤੈਸੇ ਜੇਹੀ ਬ੍ਰਿਤਿ ਓਨਾ ਨੂ ਪ੍ਰਾਪਤਿ ਹੋਇ ਹੈ ਸੋ ਕਹਿ ਨਹੀਂ ਸਕਦੇ, ਪਰੁ ਗਿਆਨ ਕਰਿਕੇ ਤ੍ਰਿਪਤਿ ਹੋਇ ਰਹਿਦੇ ਹੈਨ ॥੫॥

ਪਉੜੀ ੬

ਗੁਰਮੁਖਿ ਸੁਖ ਫਲ ਪਿਰਮ ਰਸੁ ਚਰਣੋਦਕ ਗੁਰਚਰਣ ਪਖਾਲੇ।
ਮੁਖ ਸੰਪਟ ਵਿਚਿ ਰਖਿਕੇ ਚਰਣ ਕਵਲ ਮਕਰਦ ਪਿਆਲੇ।
ਕਉਲਾਲੀ ਸੂਰਜਮੁਖੀ ਲਖ ਕਵਲ ਖਿੜਦੇ ਰਲੀਆਲੇ।
ਚੰਦ੍ਰਮੁਖੀ ਹੁਇ ਕੁਮਦਨੀ ਚਰਣ ਕਵਲ ਸੀਤਲ ਅਮੀਆਲੇ।
ਚਰਣ ਕਵਲ ਦੀ ਵਾਸਨਾ ਲਖ ਸੂਰਜ ਹੋਵਨਿ ਅਲਿ ਕਾਲੇ।
ਲਖ ਤਾਰੇ ਸੂਰਜਿ ਚੜ੍ਹੇ ਜਿਤ੍ਰੇ ਛਪਿ ਜਾਂਨਿ ਨ ਆਪ ਸਮ੍ਹਾਲੇ।

---

50. ਕਢੀਦੇ – ਖ ਪੋਥੀ (11/ਅ)
51. ਜਿਵੇਂ—ਗ ਪੋਥੀ (11/ੳ)
52. ਛੋਡਦੇ – ਸ ਪੋਥੀ (16/ਅ)
53. ਅਪਣੇ ਮਨੁ ਦੀ ਵਡਿਆਈ—ਗ ਪੋਥੀ (16 ਅ)
54. ਛੋਡਿਕੇ - ਗ ਪੋਥੀ (16/ਅ)
55. ਗੁਰੂ ਤਖਤ – ਖ ਪੋਥੀ (12/ੳ)
56. ਵਿਸ੍ਵੇ—ਗ ਪੋਥੀ (17/ੳ)

ਚਰਣ ਕਵਲ ਦਲਜੋਤਿ ਵਿਚਿ ਲਖ ਸੂਰਜ ਲੁਕਿਜਾਨਿ ਰਵਾਲੇ ।
ਗੁਰਸਿਖ ਲੈ ਗੁਰਸਿਖ ਸੁਖਾਲੇ ।੬।

**ਤਿਸ ਦਾ ਵੀਚਾਰ—**

ਗੁਰਮੁਖਾਂ ਨੂ ਪ੍ਰੇਮ ਦਾ ਰਸੁ ਗੁਰਾਂ ਦੇ ਚਰਨਾਂ ਦਾ ਧਿਆਨ ਕਰਾਵਦਾ[57] ਹੈ ਤੇ ਸਿਖਾਂ ਦੇ ਚਰਨ ਧੋ ਕੇ ਚਰਣੋਦਿਕ[58] ਪੀਦੇ ਹੈਨ ਤੇ ਸਬਦਾ ਦਾ ਧਿਆਨੁ ਕਰਿਕੇ ਗਿਆਨੁ ਰਸੁ ਪੀਦੇ ਹੈਨਿ । ਮਨੁ ਆਪਣਾ ਭਵਰ ਦੀ ਨਿਆਈ ਗੁਰਾ ਦੇ ਸਬਦੁ ਰੂਪੀ ਸੰਪਟ ਵਿਚ ਰਖਦੇ ਹਨ । ਜਿਉਂ ਕਰਿ ਸੂਰਜੁ ਚੜਿਆ[59] ਕਵਲ ਖਿੜਦੇ ਹੈਨਿ ਤੇ ਕਵੀਆਂ ਮੁਰਝਾਇ ਜਾਦੀਆਂ ਹੈਨਿ, ਤੈਸੇ ਗੁਰਮੁਖਾਂ ਦੇ ਰਿਦੇ ਸਬਦ ਨੂੰ ਸੁਣਕੇ ਪ੍ਰਕਾਸਦੇ ਹੈਨ ਤੇ ਮਨਮੁਖਾਂ ਦੇ ਰਿਦੇ ਮੁਰਝਾਇ[60] ਜਾਂਦੇ ਹਨ । ਪਰ ਜੋ ਬਾਹਗੁਰੂ ਕਾ[61] ਸਬਦੁ ਰਿਦੇ ਵਸਾਵਦੇ ਹੈਨ, ਭਾਵੇਂ ਤਾਮਸੀ ਬ੍ਰਿਤਿ ਵਾਲੇ ਪਾਪੀ ਕਾਲਿਆਂ ਭਤੂਰਾਂ ਦੀ ਨਿਆਈ ਹੋਵਨਿ ਸੋ ਭੀ ਗਿਆਨ ਪਰਕਾਸ ਕਰਿ ਸਭ ਅੰਧੇਰਾ[62] ਅਗਿਆਨ ਕਾ ਮਿਟਾਵਣ ਜੋਗ ਹੋ ਜਾਂਦੇ ਹੈਨ । ਜਿਤੇਂ ਕਰਿ ਸੂਰਜ ਚੜਿਆ ਤਾਰੇ ਛਿਪ ਜਾਂਦੇ ਹੈਨ ਤਿਵੇਂ ਸਬਦੁ ਸੁਣ ਕੇ ਹੋਰੁ ਮੜੀਆ ਮਟਾ ਦੀਆਂ ਪੂਜਾ ਛਪ ਜਾਦੀਆਂ ਹੈਨ । ਤੇ ਹੋਰ ਜਗਤ ਦੇ ਜਿਹੜੇ[63] ਕਰਮ ਤੇ ਬਰਤਾਂ ਦੇ ਗਿਆਨੁ ਹੈਨ ਉਹ ਭੀ ਛਪ ਜਾਂਦੇ ਹੈਨ, ਜਦ ਸਤਿਗੁਰਾ ਦੀ ਸਿਖੀ ਰਿਦੇ ਵਿਚਿ ਨਿਵਾਸ ਕਰਦੀ ਹੈ ॥ ੬ ॥

## ਪਉੜੀ ੭

(ਏਕਤਾ ਪਰ ਦ੍ਰਿਸਟਾਂਤ)

ਚਾਰਿ ਵਰਨ ਇਕ ਵਰਨ ਕਰਿ ਵਰਨ ਅਵਰਨ ਤਮੋਲ ਗੁਲਾਲੇ ।
ਅਸਟਧਾਤੁ ਇਕੁ ਧਾਤੁ ਕਰਿ ਵੇਦ ਕਤੇਬ ਨ ਭੇਦ ਵਿਚਾਲੇ ।
ਚੰਦਨ ਵਾਸ ਵਣਾਸੁਪਤਿ ਅਫਲ ਸਫਲ ਵਿਚ ਵਾਸੁ ਬਹਾਲੇ ।

———

57. ਕਰਦਾ ਹੈ—ਖ ਪੋਥੀ (13/ੳ)
ਕਰਦੇ ਹੈਨ—ਗ ਪੋਥੀ (18/ੳ)
58. ਚਰਨੋਦਿਕ—ਖ ਪੋਥੀ (13/ੳ)
59. ਚੜੇ—ਗ ਪੋਥੀ (18/ਅ)
60. ਮੁਰਝਾ—ਖ ਪੋਥੀ (13/ਅ)
61. ਦਾ—ਖ ਪੋਥੀ (13/ਅ)
62. ਅਨੇਰਾ—ਗ ਪੋਥੀ (19/ੳ)
63. ਜੇੜੇ—ਗ ਪੋਥੀ (19/ੳ)

ਲੋਹਾ ਸੁਇਨਾ ਹੋਇਕੇ ਸੁਇਨਾ ਹੋਇ ਸੁਗੰਧਿ ਵਿਖਾਲੇ ।

ਸੁਇਨੇ ਅੰਦਰਿ ਰੰਗ ਰਸ ਚਰਣਾਂਮ੍ਰਿਤ ਅੰਮ੍ਰਿਤੁ ਮਤਵਾਲੇ ।

ਮਾਣਕ ਮੋਤੀ ਸੁਇਨਿ ਅਹੁ ਜਗਮਗ ਜੋਤਿ ਹੀਰੇ ਪਰਵਾਲੇ ।

ਦਿਬ ਦੇਹਿ ਦਿਬ ਦਿਸਟਿ ਹੋਇ ਸਬਦ ਸੁਰਤਿ ਦਿਬ ਜੋਤਿ ਉਜਾਲੇ ।

ਗੁਰਮੁਖ ਸੁਖ ਫਲ ਰਜਿਕ ਰਸਾਲੇ । ੭ ।

## ਤਿਸ ਦਾ ਵੀਚਾਰ—

ਸਤਿਗੁਰਾ ਨੇ ਕਿਰਪਾ ਕਰਕੇ ਸਿਖਾ[64] ਨੁ ਗਿਆਨ ਦੇਕਰ ਦੇਹ ਅਭਮਾਨ ਨਾਸ ਕਰਿਕੇ ਚਾਰ ਵਰਨ ਥੀ ਇਕਿ ਵਰਨ ਕੀਤਾ ਹੈ, ਜਿਉਂ ਕਰਿ ਚੂਨਾ ਉਜਲਾ ਹੋਤਾ[65] ਹੈ ਤੇ ਕਥੁ ਭੂਸਲੀ ਹੁੰਦੀ ਹੈ ਤੇ ਸੁਪਾਰੀ ਚਿਤ੍ਰਮਿਤਾਲੀ ਹੋਦੀ ਹੈ ਤੇ ਪਾਨ ਸਾਵਾ ਪੀਲਾ ਹੁੰਦਾ ਹੈ, ਪਰ ਜਦ ਬੀੜਾ ਖਾਈਦਾ ਹੈ ਤਾਂ ਰੰਗ ਲਾਲ ਹੋ ਜਾਂਦਾ ਹੈ, ਤਿਵੈ ਜਬ ਆਤਮ ਗਿਆਨ ਪ੍ਰਾਪਤਿ ਹੁੰਦਾ ਹੈ ਤਾ ਚਾਰੋ ਵਰਨਾ ਦਾ ਅਭਮਾਨ ਦੂਰਿ ਕਰਕੇ ਆਪਿ ਨੂ ਖਾਲਸਾ[66] ਗੁਰਮੁਖਿ ਜਾਣਦੇ ਹੈਨ । ਜਿਵੇ[67] ਅਸਟ ਧਾਤਾਂ ਦੀਆਂ ਪੂਤਲੀਆ ਹੋ ਜਾਂਦੀਆਂ ਹੈਨ ਪਾਰਸ ਦੇ ਪਰਸਨ[68] ਕਰ ਸਭੇ ਸੁਵਰਨ ਹੋਦੀਆਂ ਹੈਨ, ਕਿਰਿਆ[69] ਹੋਰਨਾ ਪੁਤਲੀਆਂ ਦੀ ਨਿਆਈ ਕਰਦੀਆਂ ਹੈਨ, ਪਰ ਮੁਲ ਸੁਇਨੇ[70] ਦਾ ਹੋਇ ਜਾਂਦਾ ਹੈ । ਤੈਸੇ ਗੁਰਾਂ ਕਾ ਸਬਦੁ ਪਾਰਸੁ ਹੈ ਜੋ ਸਿਖ[71] ਚਹੁ** ਵਰਨਾਂ ਤੇ ਚਹੁ** ਆਸ਼ਰਮਾਂ ਦੇ ਵਿਚੋ ਸਬਦ ਨੂ ਵੀਚਾਰਦੇ ਹੈਨ ਸੋ ਦੇਹ ਅਭਮਾਨ ਨੂ ਕਟ ਕੇ ਆਤਮ ਗਿਆਨ ਨੂ ਪ੍ਰਾਪਤ ਹੋ ਕੇ ਸਰੀਰਿ ਦੇ ਹੁੰਦਿਆਂ ਤਾ ਹੋਰਨਾ ਅਗਿਆਨੀਆਂ ਦੀ ਨਿਆਈ ਖਾਨ ਪਾਨ ਆਦਕ ਕਿਰਿਆ ਕਰਦੇ ਹੈਨ ਪਰ ਸਰੀਰ ਨੂੰ ਛਡਿ ਕੇ ਵਾਹਗੁਰੂ ਵਿਚਿ ਸਮਾਇ ਜਾਦੇ ਹਨ । ਤਾ ਸਿਖਾ ਪ੍ਰਸਨ ਕੀਤਾ ਜੀ ਚਾਰਿ ਵਰਨ ਚਾਰ ਕਉਣ[72] ਹੈਨ ਤੇ ਚਾਰ ਆਸਰਮ ਕਉਣ ਹੈਨ ? ਤਾ ਭਾਈ ਮਨੀ ਸਿੰਘ ਜੀ ਬਚਨੁ ਕੀਤਾ, ਖਤ੍ਰੀ, ਬ੍ਰਾਹਮਣ, ਸੂਦ, ਵੈਸ ਚਾਰ ਵਰਣ ਹੈਨ ਤੇ

64. ਸੰਤਾ—ਗ ਪੋਥੀ (20/ੳ)
65. ਹੋਦਾ—ਖ ਪੋਥੀ (14/ਅ)
66. ਸੰਤ—ਗ ਪੋਥੀ (70/ਅ)
67. ਤੇ - ਗ ਪੋਥੀ (20/ਅ)
68. ਪਰਸਣ—ਖ ਪੋਥੀ (15/ੳ)
69. ਖ਼ਿਆ—ਗ ਪੋਥੀ (15/ੳ)
70. ਸੋਨੇ—ਖ ਪੋਥੀ (15/ੳ)
71. ਸੰਤ—ਗ ਪੋਥੀ (21/ੳ)
72. ਕੌਣ—ਗ ਪੋਥੀ (21/ਅ)

ਬ੍ਰਹਮਚਾਰੀ[73], ਗ੍ਰਿਹਸਤੀ[74], ਬਾਨਪ੍ਰਸਤੀ, ਸੰਨਿਆਸੀ ਚਾਰ ਆਸਰਮ ਹੈਨ । ਏਹ ਅਸਟ-ਧਾਤਾਂ ਹੈਨ ਤੇ ਗੁਰੂ ਕਾ ਸਬਦ ਪਾਰਸੁ ਹੈ । ਜੈਸੇ ਚੰਦਨ ਅਫਲ ਸਫਲ ਬਨਾਸਪਤੀ ਵਿਚ ਵਿਚ ਵਾਸਨਾ ਪ੍ਰਾਪਤਿ ਕਰ ਦੇਤਾ[75] ਹੈ, ਤੇ ਪਾਰਸ ਲੋਹਾ ਸੁਇਨਾ[76] ਕਰਦਾ ਹੈ ਪਰ ਉਹ ਸੁਇਨਾ ਹੋਰਸ ਲੋਹੇ ਨੂ ਸੁਇਨਾ ਨਹੀਂ ਕਰਦਾ ਅਰੁ ਗੁਰਾ ਕਾ ਸਬਦ[77] ਗੁਰਮਤਿ ਰੂਪੀ ਵਾਸਨਾ ਪ੍ਰਾਪਤ ਸਿਖਾਂ ਨੂ ਦੇ ਕੇ ਹੋਰਨਾਂ ਪਾਪੀਆਂ ਧਰਮੀਆਂ ਸਭਸ ਦਾ ਕਲਿਆਣੁ ਕਰ ਦੇਤਾ[78] ਹੈ । ਤੈਸੇ ਗੁਰਾਂ ਦਾ ਚਰਨਾਂਮਤ ਜੋ ਪੀਵਦੇ ਹੈਨ ਸੋ ਭੀ ਹੀਰੇ ਪਰਵਾਲਿਆ[79] ਕੀ ਨਿਆਈ ਸਭੈ ਅਮੋਲਕ ਹੁੰਦੇ ਹੈਨ । ਜੈਸੇ ਸਿਖ ਸਵਾਤੀ[80] ਬੂੰਦ ਪੀ ਕੇ ਅਮੋਲਕ ਮੋਤੀ ਕਢਤਾ[81] ਹੈ ਤੈਸੇ ਗੁਰੂ ਕੇ ਸਿਖ ਸਬਦ ਮਨ ਵਿਚ ਧਾਰਕੇ ਨਾਮ ਤ ਗਿਆਨ ਅਮੋਲਕ ਮੋਤੀ ਉਨਾ ਦੇ ਮੂਹੋਂ ਨਿਕਲਦੇ ਹੈਨ, ਗੁਰ ਕਾ ਸਬਦੁ ਸਮਝਣ ਕਰਿ ਦਿਬ ਦ੍ਰਿਸਟੀ ਹੁੰਦੀ[82] ਹੈ । ਸਬਦ ਵਿਚਿ ਆਤਮ ਰਾਮ ਜਾਣਕੇ ਸਬਦ ਦਾ ਰਸੁ ਚਾਖਦੇ ਹੈਨ ॥ ੭ ॥

## ਪਉੜੀ ੯

### (ਗੁਰਮੁਖਾਂ ਦੀ ਪ੍ਰੀਤਿ)

ਪਿਰਮ ਪਿਆਲਾ ਸਾਧ ਸੰਗ ਸਬਦ ਸੁਰਤਿ ਅਨਹਦ ਲਿਵਲਾਈ ।
ਧਿਆਨੀ ਚੰਦ ਚਕੋਰ ਗਤਿ ਅੰਮ੍ਰਿਤ ਦ੍ਰਿਸਟਿ ਸ੍ਰਿਸਟਿ ਵਰਸਾਈ ।
ਘਨਹਰ ਚਾਤ੍ਰਿਕ ਮੋਰ ਜਿਉ ਅਨਹਦ ਧੁਨਿ ਸੁਣਿ ਪਾਇਲ ਪਾਈ ।
ਚਰਣ ਕਵਲ ਮਕਰੰਦ ਰਸਿ ਸੁਖ ਸੰਪਟ ਹੁਇ ਭਵਰੁ ਸਮਾਈ ।
ਸੁਖ ਸਾਗਰ ਵਿਚ ਮੀਨ ਗੁਰਮੁਖਿ ਚਾਲਿ ਨ ਖੋਜ ਖੁਜਾਈ ।

---

73. ਬ੍ਰਹਮਚਾਰੀ—ਗ ਪੋਥੀ (21/ਅ)
74. ਗ੍ਰਿਸਤੀ—ਗ ਪੋਥੀ (21/ਅ)
75. ਦੇਦਾ—ਖ ਪੋਥੀ (15/ਅ)
76. ਸੋਨਾ—ਖ ਪੋਥੀ (15/ਅ)
77. ਗੁਰੂ ਕੇ ਸੰਤ—ਗ ਪੋਥੀ (22/ੳ)
78. ਦੇਦਾ—ਖ ਪੋਥੀ (16/ੳ), ਕਰਦੋ ਹੈ—ਗ ਪੋਥੀ (22/ੳ)
79. ਪਰਵਾਲਆ ਨਿਆਈ—ਖ ਪੋਥੀ (16/ੳ)
80. ਸ੍ਵਾਂਤੀ—ਖ ਪੋਥੀ (16/ੳ)
81. ਕਢਦੀ ਹੈ—ਗ ਪੋਥੀ (22/ਅ)
82. ਦ੍ਰਿਸਟ ਹੋਦੀ—ਗ ਪੋਥੀ (22/ਅ)

ਅਪਿਓ ਪੀਅਣੁ ਨਿਝਰ ਝਰਣ ਅਜਰੁ ਜਰਣ ਨਾ ਅਲਖੁ ਲਖਾਈ।

ਵੀਹ ਇਕੀਹ ਉਲੰਘਿਕੈ ਗੁਰਸਿਖ ਗੁਰਮੁਖਿ ਸੁਖਫਲ ਪਾਈ।

ਵਾਹਿਗੁਰੂ ਵਡੀ ਵਡਿਆਈ। ੮।

**ਤਿਸ ਦਾ ਵੀਚਾਰ—**

ਏਹ ਸਬਦੁ ਘਰਿ ਬੈਠ ਕੇ ਭੀ[83] ਪੜੀਦਾ ਹੈ।[83] ਪਰ ਜੇ ਸਾਧ ਸੰਗਤਿ ਵਿਚ ਜਾਇਕੇ ਕਥਾ ਕੀਰਤਨੁ ਸੁਣੀਦਾ ਹੈ ਤਾਂ ਓਥੇ ਪਿਰਮ[84] ਦਾ ਪਿਆਲਾ ਪੀਵੀਦਾ ਹੈ। ਫੇਰਿ ਅੰਤਰਮੁਖੀ ਅਨਹਦ ਸਬਦੁ ਖੁਲ ਜਾਂਦਾ ਹੈ, ਜੈਸੇ ਚੰਦ੍ਰਮੇ[85] ਨੂ ਧਿਆਨ ਲਾਇਕੇ ਚਕੋਰ ਦੇਖਦਾ ਹੈ ਤੇ ਅਮ੍ਰਿਤ ਕਿਰਣਾਂ ਪੀਵਦਾ[86] ਹੈ ਤਾਂ** ਅਗਨ ਭੀ ਉਸ ਨੂੰ ਸੁਖਦਾਈ ਹੁੰਦੀ** ਹੈ। ਤੈਸੇ ਗੁਰੂ ਕੇ ਸਿਖ[87] ਜਬ ਸਬਦ ਦਾ ਧਿਆਨ[88] ਕਰਕੇ ਸਮਝਦੇ ਹੈਨ ਤਬ ਮਾਇਆ ਦੀ ਕ੍ਰਿਤ[89] ਭੀ ਓਨਾਂ ਨੂ ਪਰਸੁਆਰਥ[90] ਕਰਕੇ ਸੁਖ ਦੇਦੀ ਹੈ। ਜੈਸੇ ਮੋਰ ਮੇਘ ਕੀਆ ਧੁਨਾ ਨੂ ਸੁਣ ਕੇ ਪ੍ਰਸੰਨ ਹੋਇਕੇ ਪਾਇਲ ਪਾਵਦਾ[91] ਹੈ ਤੈਸੇ ਗੁਰੂ ਕੇ ਸਿਖ ਕਥਾ ਕੀਰਤਨ ਨੂ ਸੁਣ ਕੇ ਉਨਾ ਦਾ ਮਨ ਪਇਆ ਪਾਇਲਾ ਪਾਵਦਾ ਹੈ। ਜਿਵੇਂ[92] ਭਵਰ ਕਵਲ ਦੀਆਂ ਤੁਰੀਆ[92] ਵਿਚ ਬੈਠ ਕੇ ਵਾਸਨਾ ਲੈਂਦਾ ਹੈ ਤਾ ਉਸ ਨੂ ਬਾਸਾਂ ਦਾ ਬਨੁ ਭੁਲ ਜਾਦਾ ਹੈ। ਤੈਸੇ, ਸਿਖ ਸਬਦ ਦੇ ਵੀਚਾਰਨੁ ਵਿਚ ਮਨੁ ਦੇਵਦੇ ਹੈਨ ਤੇ ਨੇਤ੍ਰ ਤੇ ਕਰਨ ਸਬਦ ਦੇ ਸਮੁਹੇ ਰਖਦੇ ਹੈਨ, ਤਾਂ ਬਾਹਰ ਦੀ ਗਲ ਉਨਾਂ ਨੂ ਚਿਤ ਨਹੀਂ ਰਹਿੰਦੀ। ਜੈਸੇ ਸਮੁੰਦਰ ਵਿਚ ਮਛੀ ਦੀ ਚਾਲ ਨਹੀਂ ਲਖੀ ਜਾਂਦੀ, ਤੈਸੈ ਅਠੇ ਪਹਿਰ[93] ਉਨਾ ਦਾ ਮਨ ਸਬਦ ਦੇ ਵੀਚਾਰ ਵਿਚ ਰਹਿੰਦਾ ਹੈ,[93] ਗੁਰਸਿਖਾ ਦੀ ਚਾਲ ਕੋਈ ਲਖ ਨਹੀ ਸਕਦਾ।

————

83. ਪੜਦੇ ਹੈਨ—ਗ ਪੋਥੀ (23/ਅ)
84. ਪ੍ਰਿਮ—ਖ ਪੋਥੀ (17/ੳ)
84. ਪ੍ਰੇਮ - ਗ ਪੋਥੀ (23/ਅ)
85. ਚੰਦ੍ਰਮਾ– ਗ ਪੋਥੀ (23/ਅ)
86. ਪੀਦਾ—ਗ ਪੋਥੀ (23/ਅ)
87. ਸੰਤ—ਗ ਪੋਥੀ (24/ੳ)
88. ਧਯਾਨ—ਖ ਪੋਥੀ (17/ੳ)
89. ਮਾਯਾ ਕੀ ਕ੍ਰਿਤ—ਖ ਪੋਥੀ (17/ੳ)
90. ਪਰਸ੍ਵਾਰਥ—ਗ ਪੋਥੀ (24/ੳ)
91. ਪਾਉਂਦਾ—ਗ ਪੋਥੀ (24/ੳ)
92. ਜੈਸੇ ਭੌਰ ਕੌਲ ਦੀਆਂ ਤਰੀਆਂ—ਗ ਪੋਥੀ (24/ਅ)
93. ਮਨ ਉਨਾਂ ਦਾ ਸਚ ਦੇ ਵਿਚ ਰਹਦਾ ਹੈ।—ਗ ਪੋਥੀ (24/ਅ)

ਅੰਮ੍ਰਿਤ ਨਾਮ ਨੂ ਪੀਵਦੇ[94] ਹੈਨ ਤੇ ਪ੍ਰੇਮ ਕਰਕੇ ਉਨਾ ਦੇ ਇੰਦ੍ਰੀ ਰੂਪੀ ਝਰਨਿਆਂ ਵਿਚੋਂ ਸਬਦ ਦਾ, ਰਸਨਾ ਕਰਕੇ ਉਚਾਰ ਭੀ ਕਰਦੇ ਹੈਨ[95] ਤੇ ਕਾਮ ਕ੍ਰੋਧ ਨੂ ਅਜਰ ਨੂ ਜਰਦੇ ਹੈਨ ਪਰ ਆਪਣੀ ਚਾਲ ਕਿਸੇ ਨੂੰ ਲਖਾਂਵਦੇ ਨਹੀ। ਆਪ ਨੂੰ ਨੀਚ ਕਹਾਂਵਦੇ[96] ਹੈਨ। ਵੀਹ ਵਿਸਵੇ ਤ੍ਰੈ ਗੁਣ ਹੈਨ ਤੇ ਇਕੀਹ ਤੁਰੀਆ ਪਦੁ ਹੈ, ਪਰ ਸਿਖ ਤੁਰੀਆ ਥੀ ਭੀ ਅਤੀਤ[97] ਹੋਇਕੇ ਵਰਤਦੇ ਹੈਨ[97]। ਵਾਹਗੁਰੂ ਦਾ ਜਪੁ[98] ਮਨ ਕਰਕੇ ਜਪਣਾ ਏਹ ਤੁਰੀਆ ਵਡੀ ਵਡਿਆਈ ਹੈ ॥੮॥

ਪਉੜੀ ੯

ਕਛੂ ਆਂਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚਿ ਆਣੈ।
ਕੂੰਜ ਰਿਦੈ ਸਿਮਰਣੁ ਕਰੈ ਲੈ ਬੱਚਾ ਉਡਦੀ ਅਸਮਾਣੈ।
ਬਤਕ ਬੱਚਾ ਤੁਰਿਤੁਰਾ ਜਲ ਥਲ ਵਰਤੇ ਸਹਜਿ ਵਿਡਾਣੈ।
ਕੋਇਲ ਪਾਲੈ ਕਾਵਣੀ ਮਿਲਦਾ ਜਾਇ ਕੁਟੰਬ ਸਿਞਾਣੈ।
ਹੰਸ ਵੰਸੁ ਵਸਿ ਮਾਨਸਰਿ ਮਾਣਕ ਮੋਤੀ ਚੋਗ ਚੁਗਾਣੈ।
ਗਿਅਨਿ ਧਿਆਨਿ ਸਿਮਰਣਿ ਸਦਾ ਸਤਿਗੁਰ ਸਿਖੁ ਰਖੈ ਨਿਰਬਾਣੈ।
ਭੂਤ ਭਵਿਖਹੁੰ ਵਰਤਮਾਨ ਤ੍ਰਿਭਵਣ ਸੋਝੀ ਮਾਣੁ ਨਿਮਾਣੈ।
ਜਾਤੀ ਸੁੰਦਰ ਲੋਕ ਨ ਜਾਣੈ ।੯।

**ਤਿਸ ਦਾ ਵਿਚਾਰ—**

ਹੋਰ[99] ਜੋ ਗੁਰੂ ਹੈਨ[99] ਪ੍ਰਿਥਮੇ ਹੀ ਸਿਖ ਦੇ ਕੇ ਸਿਖਾਂ ਨੂੰ ਘਰ ਬਾਰੁ ਛਡਾਇਕੇ ਵੈਰਾਗੁ ਦਸਦੇ ਹਨ ਤੇ ਸਤਿਗੁਰਾ ਨੇ ਕਹਿਆ ਹੈ ਜੁ ਤੁਸੀ ਧਰਮ ਦੀ ਕਿਰਤ ਕਰਦੇ[100] ਰਹੋ ਤੇ ਦੁਇ[101] ਵੇਲੇ ਕਥਾ ਕੀਰਤਨੁ ਸੁਣਿਆ[102] ਕਰੋ, ਤੁਹਾਡੇ ਰਿਦੇ ਵਿਖੇ[103] ਸਹਿਜੇ

———

94. ਪੀਦੇ - ਗ ਪੋਥੀ (24/ਅ)
95. ਉਚਰਦੇ ਹਨ—ਗ ਪੋਥੀ (24/ਅ)
96. ਜਾਣਦੇ—ਖ਼ ਪੋਥੀ (18/ੳ)
97. ਹੋ ਵਰਤਦੇ ਹਨ—ਗ ਤੋਥੀ (25/ੳ);ਹੋਕੇ ਵਰਤਦੇ ਹਨ— ਖ਼ ਪੋਥੀ (18/ੳ)
98. ਨਾਮ—ਗ ਪੋਥੀ (25/ੳ)
99. ਸੰਤ ਸਿਖਾਂ ਨੂੰ ਘਰਬਾਰ—ਗ ਪੋਥੀ (26/ੳ)
100. ਕਰੋ -ਗ ਪੋਥੀ (26/ੳ)
101. ਦੇਵ—ਖ ਪੋਥੀ (19!ੳ)
102. ਸੁਣੋ ਗ ਪੋਥੀ (26/ੳ)
103. ਵਿਚ- ਖ ਪੋਥੀ (13/ੳ)

ਉਦਾਸੀ[103] ਹੋਇ ਆਵੇਗੀ ।[104] ਜੈਸੇ ਕਛੂ ਨਦੀ ਵਿਚ ਹੁੰਦਾ ਹੈ ਤੇ ਬਚੇ ਬਰੇਤੀ[105] ਵਿਚ ਰੱਖਦਾ ਹੈ । ਆਪਣੀ ਦ੍ਰਿਸ਼ਟ ਕਰ ਪਰਪਕ ਕਰਕੇ ਨਦੀ ਵਿਚ ਲਿਆਵਦਾ[106] ਹੈ । ਤੇ **ਕੂੰਜ ਬਚਿਆਂ ਨੂੰ ਅਕਾਸ ਨੂੰ ਉਡਦੀ ਹੈ । ਬਤਕ ਦੇ ਅੰਡੇ ਕੁਕੜੀ ਦੇ ਅੰਡਿਆਂ ਵਿਚ ਰਲਾਇ ਰਖਦੇ ਹੈਨ, ਜੇ ਬਚੇ ਟੁਰਨ ਵਾਲੇ ਹੁੰਦੇ ਹੈਨ ਤਾਂ ਬਤਕ ਪਾਸ ਆਇ[107] ਕੇ ਬੋਲਦੀ ਹੈ ਤਾਂ ਬਚੇ ਬਤਕ ਦੇ ਨਾਲਿ ਲਗ ਟੁਰਦੇ ਹੈਨ । ਤੇ ਉਨਾ[108] ਦੇ ਨਾਲ ਕੁਕੜੀ ਦੇ ਬਚੇ ਲਗ ਜਾਂਦੇ ਹੈਨ ਤੇ ਮੁਰਗੀ ਭੀ ਪਿਛੇ ਲਗੀ ਜਾਂਦੀ ਹੈ, ਪਰੁ** ਜਿਥੇ ਤਲਾਉ ਨਦੀ ਹੁੰਦੀ ਹੈ ਤਾਂ ਬਤਕਿ ਵਿਚਿ ਜਲ ਦੇ ਵਿਚ ਤਰਦੀ[109] ਹੈ । ਬਚੇ ਬਤਕ ਦੇ ਭੀ ਵਿਚ ਠਿਲ ਪੈਂਦੇ ਹੈਨ ਤੇ ਮੁਰਗੀ ਦੇ ਬਚੇ ਤੇ ਮੁਰਗੀ ਫੇਰ ਆਇਕੇ ਕਲਰ ਨੂ ਫੋਲਣ[110] ਲਗਦੀ ਹੈ । ਤੈਸੇ ਗੁਰੂ ਕੇ ਸਿਖ,[111] ਪਿਛਲਿਆਂ ਜਨਮਾਂ ਦਾ ਉਨਾ[112] ਨੂ ਅਭਿਆਸੁ ਹੁੰਦਾ ਹੈ, ਤੇ ਸੇਵਕਾਂ ਦੇ ਤੇ ਪੀਰਾਂ ਦੇ ਮੁਰੀਦਾਂ ਦੇ ਘਰੁ ਜਨਮੁ ਲੈਂਦੇ ਹੈਨ, ਪਰੁ ਜਿਸ ਵੇਲੇ ਗੁਰਮੁਖਾਂ ਨੂ ਮਿਲਿ ਕੇ ਸਬਦ ਸੁਣਦੇ ਹੈਨ ਤਾਂ ਓਹ ਭੀ ਚਰਨਾਮਤ ਲੈ ਕੇ ਸਿਖ ਹੁੰਦੇ ਹੈਨ ਤੇ ਸਬਦ ਨੂੰ ਸੁਣਿ ਕੇ ਤੇ ਅਵਿਦਿਆ ਦੀ ਨਦੀ ਨੂ ਤਰਦੇ ਹੈਨ[113] ਪਰ** ਵਿਖਈ ਫੇਰ ਵਿਖਿਆ ਵਿਚ[114] ਰਹਿੰਦੇ ਹੈਨ । ਕੋਇਲ ਆਂਡੇ ਆਪਣੇ ਕਾਤ੍ਰੇਣੀ[115] ਦੇ ਆਲਣੇ ਵਿਚਿ ਪਾਇ ਜਾਂਦੀ ਹੈ, ਪਰ ਜਾਂ ਬਚੇ ਉਡਣੁ ਵਾਲੇ ਹੁਦੇ ਹੈਨ ਤਾਂ ਪਾਸ ਆਣ ਬੋਲਦੀ ਹੈ ਤਾਂ ਕੋਇਲ ਦੀ ਬੋਲੀ ਪਛਾਣ ਕਰਿ ਉਸ ਦੇ ਬਚੇ ਕੋਇਲ ਨੂ ਜਾਇ ਮਿਲਦੇ ਹੈਨਿ । ਤਿਵੇਂ ਹੰਸਾਂ ਦੇ ਬਚੇ ਬਗੁਲਿਆਂ ਨਾਲ ਉਡ ਕੇ ਹੋਰਨਾਂ ਸਰਾਂ ਤੇ ਜਾਂਦੇ ਹੈਨ ਤੇ ਓਥੇ ਓਨਾ ਦੀ ਚੋਗ ਨਹੀਂ ਹੁੰਦੀ ਤਾਂ ਫੇਰ ਮਾਨ ਸਰੋਵਰ ਤੇ ਮੋਤੀ ਆਣ ਚੁਗਦੇ ਹੈਨ, ਤੈਸੇ ਗੁਰੂ ਕੇ ਸਿਖ ਵਿਖਈਆ ਦੀ ਸੰਗਤਿ ਤਿਆਗੁ ਕੇ ਫੇਰ ਸਬਦ ਗੁਰੂ ਕਾ ਸੁਣ ਕੇ ਪਰਸੰਨ ਹੋਂਦੇ

---

104. ਹੋ ਆਵਸੀ - ਗ ਪੋਥੀ 26/ੳ)
105. ਹੇਤ--ਗ ਪੋਥੀ (26/ੳ)
106. ਲੈ ਆਵਦਾ ਖ ਪੋਥੀ (19/ੳ)
108. ਉਸ—ਗ ਪੋਥੀ (26/ਅ)
109. ਤਰ ਜਾਂਦੀ ਹੈ —ਗ ਪੋਥੀ (26/ਅ) ਗ ਪੋਥੀ ਵਿਚ 'ਪਿਛੇ ਉਸਦੇ ਬਚੇ ਭੀ ਤਰਦੇ ਹੈਨ' ਪਾਠ ਅਧਿਕ ਹੈ ।
110. ਫੋਲਦੇ ਹੈਨ—ਗ ਪੋਥੀ (27/ੳ)
111. ਸੰਤ—ਗ ਪੋਥੀ (27/ੳ)
112. ਪੋਥੀ ਗ (27/ਅ) ਓਨਾ ਤੋਂ ਬਾਅਦ ਸਬਦ ਵਾ ਵਾਧੂ ਪਾਠ ਹੈ ।
113. ਤੇ—ਖ ਪੋਥੀ (20/ੳ)
114. ਵਿਚ ਰਚੇ - ਖ ਪੋਥੀ (0/ੳ2)
115. ਕਾਵਣੀ—ਖ ਪੋਥੀ (20/ੳ)

ਹੈਨਿ ।[116] ਤੈਸੇ ਗੁਰਾਂ ਨੇ ਸਾਧ ਸੰਗਤ ਬਣਾਇ ਦਿਤੀ ਹੈ । ਨਿਤ ਸਿਖ ਗਿਆਨ, ਧਿਆਨ, ਸਿਮਰਣ ਕਰਦੇ ਹੈਨ, ਵਿਚੇ ਮਾਇਆ ਦੇ ਉਨਾ ਨੂ[117] ਉਦਾਸੀ ਹੋਇ ਆਂਵਦੀ ਹੈ । ਜੈਸੇ ਫਲ ਤਰੋਵਰ ਬੀ ਰਸ ਪੀ ਕੇ ਪਰਪਕ ਹੋ ਕੇ ਨਿਆਰਾ ਹੋਇ ਜਾਂਦਾ ਹੈ[118] ਤੈਸੇ ਗੁਰੂ ਕਾ ਸਬਦ ਸੁਣਿ ਕੇ ਸਿਖ ਉਦਾਸ ਰਹਦਾ[119] ਹੈ । ਭੂਤ ਭਵਿਖ ਵਰਤਮਾਨ ਤ੍ਰਿਹਾ ਕਾਲਾ ਦੀ ਸਿਖਾ ਨੂੰ ਸੋਝੀ[120] ਹੁੰਦੀ ਹੈ ਤੇ ਆਪ ਨੂੰ ਜਣਾਵਦੇ ਨਹੀਂ, ਨਿਮਾਣੇ [121]ਹੋਇ ਵਰਤਦੇ[121] ਹੈਨ । ਉਹ ਜਾਤੀ ਸੁੰਦਰ ਹੈਨ, ਪਿਛਲਿਆਂ[122] ਜਨਮਾਂ ਦੀ ਸੋਝੀ ਰਖਦੇ ਹੈਨਿ, ਪਰ ਲਖਾਵਦੇ ਨਹੀਂ ॥੯॥

ਪਉੜੀ ੧੦

ਚੰਦਨਵਾਸ ਵਣਾਸਪਤਿ ਬਾਵਨ ਚੰਦਨਿ ਚੰਦਨ ਹੋਇ ।
ਫਲ ਵਿਣੁ ਚੰਦਨੁ ਬਾਵਨਾ ਆਦਿ ਅਨਾਦਿ ਬਿਅੰਤੁ ਸਦੋਈ ।
ਚੰਦਨੁ ਬਾਵਨ ਚੰਦਨਹੁ ਚੰਦਨ ਵਾਸੁ ਨਾ ਚੰਦਨੁ ਕੋਈ ।
ਅਸਟੁ ਧਾਤੁ ਇਕੁ ਧਾਤੁ ਹੋਇ ਪਾਰਸ ਪਰਸੇ ਕੰਚਨ ਜੋਈ ।
ਕੰਚਨ ਹੋਇ ਨ ਕੰਚਨ ਹੁ ਵਰਤਮਾਨ ਵਰਤੈ ਸਭਿ ਲੋਈ ।
ਨਦੀਆਂ ਨਾਲੇ ਗੰਗ ਸੰਗਿ ਸਾਗਰ ਸੰਜਮਿ ਖਾਰਾ ਸੋਈ ।
ਬਗੁਲਾ ਹੰਸੁ ਨ ਹੋਵਈ ਮਾਨ ਸਰੋਵਰ ਜਾਇ ਖਲੋਈ ।
ਵੀਹਾਂ ਦੇ ਵਰਤਾਰੇ ਓਹੀ ।੧੦।

**ਤਿਸ ਦਾ ਵੀਚਾਰ—**

ਐਸੇ ਜੋ ਗੁਰੂ ਕੇ ਸਿਖ ਹੈਨਿ, ਜਿਨਾ ਦੇ ਵਿਚ ਏਹ ਲਛਣ[123] ਹੈਨ; ਇਕੁ ਇਕੁ ਭੀ[124]

---

116. ਸੰਤ ਵਿਖਿਆਂ ਕੀ ਸੰਗਤਿ ਕਰਦੇ ਹੈਨ ਸਬਦਿ ਸੁਣਕੇ ਵਿਖਿਆ ਕਾ ਸੰਗ ਤਿਆਗ ਦੇਤੇ ਹੈਨ—ਗ ਪੋਥੀ (28/ੳ)
117. ਪੋਥੀ ਖ (20/ਅ) 'ਉਨਾ ਨੂ' ਸ਼ਬਦ ਉਦਾਸੀ ਤੋਂ ਬਾਅਦ ਲਿਖੇ ਹੈਨ ।
118. ਨਯਾਰੇ ਹੋ ਜਾਂਦੇ ਹੈਨ—ਗ ਪੋਥੀ (28/ਅ)
119. ਰਹਦੇ ਹੈਨ —ਗ ਪੋਥੀ (28/ਅ)
120. ਤ੍ਰਿਕਾਲ ਦੀ ਸੋਝੀ ਸੰਤਾਂ ਨੂੰ ਹੁੰਦੀ—ਗ ਪੋਥੀ (28/ਅ)
121. ਹੋਇ ਰਹਿਦੇ—ਗ ਪੋਥੀ (28/ਅ), ਹੋ ਰਹਿਦੇ (21/ੳ)
122. ਪਿਛਲਆ—ਖ ਪੋਥੀ (21/ੳ)
123. ਲਖਣ—ਖ ਪੋਥੀ (21/ਅ)
124. ਇਕੁ ਸੰਤ ਭੀ—ਗ ਪੋਥੀ (29/ਅ)

ਜਿਸ ਦੇਸ ਵਿਚ ਹੁੰਦੇ ਹੈਨ ਸੋ ਸਾਰੇ ਦੇਸ ਨੂੰ ਸਿਖੀ ਦਾਨੁ ਕਰਦੇ ਹੈਨਿ[125], ਸਭਸ ਦਾ ਉਧਾਰ ਕਰਦੇ ਹੈਨਿ । ਜੈਸੇ ਬਨ ਮੋ ਬਾਵਨ ਚੰਦਨ ਹੋਤਾ[126] ਹੈ ਸੋ ਸਭੇ ਰੁਖ ਸਫਲ ਅਫਲ ਹੁੰਦੇ ਹੈਨ ਪਰ ਆਪ ਚੰਦਨਿ ਨਿਫਲ ਹੈ । ਤੈ[127] ਸਾਧ ਸੰਗਤਿ ਦੇ ਪਰਸਾਦ ਤੇ ਪਾਪੀ ਪੁਨੀ ਸਭ ਸਬਦ ਬਾਣੀ ਸੁਣ ਕੇ ਗਿਆਨ ਨੂੰ ਪ੍ਰਾਪਤਿ ਹੋਦੇ ਹਨ। ਸਭਨਾ ਦਾ ਉਧਾਰ ਹੁੰਦਾ ਹੈ । ਚੰਦਨ[128] ਬਾਵਨ ਥੀ ਜੇਹੜਾ ਚੰਦਨ ਹੋਤਾ ਹੈ ਸੋ ਉਹੁ ਹੋਰ ਬਿਰਖ[129] ਨੂੰ ਚੰਦਨ ਨਹੀਂ ਕਰ[130] ਸਕਦਾ ਤੇ ਸਾਧ ਸੰਗਤਿ ਥੀ ਜੋ ਗਿਆਨ ਨੂੰ ਪਰਾਪਤ ਹੁੰਦੇ[131] ਹੈਨਿ ਸੋ ਹੋਰਨਾ ਨੂੰ ਭੀ ਗੁਰਮਤ ਪਰਾਪਤ ਕਰਦੇ ਹੈਨ । ਹੋਰ ਅਸਟ ਧਾਤ ਜੋ ਪਾਰਸ ਨੂੰ ਪਰਸਦੀ ਹੈ ਸੋ ਸਭ ਸੁਇਨਾ ਹੁੰਦੀ ਹੈ ਤੇ ਕੰਚਨ ਹੋਰਸ ਧਾਤੁ ਨੂੰ ਕੰਚਨ ਨਹੀਂ ਕਰ ਸਕਦਾ। ਨਦੀਆਂ[132] ਨਾਲੇ ਜੇਹੜੇ ਗੰਗਾ ਨਾਲਿ ਰਲਦੇ ਹੈਨ, ਸੋ ਗੰਗਾ ਸਭਣਾ ਨੂੰ ਪਵਿਤ੍ਰ ਕਰਦੀ ਹੈ[133], ਤ੍ਰਿਲੋਕੀ ਓਨਾ ਨੂੰ ਪੂਜਦੀ ਹੈ, ਪਰ ਸਮੁੰਦਰ ਨਾਲ ਮਿਲ ਕੇ ਫੇਰਿ ਪਾਣੀ ਖਾਰਾ ਹੋਇ ਜਾਦਾ ਹੈ। ਤੇ ਬਗੁਲਾ ਹੰਸਾਂ ਦੇ ਨਾਲ ਹੰਸ ਨਹੀਂ ਹੋ ਜਾਂਦਾ[134], ਤੇ ਮਾਨ ਸਰੋਵਰ ਤੇ ਜਾਇ ਬੈਠੇ ਤਾ[135] ਮੋਤੀ ਨਹੀ ਚੁਗਦਾ । ਤੇ ਹੰਸਾ ਦਾ ਬਚਾ ਬਗੁਲਿਆਂ ਨਾਲ ਮਿਲਕੇ ਹੋਰਨਾ ਸਰਾ ਤੇ ਬੈਠਿਦਾ ਹੈ ਤਾਂ ਓਥੇ ਮੋਤੀ ਨਹੀ ਹੁੰਦੇ ਤਾ[136] ਫੇਰਿ ਮਾਨ ਸਰੋਵਰ ਜਾਇ ਬੈਠਦਾ ਹੈ ਤੇ[137] ਮਾਣਕ ਮੋਤੀ ਚੁਗਦਾ[138] ਹੈ । ਤੈਸੇ ਗੁਰੂ ਕੇ ਸਿਖ[139] ਹੈਨ ਸੋ ਟਿਕੀਹਾਂ[140]

---

125. ਕਰਦਾ ਹੈ - ਗ ਪੋਥੀ (29/ਅ)
126. ਹੋਦਾ – ਖ ਪੋਥੀ (21/ਅ)
127. ਤੈਸੇ—ਗ ਪੋਥੀ (29/ਅ)
128. ਗ ਪੋਥੀ ( 9/ਅ) ਚੰਦਨ ਤੋਂ ਅਗੇ 'ਜੋ' ਵਾਧੂ ਪਾਠ ਹੈ ।
129. ਰੁਖਾਂ—ਗ ਪੋਥੀ (30/ੳ)
130. ਕਰਦਾ— ਖ ਪੋਥੀ (22/ੳ)
131. ਕਰਦੇ –ਗ ਪੋਥੀ (20/ੳ)
132. ਤੇ—ਖ ਪੋਥੀ (22/ੳ) ਪਾਠ ਅਧਿਕ ਹੈ ।
133. ਸਭ ਪਵਿਤ੍ਰ ਹੋਦੇ ਹੈਨ - ਗ ਪੋਥੀ (30/ੳ)
134. ਹੋਦਾ—ਗ ਪੋਥੀ (30/ਅ)
135. ਬੈਠਤਾ ਹੈ –ਗ ਪੋਥੀ (30/ਅ)
136. ਤੇ—ਗ ਪੋਥੀ (30/ਅ)
137. ਤਾ—ਗ ਪੋਥੀ (30/ਅ)
138. ਚੁਗਤਾ—ਗ ਪੋਥੀ (30/ਅ)
139. ਸੰਤ—ਗ ਪੋਥੀ (30/ਅ)
140. ਇਕੀ—ਗ ਪੋਥੀ (30/ਅ)

ਦੇ ਵਰਤਾਰੇ ਹੈਨ, ਤੁਰੀਆ ਗੁਣ ਵਿਚ ਵਰਤਦੇ ਹੈਨ। ਜੋ ਕੁਸੰਗੀ ਦੀ ਸੰਗਤਿ ਕਰ ਕੇ ਸੰਤਾ ਦੇ ਮਿਲਾਪ ਵਾਲੇ ਵਿਖਿਆ[141] ਵਿਚਿ ਜਾਂਦੇ ਭੀ ਹੈਨ ਤਾ ਓਥੇ ਸਬਦ ਦਾ ਪਰਚਾ[142] ਨਹੀਂ ਹੁੰਦਾ ਤਾਂ ਓਥੋ ਉਦਾਸੁ ਹੋਇਕੇ ਫੇਰਿ ਗੁਰੂ ਕੀ ਬਾਣੀ ਆਣਿ ਸੁਣਦੇ ਹੈਨ। ਤੇ ਕੰਚਨੁ ਤਾ ਹੋਰਸ ਨੂ ਕੰਚਨੁ ਨਹੀਂ ਕਰ ਸਕਦਾ, ਤੇ ਜੋ ਸਾਧ ਸੰਗਤ ਨੂ ਮਿਲਦੇ ਹੈਨ ਉਨਾ ਨੂ ਗਿਆਨ ਪ੍ਰਾਪਤ ਹੁੰਦਾ ਹੈ, ਤਾ ਓਨਾ ਦੇ ਮਿਲਣ ਕਰੁ ਹੋਰਨਾ ਨੂੰ ਭੀ ਗੁਰਮਤ ਪਰਾਪਤ ਹੁੰਦੀ ਹੈ। ਤੇ ਬਾਵਨ ਚੰਦਨ ਹੋਰ ਸਭ ਬਿਰਛਾ ਨੂੰ ਚੰਦਨ ਕਰਦਾ ਹੈ, ਪਰ ਬਾਸ ਦੇ ਵਿਚਿ ਚਾਰਿ ਵਿਕਾਰ ਹੈਨ ਸੋ ਚੰਦਨ ਨਹੀਂ ਹੁੰਦਾ। ਇਕ ਆਪ ਨੂ ਵਡਾ ਜਾਣਦਾ ਹੈ, ਦੂਜਾ ਵਿਚੋ ਪੋਲਾ[143] ਹੈ, ਤੀਜਾ ਵਿਚ ਗੰਢਾ ਹੈਨ[144] ਚਉਥਾ ਵਰਨ ਦੋਖੀ ਹੈ, ਜਿਸ ਬਾਂਸ ਨਾਲਿ ਖਹਿਦਾ ਹੈ ਸੋ ਦੋਨੋ ਜਲਦੇ ਹੈਨ। ਓਨਾ ਦੇ ਨਾਲ ਵਨਾਸਪਤੀ ਭੀ ਜਲ ਜਾਂਦੀ ਹੈ। ਪਰ ਗੁਰੂ ਕੇ ਸਿਖ ਚੇਤੰਨ ਹੈਨ. ਆਪਣੀ ਕ੍ਰਿਤ ਦੇ ਜੋ ਸਾਖੀ ਹੁੰਦੇ ਹਨ ਤੇ ਖੋਟੀ ਕ੍ਰਿਤ ਛੋਡ ਦੇਦੇ ਹੈਨ, ਉਨਾ ਦਾ ਭੀ ਕਲਿਆਣ ਹੋ ਜਾਂਦਾ[145] ਹੈ। ਪਰ ਜੋ ਗੁਰੂ ਕੇ ਸਿਖਾਂ ਦਾ[146] ਸੰਗੁ ਕਰਦਾ ਹੈ ਫੇਰਿ ਓਹ ਕੁਸੰਗ ਵਿਚਿ ਖੜਾ[147] ਭੀ ਨਹੀਂ ਹੁੰਦਾ ॥੧੦॥

ਪਉੜੀ ੧੧

ਗੁਰਮੁਖਿ ਇਕੀ ਪੌੜੀਆਂ ਗੁਰਮੁਖਿ ਸੁਖਫਲੁ ਨਿਜ ਘਰਿ ਭੋਈ।
ਸਾਧ ਸੰਗਤਿ ਹੈ ਸਹਜ ਘਰਿ ਸਿਮਰਣੁ ਦਰਸਿ ਪਰਸਿ ਗੁਣ ਗੋਈ।
ਲੋਹਾ ਸੁਇਨਾ ਹੋਇਕੇ ਸੁਇਨਿਅਹੁ ਸੁਇਨਾ ਜਿਉਂ ਅਵਿਲੋਈ।
ਚੰਦਨੁ ਬੋਹੇ ਨਿੰਮੁ ਵਣੁ ਨਿੰਮਹੁ ਚੰਦਨ ਬਿਰਖੁ ਪਲੋਈ।
ਗੰਗੋਦਕ ਦਰਣੋਦਕਹੁ ਗੰਗੋਦਕ ਮਿਲਿ ਗੰਗਾ ਹੋਈ।
ਕਾਗਹੁ ਹੰਸੁ ਸੁਵੰਸੁ ਹੋਇ ਹੰਸਹੁ ਪਰਮ ਹੰਸੁ ਵਿਰਲੋਈ।
ਗੁਰਮੁਖਿ ਵੰਸੀ ਪਰਮਹੰਸੁ ਕੂੜ ਸਚੁ ਨੀਰੁ ਖੀਰੁ ਵਿਲੋਈ।
ਗੁਰ ਚੇਲਾ ਚੇਲਾ ਗੁਰ ਹੋਈ।੧੧।

---

141. ਵਿਖਯਾ—ਗ ਪੋਥੀ (31/ੳ)
142. ਪ੍ਰਚਾ—ਖ ਪੋਥੀ (22/ਅ)
143. ਪੋਲ—ਖ ਪੋਥੀ (23/ੳ)
144. ਗੰਢ ਹੈ—ਗ ਪੋਥੀ (31/ਅ)
145. ਹੋਦਾ ਹੈ—ਗ ਪੋਥੀ (32/ੳ)
146. ਓਨਾ ਦਾ—ਗ ਪੋਥੀ (32/ੳ)
147. ਖਾੜੇ—ਗ ਪੋਥੀ (32/ੳ)

ਤਿਸ ਦਾ ਵੀਚਾਰ –

ਤ੍ਰਿਹੁ ਗੁਣਾਂ ਦਾ ਵਰਤਾਰਾ ਜੋ ਹੈ ਵੀਹ ਵਿਸਵੇ ਬਹੁਤ ਹੈ[148] (ਜੈਸੇ ਵੀਹਾਂ ਬਿੰਦੀਆਂ ਲਗ ਮਾਯਾ ਕੀ ਗਣਤੀ ਹੈ । ਤੇ ਜੋ ਗਿਣਨ ਵਾਲਾ ਹੈ ਸੋ ਵੀਹਾਂ ਦਾ ਸਾਖੀ ਹੈ । ਅੰਕਸਮਾਨ ਹੈ) [148]ਤੇ ਚੌਥੇ ਗੁਣ ਵਿਚਿ ਗੁਰੂ ਕੇ ਸਿਖ ਵਿਰਲੇ ਵਰਤਦੇ ਹੈਨ। ਤ੍ਰੈ ਗੁਣ ਕੇਹੜੇ ਹੈਨ ? ਜਾਗ੍ਰਤ ਜੋ ਹੈ ਸੋ ਸਾਂਤਕੀ ਗੁਣ ਹੈ । ਅਰੁ ਸੁਪਨ ਜੋ ਹੈ ਸੋ ਰਾਜਸੀ ਗੁਨ ਹੈ । ਅਰੁ ਸਖੋਪਿਤ ਜੁ ਹੈ ਤਾਂਮਸੀ ਗੁਣ ਹੈ ।[149] (ਤਿਨਾ ਹੀ ਬਿਵਸਤਾਂ ਵਿਚ ਭਜਨ ਦੇ ਨਾਲ ਜੁੜੇ ਰਹਣਾ ।)[149] **ਅਰ ਸਮਾਧਿ** ਜੋ* ਹੈ ਤੁਰੀਆ ਹੈ, ਸੋ ਗੁਰਮੁਖ ਸਦਾ ਸਮਾਧ ਵਿਚ ਰਹਿਦੇ ਹੈਨ। ਜੋਗੀਆਂ ਦੀ ਹਠ ਸਮਾਧ ਹੈ, ਜੋ ਇੰਦ੍ਰੀਆਂ ਤੇ ਵਾਸਨਾ ਰੋਕਦੇ ਹੈਨ ਤਾਂ ਸਮਾਧ ਹੁੰਦੀ ਹੈ, ਪਰ ਜੇ ਉਤਰਦੇ ਹੈਨ[150] ਤਾਂ ਇਦ੍ਰੀਆਂ ਦੇ ਰਸਾ ਵਿਚ ਪਚ[151] ਜਾਦੇ ਹੈਨ । ਪਰ ਸਿਖਾ[152] ਦੀ ਸਹਜ ਸਮਾਧ ਹੈ, ਅਠੇ[153] ਪਹਿਰ ਓਨਾ ਦੇ ਕਥਾ ਕੀਰਤਨ ਬਾਣੀ ਵਿਚ ਗੁਜਰਦੇ ਹੈਨ। ਉਨਾਂ ਦਾ ਸ੍ਵਾਸ ਬ੍ਰਿਥੇ ਨਹੀਂ ਜਾਂਦੇ । ਉਹ ਇਕੀਹਾਂ ਦੇ ਵਰਤਾਰੇ ਵਰਤਦੇ ਹੈਨ । ਉਨਾਂ ਦਾ ਜੋ ਚਰਨੋਦਕ ਸਿਖ ਪੀਵਦੇ ਹੈਨ ਸੋ ਭੀ ਗੰਗਾ ਦੇ ਸਮਾਨ ਜਗਤ ਨੂੰ ਪਵਿਤ੍ਰ ਕਰਨ ਵਾਲੇ ਹੋ ਜਾਂਦੇ ਹੈਨ । ਕਾਗ ਹੰਸਾ ਦੀ ਸੰਗਤ ਮਿਲਕੇ ਮੋਤੀ ਨਹੀਂ ਚੁਗਦੇ । ਤੇ ਨੀਰ ਖੀਰ ਨੂੰ ਨਿਰਾਲਾ ਨਹੀ ਕਰਦੇ । ਤੇ ਗੁਰੂ ਕੇ ਸਿਖਾਂ ਦੀ ਸਾਧ ਸੰਗਤਿ ਕੀਤਿਆਂ ਨਾਲੇ ਸਬਦ ਰੂਪੀ ਮੋਤੀਆਂ ਦ੍ਵਾ ਅਹਾਰ ਹੁੰਦਾ ਹੈ, ਸਾਥ ਹੀ ਸਚੁ ਅਰੁ ਝੂਠ ਕਾ ਨਿਰਨਉ[154] ਹੁੰਦਾ ਹੈ, ਸੋ ਸਿਖ ਭੀ ਗੁਰਾਂ ਦੇ ਗਿਆਨ ਨੂੰ ਪ੍ਰਾਪਤਿ ਹੋਇਕੇ ਹੋਰਨਾਂ ਦਾ ਉਧਾਰ ਕਰਨ ਜੋਗੁ ਹੁੰਦੇ ਹੈਨ ॥੧੧॥

ਪਉੜੀ ॥੧੨॥

(ਗੁਰ ਸਿਖ ਸੰਧੀ)

ਕਛੂ ਬੱਚਾ ਨਦੀ ਵਿਚਿ ਗੁਰਸਿਖ ਲਹਰਿ ਨ ਭਵਜਲੁ ਬਿਆਪੈ ।

---

148. ਇਹ ਪਾਠ ਆਧਾਰ ਪੋਥੀ ਅਤੇ ਖ ਪੋਥੀ ਵਿਚ ਨਹੀਂ ਹੈ । ਇਹ ਗ ਪੋਥੀ ਵਿਚੋਂ ਲੈ ਕੇ ਪਾਇਆ ਹੈ (32/ਅ)
149. ਇਹ ਪਾਠ ਆਧਾਰ ਪੋਥੀ ਅਤੇ ਗ ਪੋਥੀ ਵਿਚ ਨਹੀਂ ਹੈ। ਇਹ ਖ ਪੋਥੀ (24/ੳ) ਤੋਂ ਲਿਆ ਹੈ ।
150. ਉਤਰਦੀ ਹੈ—ਗ ਪੋਥੀ (33/ਅ)
151. ਪ੍ਰਚ—ਖ ਪੋਥੀ (24/ਅ)
ਪਰਚ—ਗ ਪੋਥੀ (33/ਅ)
152. ਸੰਤਾਂ—ਗ ਪੋਥੀ (33/ਅ)
153. ਅਠ—ਗ ਪੋਥੀ (33/ਅ)
154. ਨਿਰਨੇ—ਗ ਪੋਥੀ (34/ੳ)

ਕੂੰਜ ਬੱਚਾ ਲੈਇ ਉਡਰੈ ਸੁੰਨਿ ਸਮਾਧਿ ਅਗਾਧਿ ਨ ਜਾਪੈ ।
ਹੰਸੁ ਵੰਸੁ ਹੈ ਮਾਨਸਰਿ ਸਹਜ ਸਰੋਵਰਿ ਵਡ ਪਰਤਾਪੈ ।
ਬੱਤਕ ਬੱਚਾ ਕੋਇਲੈ ਨੰਦ ਨੰਦਨ ਵਸੁਦੇਮ ਮਿਲਾਪੈ ।
ਰਵਿ ਸਸਿ ਚਕਵੀ ਤੈ ਚਕੋਰ ਸਿਵ ਸਕਤੀ ਲੰਘਿ ਵਰੈ ਸਰਾਪੈ ।
ਅਨਲ ਪੰਖਿ ਬੱਚਾ ਮਿਲੈ ਨਿਰਾਧਾਰ ਹੋਇ ਸਮਝੈ ਆਪੈ ।
ਗੁਰਸਿਖ ਸੰਧਿ ਮਿਲਾਵਣੀ ਸਬਦੁ ਸੁਰਤਿ ਪਰਚਾਇ ਪਛਾਪੈ ।
ਗੁਰਮੁਖਿ ਸੁਖ ਫਲੁ ਥਾਪਿ ਉਥਾਪੈ ।੧੨।

**ਤਿਸ ਦਾ ਵੀਚਾਰ—**

ਜੈਸੇ ਕਛੂ ਬਚੇ ਨੂ ਬਰੇਤੀ[155] ਵਿਚ ਪ੍ਰਪਕ ਕਰ ਕੇ ਨਦੀ ਵਿਚ ਲਿਆਵਦਾ ਹੈ ਤੇ ਭਉਜਲ[156] ਦੀ ਲਹਰ ਉਸ ਨੂ ਨਹੀਂ ਵਿਆਪਦੀ । ਤੇ ਕੂੰਜ ਬਚੇ ਨੂੰ ਆਪਣੇ ਸਿਮਰਣਿ ਕਰਿਕੇ ਅਕਾਸ ਵਿਖੇ ਲੈ ਉਡਦੀ ਹੈ । ਬਤਕ ਬਚੇ ਨੂੰ ਨਦੀ ਵਿਚ ਲੈ ਤਰਦੀ ਹੈ । ਤੇ ਕੋਇਲ ਬਚੇ ਨੂੰ ਕਾਵਣੀ ਦੇ ਆਲਣੇ ਵਿਚੋਂ ਕਢਕੇ ਅੰਬਾਂ ਦੇ ਬਿਰਖ ਤੇ ਲੈ ਜਾਦੀ ਹੈ ਤੇ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੰਦ ਦੇ ਘਰਿ ਵਸ ਕੇ ਆਪ ਨੂ ਗੋਪ ਕਹਾਵਦੇ ਸਿਨ, ਜਿਸ ਵੇਲੇ ਵਾਸਦੇਵ ਦਾ ਮਿਲਾਪੁ ਹੋਇਆ ਫੇਰ ਖਤ੍ਰੀ ਧਰਮ ਕਰ ਕੇ ਗੋਪਾ ਨੂ ਨਾ ਮਿਲੇ । ਤੈਸੇ ਗੁਰੂ ਕੇ [157]ਸਿਖ ਸਿਖਾ[167] ਨੂ ਸੁਬਦ ਦੀ ਸੋਝੀ ਦੇ ਕੇ ਆਤਮ ਗਿਆਨ ਪਰਪਕ ਕਰਦੇ ਹੈਨ । ਦੇਹ ਅਭਿਮਾਨ ਓਨਾ ਦਾ ਮਿਟ ਜਾਂਦਾ ਹੈ ਤੇ ਜੀਵਨ ਮੁਕਤਿ ਹੋਇਕੇ ਵਿਚਰਦੇ ਹੈਨ । ਆਪਣੀ ਧਰਮ[158] ਦੀ ਕਿਰਤ ਕਰਕੇ ਵੰਡਿ ਖਾਂਦੇ ਹੈਨ ਤੇ ਦੇਹ ਅਭਮਾਨ ਨੂੰ ਛੋਡ ਕੇ ਨਿਮਾਣੇ ਹੋਏ ਵਰਤਦੇ ਹਨ ਤੇ ਫੇਰ ਕਦੇ ਅਗਿਆਨ ਦੀ ਕ੍ਰਿਆ ਨਹੀਂ ਕਰਦੇ । ਫੇਰਿ ਸਿਖਾਂ ਪ੍ਰਸਨ ਕੀਤਾ, ਜੀ ਜੁ ਐਸੇ ਗਿਆਨਵਾਨ ਜੋ ਜੀਵਨ ਮੁਕਤ ਹੋਇਕੇ ਵਰਤਦੇ ਹੈਨ, ਸੋ ਅਗਲਿਆ[159] ਜੁਗਾ ਵਿਚਿ ਕਈ ਵਿਰਲੇ ਸੁਣੀਦੇ ਹੈਨ, ਕਲਜੁਗ ਵਿਚ ਤਾ ਕੋਈ ਨਦਰ ਨਹੀਂ ਆਂਵਦੇ । ਤਾਂ ਭਾਈ ਮਨੀ ਸਿੰਘ ਜੀ ਬਚਨ ਕੀਤਾ, ਜਿਵੇਂ ਤੁਸਾਂ ਪ੍ਰਸਨ ਕੀਤਾ ਹੈ ਤਿਵੇਂ ਭਾਈ ਗੁਰਦਾਸ ਥੀ ਸਿਖਾ ਪੁਛਿਆ ਸੀ ਜੋ ਕਲਜੁਗ ਵਿਚ ਤਾ ਏਡੇ ਤਪ ਭੀ ਨਹੀਂ ਸਾਧੇ ਜਾਦੇ, ਏਡੇ ਜੋਗੁ ਭੀ ਨਹੀਂ ਹੋਇ ਸਕਦੇ, ਏਡੇ ਜਗੁ ਭੀ ਨਹੀਂ ਹੋਇ ਸਕਦੇ, ਅਜੇਹੇ ਬਿਬੇਕਵਾਨ ਭਗਤ ਕਲਜੁਗ ਵਿਚਿ ਤਾਂ ਦੁਰਲੰਭ[160] ਹੈਨ । ਤਾ ਭਾਈ ਗੁਰਦਾਸ

———

155. ਰੇਤੀ - ਖ ਪੋਥੀ (25/ਅ), ਗ ਪੋਥੀ 35/ੳ)
156. ਭੌਜਲ—ਗ ਪੋਥੀ (35/ੳ)
157. ਸੰਤ ਜਗਿਆਸੀਆਂ—ਗ ਪੋਥੀ (35/ਅ)
158. ਧ੍ਰਮ—ਖ ਪੋਥੀ (26/ੳ)
159. ਅਗਲਆ—ਖ ਪੋਥੀ (26/ੳ)
160. ਦੁਲਭ—ਖ ਪੋਥੀ (26/ਅ) :
ਦੁਰਲਭ—ਗ ਪੋਥੀ (36/ਅ)

ਜੀ ਵਚਨ ਕੀਤਾ, ਜੈਸੇ ਸੁਕਾਲ ਦੇ ਸਮੇ ਕਿਸੇ ਨਗਰ ਵਿਚਿ ਕੋਈ ਸਾਧੁ ਪਰਾਹੁਣਾ ਜਾਂਦਾ ਹੈ ਤੇ ਓਸ ਦੀ ਵਡੀ ਸੇਵਾ ਟਹਲ ਸਭ ਪਦਾਰਥਾਂ ਕਰਿ ਕਰੀਦੀ ਹੈ ਤਾ ਰਾਜੀ[161] ਹੁੰਦਾ ਹੈ। ਪਰ ਜੇ ਅੰਨ ਦੇ ਕਾਲ ਦੇ ਸਮੇ ਪਰਹੁਣੇ ਨੂ ਪ੍ਰਸਾਦਿ ਪਾਣੀ ਜੁਗਤਿ ਦੇ ਨਾਲ ਭੀ ਸੇਵਾ ਕਰੀਦੀ ਹੈ, ਤਾਂ ਓਹ ਬਹੁਤ ਪ੍ਰਸੰਨ ਹੋਦਾ ਹੈ, ਜੁ ਅਜੇਹੇ ਸਮੇ ਕੋਈ ਕਿਸੇ ਦੀ ਸੇਵਾ ਨਹੀਂ ਸੀ ਕਰਦਾ ਤਾ ਇਸ ਅਸਾਡੀ ਏਡੀ ਸੇਵਾ ਟਹਿਲ ਕੀਤੀ ਹੈ, ਅਸੀ ਬਹੁਤ ਪ੍ਰਸੰਨ ਹਾਂ। ਤੈਸੇ ਹੋਰਨਾ ਜੁਗਾ ਵਿਚ ਜਗਿ, ਹੋਮ, ਤਪ, ਯੋਗ ਸਭ ਕਰਮ ਹੋ ਸਕਦੇ ਸਨ, ਤਾ ਕਈ ਹਜਾਰ ਬਰਸਾਂ ਤੀਕ[162] ਜਗ ਤੇ ਤਪ ਤੇ ਹੋਮ ਤੇ ਪੂਜਾ ਕਰਦੇ ਸਿਨ ਤਾ ਭਗਵਾਨ ਪ੍ਰਸੰਨ ਹੁੰਦਾ ਸੀ ਤੇ ਇਸ ਕਲਜੁਗ ਵਿਚਿ ਜੋ ਧਰਮ ਦੀ ਕਿਰਤ ਕਰਕੇ ਵੰਡ ਖਾਵਦੇ[163] ਹਨ, ਤੇ ਗਿਆਨ ਅਗਿਨ ਕਰਕੇ ਜਿਨਾ ਦੇਹ ਅਭਮਾਨ ਦਗਧਿ ਕੀਤਾ ਹੈ ਤੇ ਸਾਧ ਸੰਗਤਿ ਵਿਚ ਟੁਰ ਜਾਂਦੇ ਹੈਨ, ਤੇ ਗੁਰਾਂ ਦੇ ਸਬਦ ਤੇ ਦ੍ਰਿੜ ਪ੍ਰਤੀਤ ਰਖਦੇ ਹੈਨ, ਤੇ ਓਨਾਂ ਨੂੰ ਵਾਹਗੁਰੂ ਤੁਰਤੁ ਹੀ ਆਪਣੀ ਪ੍ਰੇਮ ਭਗਤਿ ਦੇ ਕੇ ਉਧਾਰੁ ਕਰ ਲੈਂਦਾ ਹੈ। ਗੁਰੂ ਨਾਨਕ ਜੀ ਦਾ ਔਤਾਰ ਜਗਤ ਦੇ ਉਧਾਰਨ[164] ਵਾਸਤੇ ਹੀ ਹੋਇਆ[165] ਹੈ। ਜੇਹੜੇ ਤਾਂ ਰਖੀਸਰ ਮੁਨੀਸੁਰ ਗੋਸਟਾ ਕਰਿਕੇ ਉਧਾਰ ਕੀਤੇ ਹੈਨ, ਉਨਾ ਦੀ ਤਾਂ ਸੰਖਿਆ[166] ਗਣੀ ਨਹੀ ਜਾਂਦੀ, ਪਰ ਜਿਤਨੇ ਸਿਖਾ ਦਾ (ਸਬਦ ਕਰਿ)[167] ਉਧਾਰ ਹੋਇਆ ਹੈ, ਤੇ ਓਨਾ ਦੇ ਪਿਛੇ ਸਭ ਦੇਸ ਦਾ ਉਧਾਰੁ ਹੋਇਆ ਹੈ ਓਹ ਭੀ ਸਭੇ ਨਹੀਂ ਗਣੇ ਜਾਂਦੇ, ਪਰੁ ਜੇਹੜੇ[168] ਮੇਰੇ ਸਮਝਨ ਵਿਚ ਆਵਦੇ ਹੈਨ ਤਿਨਾਂ ਦੇ ਨਾਉ ਥਾਉ ਮੈ ਤੁਸਾਨੂ ਉਚਾਰੁ ਕਰ ਕੇ ਸੁਣਾਵਦਾ ਹਾਂ ॥੧੨॥

---

161. ਪ੍ਰਸਿੰਨ—ਖ ਪੋਥੀ (27/ੳ)
162. ਤਕ—ਗ ਪੋਥੀ (37/ੳ)
163. ਖਾਂਦੇ—ਗ ਪੋਥੀ (37/ਅ)
164. ਉਧਾਰ—ਖ ਪੋਥੀ (27/ਅ)
165. ਹੋਆ—ਖ ਪੋਥੀ (27/ਅ)
166. ਸੰਖਯਾ—ਖ ਪੋਥੀ (27/ਅ)
167. "ਸਬਦ ਕਰਿ' ਪਾਠ ਗ ਪੋਥੀ ਵਿਚੋਂ 38/ੳ ਤੋਂ ਪਾਇਆ ਹੈ।
168. ਜੇੜੇ--ਗ ਪੋਥੀ (38/ੳ)

## ਪਉੜੀ ੧੩

## (ਪਹਿਲੀ ਪਾਤਸ਼ਾਹੀ ਦੇ ਸਿੱਖਾਂ ਦੀ ਨਾਮਾਵਲੀ)

ਤਾਰੂ ਪੋਪਟ ਤਾਰਿਆ ਗੁਰਮੁਖਿ ਬਾਲ ਸੁਭਾਇ ਉਦਾਸੀ ।
ਮੂਲਾ ਕੀੜ ਵਖਾਣੀਐ ਚਲਿਤੁ ਅਚਰਜ ਲੁਭਤਿ ਗੁਰਦਾਸੀ ।
ਪਿਰਥਾ ਖੇਡਾ ਸੋਇਰੀ ਚਰਣ ਸਰਣ ਸੁਖ ਸਹਜਿ ਨਿਵਾਸੀ ।
ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ ।
ਪਿਰਥੀ ਮਲੁ ਸਹਗਲੁ ਭਲਾ ਰਾਮਾ ਡਿਡੀ ਭਗਤਿ ਅਭਿਲਾਸੀ ।
ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ ।
ਮਾਲੋ ਮਾਂਗਾ ਸਿਖ ਦਇ ਗੁਰਬਾਣੀ ਰਸਿ ਰਸਿਕ ਬਿਲਾਸੀ ।
ਸਨਮੁਖਿ ਕਾਲੂ ਆਸ ਧਾਰ ਗੁਰਬਾਣੀ ਦਰਗਹ ਸਾਬਾਸੀ ।
ਗੁਰਮਤਿ ਭਾਉ ਭਗਤਿ ਪਰਗਾਸੀ ।੧੩।

ਤਿਸ ਦਾ ਵੀਚਾਰਿ—

### ਸਾਖੀ ਪਹਿਲੀ ਚਲੀ (ਤਾਰੂ ਪੋਪਟ)

ਤਾਰੂ ਪੋਪਟ ਸਿਖ ਪਹਿਲੀ ਪਾਤਸਾਹੀ ਨੂੰ ਮਿਲਿਆ[1] ਹੈ । ਬਰਸਾਂ[2] ਦਸਾਂ ਦੀ ਆਰਜਾ ਉਸ ਦੀ ਹੈਸੀ[3] । ਸਾਹਿਬ ਦੇ ਦਰਸਨ ਨੂ ਆਇਆ ਤੇ ਅਰਦਾਸ ਕੀਤੀਅਸੁ : ਜੋ ਗਰੀਬ ਨਿਵਾਜ : ਜੀ ਅਸਾ** ਸੁਣਿਆ ਹੈ, ਜੋ ਸੰਤਾਂ ਨੂੰ ਮਿਲਦਾ ਹੈ ਤਿਸ ਨੂ ਸਾਂਤਿ ਪਰਾਪਤਿ ਹੋਦੀ ਹੈ; ਮੈਂ ਭੀ ਤੁਸਾਡੀ ਸਰਣਿ ਆਇਆ ਹਾਂ । ਤਾਂ ਸਾਹਿਬ ਬਚਨ ਕੀਤਾ : ਭਾਈ ਤਾਰੂ ਅਜੇ ਤੇਰੀ ਛੋਟੀ ਅਵਸਥਾ ਹੈ, ਤੁਧ ਆਪਣੇ ਘਰੁ ਬਾਰ ਦਾ ਸੁਖ ਤਾਂ[4] ਕੋਈ ਨਹੀਂ ਮਾਣਿਆ, ਤੈਨੇ[5] ਪਰਮੇਸਰ ਜੀ* ਦੀ ਗਲਿ ਕਿਥੋ ਜਾਤੀ ਹੈ ? ਤਾਂ ਅਗੋ ਬੋਲਿਆ :

---

1. ਮਿਲਆ—ਖ ਪੋਥੀ (28/ਅ)
2. ਬ੍ਰਸਾਂ—ਖ ਪੋਥੀ (28/ਅ)
3. ਸੀ—ਗ ਪੋਥੀ (39/ੳ)
4. ਗ ਪੋਥੀ (39/ਅ) ਸੁਖ ਤੋਂ ਬਾਅਦ 'ਤਾਂ' ਸ਼ਬਦ ਅਧਿਕ ਹੈ ।
5. ਤੋਂ—ਗ ਪੋਥੀ (39/ਅ)

ਜੋ ਜੀ ਮੇਰੀ ਮਾਈ[6] ਅਗਨਿ ਜਲਾਵਣਿ ਲਗੀ ਸੀ, ਜੋ ਪਹਿਲੇ ਨਿਕੀਆਂ ਲਕੜੀਆਂ ਨੂੰ ਅਗਨਿ ਲਗੀ ਤਾਂ ਪਿਛੋਂ ਵਡੀਆ ਭੀ ਬਲੀਆ, ਤਾ ਮੇਰੇ ਮਨੁ ਵਿਚਿ ਭਉ[7] ਆਇਆ ਜੋ ਮੈਂ ਭੀ ਸਾਧਾ ਨੂੰ ਮਿਲਾ ਜੋ ਮੇਰਾ ਭੀ ਕਲਿਆਣੁ ਹੋਵੈ[8] । ਮਿਰਤ ਦਾ ਵਿਸਾਹੁ ਕਿਛੁ[9] ਨਹੀਂ । ਕਿ ਜਾਣੀਦਾ ਹੈ ਜੋ ਛੋਟੇ ਨੂੰ ਅਗੇ ਦੇ ਮ੍ਰਿਤ** ਆਵੈ । ਤਾਂ ਸਾਹਿਬ ਬਚਨੁ ਕੀਤਾ : ਭਾਈ ਤਾਰੂ ਤੂ ਕੁਲਤਾਰੂ ਹੋਵੇਗਾ । ਧਰਮ[10] ਦੀ ਕਿਰਤ ਕਰਿਕੇ ਵੰਡ ਖਾਵਣਾ, ਤੇ ਜੋ ਸਵਾਸ ਅੰਦਰਿ ਆਵੈ ਸੋ [11]ਵਾਹਿਗੁਰੂ ਜਪਣਾ ਤੇ ਬਾਹਰਿ ਜਾਵੈ ਤਾਂ ਵਾਹਿਗੁਰੂ ਜਪਣਾ ਤੇ ਮਨੁ ਰਾਗੁ ਦਵੈਖ ਥੀ ਸੁਧ ਕਰਣਾ । ਇਕ[12] ਰਾਜੇ ਨੇ** ਫਟਕ ਦਾ ਮੰਦਰ ਬਣਾਇਆ ਸੀ ਤੇ ਇਕਸ ਦਿਵਾਲ[13] ਵਿਚ ਮੂਰਤਾਂ ਸੁਵਰਨ ਦੀਆਂ ਤੇ ਨਗਾਂ ਨਾਲ* ਜੜੀਆ[14] ਸੀ । ਤੇ ਇਕਨਾ ਨੇ ਦੂਜੀ ਦੇਵਾਲ[15] ਘੋਟ ਕੇ ਸੁਧ ਕੀਤੀ, ਸਭੇ ਮੂਰਤਾ ਓਸੇ ਵਿਚਿ ਭਾਸਣ ਲਗੀਆਂ** । ਤਾ ਤੇ** ਰਿਦੇ ਸੁਧ ਵਿਚ ਸਭੇ ਗੁਣ ਭਾਸਤੇ[16] ਹੈਨਿ । ਇਸੇ ਤਰਾਂ ਭਾਈ ਤਾਰੂ ਵਰਤੇ, ਧਰਮ ਦੀ ਕ੍ਰਿਤ ਕਰੇ ਤੇ ਸਦਾ ਭਜਨ ਕਰੇ, ਆਇਆ ਸਿਖਾ ਦੀ ਸੇਵਾ[17] ਕਰੇ, ਤੇ ਤੁਰਨਿ ਤਾ ਨਾਲਿ ਜਾਇਕੇ ਪਹੁੰਚਾਇ ਆਵੇ । ਸਭਣਾ ਨਾਲਿ ਭਾਉ ਭਗਤਿ ਕਰੇ । ਤਿਸ ਦਾ ਉਧਾਰੁ ਇਸੇ [18] ਤਰਾ ਹੋਇਆ [18] ॥੧॥

### ਮੂਲੇ ਕੀੜ ਦੀ ਸਾਖੀ

ਮੂਲਾ ਕੀੜ[19] ਭੀ ਪਹਿਲੀ ਪਾਤਸਾਹੀ ਗੁਰੁ ਨਾਨਕ ਜੀ ਨੂੰ ਮਿਲਿਆ ਸੀ,

---

6. ਮਾਤਾ— ਗ ਪੋਥੀ (38/ਅ)
7. ਭੈਂ—ਖ ਪੋਥੀ (29/ੳ) ਭੈ—ਗ ਪੋਥੀ (39/ਅ)
8. 'ਕਿ ਜਾਣੀਏ ਜੋ ਛੋਟੇ ਨੂੰ ਹੀ ਅਗੋ ਦੇ ਮ੍ਰਿਤ ਆਵੇ ।'—ਪੋਥੀ ਖ (29/ੳ) ਕਿ ਜਾਣੀਦਾ ਜੋ ਛੋਟੇ ਨੂੰ ਅਗਦੋਂ ਆਵੇ । —ਪੋਥੀ ਗ (39/ਅ)
9. ਕੁਛ—ਗ ਪੋਥੀ (40/ੳ)
10. ਧਰਮ—ਖ ਪੋਥੀ (29/ਅ)
11. 'ਵਾਹ ਜਪਣਾ ਤੇ ਬਾਹਰਿ ਆਵੈ ਤਾਂ ਗੁਰੂ ਜਪਣਾ—ਗ ਪੋਥੀ (40/ੳ)
12. ਏਕ—ਖ ਪੋਥੀ (29/ਅ)
13. ਦਿਵਾਰ—ਖ ਪੋਥੀ (29/ਅ)
14. ਜੜਾਈਆਂ—ਗ ਪੋਥੀ (40/ਅ)
15. ਦਿਵਾਰ—ਖ ਪੋਥੀ (29/ਅ) ਦਿਵਾਲ—ਗ ਪੋਥੀ (40/ਅ)
16. ਭਾਸਦੇ—ਗ ਪੋਥੀ (40/ਅ)
17. ਸੇਵਾ ਤੋਂ ਅਗੇ 'ਟਹਿਲ' ਸਬਦ ਅਧਿਕ ਹੈ ।
18. ਕਰਿ ਹੋਆ—ਗ ਪੋਥੀ (41/ੳ)
19. ਕੀੜਾ—ਪੋਥੀ ਗ (41/ੳ)

ਉਸ** ਨੇ** ਅਰਦਾਸ ਕੀਤੀ ਜੋ ਬਚਨ ਹੋਇਆ ਹੈ :

"ਚੰਚਲ ਚਾਇ ਨ ਜਾਇ ਤਮਾਸੇ ।
ਜੂਏ ਜਾਇ ਨ ਖੇਲੇ ਪਾਸੇ" ।

ਤਿਸ ਦਾ ਵੀਚਾਰੁ—

ਤਾਂ ਬਚਨੁ ਹੋਇਆ ਜੋ** ਅਗਲੇ ਜੁਗਾ ਵਿਚਿ ਜੂਆ ਰਾਜੇ ਵੰਗਾਰਕੇ ਖੇਲਦੇ ਸਨ ਤੇ ਮੰਗਲਾਚਾਰਿ ਤੇ ਵੇਸਵਾ ਆਦਕਾਂ ਦਾ** ਕੌਤਕ ਦੇਖਦੇ ਹੈ ਸਨ[20] ਤੇ ਹੁਣ ਕਲਜੁਗ ਵਿਚ ਮਿਰਜਾਦਾ ਸਿਖੀ ਦੀ ਸੇਵਾ ਠਹਿਰਾਈ ਹੈ, ਜੋ ਜੂਐ ਕਰਕੇ ਵਡੀਆਂ ਅਪਦਾ ਹੋਦੀਆਂ ਹਨ । ਜੋ (ਸਾਧ ਹੋਵੇ)[21] ਸਿਖੁ ਹੋਵੇ ਸੋ ਜੂਐ ਤੇ ਵੇਸਵਾ ਦਾ ਤਿਆਗੁ ਕਰੇ ।[22] ਤੇ ਸਿਖਾ ਨੂੰ ਗੁਰਦੇਵ ਰੂਪ ਕਹਿ ਕੇ ਜਾਣੇ ਤੇ ਸਬਦਿ ਨਾਲਿ ਪ੍ਰੀਤਿ ਕਰੇ । ਰਾਗੁ ਪਾਇਕੇ ਸਬਦਿ ਨੂੰ ਗਾਵੇ ਤੇ ਧਰਮੁ ਦੀ ਕਿਰਤਿ ਕਰੇ ਤੇ ਸਿਖਾ ਨੂੰ ਤਨ ਮਨ ਧਨ ਕਰ ਕੇ** ਰੀਝਾਵੇ । ਕਈ ਸਿਖ ਦਿਨੇ ਆਵਨਿ[23] ਕਈ ਸਿਖ ਰਾਤੀ ਆਵਨਿ । ਪ੍ਰਸਾਦਿ ਦੀ ਲੋੜ ਵਾਲੇ ਨੂੰ ਪ੍ਰਸਾਦਿ **ਰੀਝ ਨਾਲ** ਖਵਾਏ[24] ਬਸਤਰਿ ਦੀ ਲੋੜ ਵਾਲੇ ਨੂੰ ਬਸਤਰਿ ਦੇਵੇ । ਇਕੁ ਠਗ ਸੀ ਉਹੁ ਸਬਦੂ ਬਾਣੀ ਬਹੁਤੀ ਕੰਠਿ ਕਰ ਕੇ ਮੂਲੇ ਦੇ ਘਰਿ ਆਇਆ । ਅਤੇ* ਮੂਲੇ ਬਹੁਤੁ ਸੇਵਾ ਟਹਿਲ ਕੀਤੀ । ਤੇ ਰਾਤ ਨੂੰ ਸੂਲੇ ਦੀ ਸਿਖਣੀ ਆਪਣੇ ਭੂਖਣਿ ਲਾਹਿ ਕੇ ਆਲੇ ਦੇ ਵਿਚਿ ਡਬਾ ਭੂਖਣਾ ਦਾ ਰਖਕੇ ਸੋ ਰਹੀ, ਤੇ ਮੂਲਾ ਭੀ ਸੋਇ ਰਹਿਆ । ਤਾਂ ਠਗੁ ਉਠਿ ਕੇ ਡਬਾ ਭੂਖਣਾ ਦਾ ਲੈ ਕੇ ਉਠਿ ਚਲਿਆ । ਹਵੇਲੀ ਦੇ ਬਾਹਰ ਦਰਵਾਜ਼ੇ ਨੂੰ ਤਾਲਾ ਲਗਾ ਹੋਇਆ ਸੀ ਤੇ ਤਾਲੀ ਮੂਲੇ ਦੇ ਪਾਸ ਹੈਸੀ:[25]** ਜੇ ਓਥੋਂ ਫਿਰਿ ਆਇਆ ਤਾ ਡਬਾ ਬਾਹਰਿ ਹੀ ਛਡਿ ਆਇਆ । **[25] ਤਾ ਮੂਲੇ ਨੂੰ ਕਹਿਆ : ਮੈ ਬਾਹਰ ਰਮਨੇ ਜਾਂਦਾ[26] ਹਾਂ ਮੈਨੂੰ ਕੁੰਜੀ ਦੇਹੋ : ਤਾ** ਮੂਲੇ ਕਹਿਆ : *ਜੀ ਤੁਸੀ*

---

20. ਸਿਨ—ਗ ਪੋਥੀ (41/ਅ)
21. 'ਸਾਧ ਹੋਵੇ' ਪੋਥੀ ਗ (41/ਅ) ਤੋਂ ਲੈ ਕੇ ਪਾਇਆ ਹੈ । ਇਹ ਆਧਾਰ ਪੋਥੀ ਅਤੇ ਖ ਪੋਥੀ ਵਿਚ ਨਹੀਂ ਹੈ ।
22. ਤਿਆਗ ਕਰੇ ਤੋਂ ਅਗੇ ਪੋਥੀ ਗ (41/ਅ) 'ਸੰਤਾਂ ਨਾਲ ਪ੍ਰੀਤ ਕਰੇ' ਵਾਕੰਸ਼ ਅਧਿਕ ਹੈ ।
23. ਆਂਵਨ—ਗ ਪੋਥੀ (42/ੳ)
24. ਖੁਲਾਵੇ—ਖ ਪੋਥੀ (31/ੳ)
25. ਠਗ ਡਬਾ ਬਾਹਰ ਛੋਡਕੇ ਫਿਰ ਆਇਆ'—ਗ ਪੋਥੀ (42/ਅ)
26. ਜਾਨਾ—ਗ ਪੋਥੀ (42/ਅ)

ਬਾਹਰ[27] ਨ ਜਾਵਹੁ ਏਥੇ ਹੀ ਰਮਣੇ ਫਿਰੇ,[27] ਮੈਂ ਤੁਹਾਡਾ ਰਮਣਾ ਸੁਟ ਘਤਾਂਗਾ, ਨਾਲੇ ਤਹਾਨੂੰ ਇਸਨਾਨ ਕਰਾਵਾਂਗਾ। ਤਾਂ** ਓਸ ਆਖਿਆ ਮੈਨੂੰ ਜ਼ਰੂਰ ਕੁੰਜੀ ਦੇਹੋ।[28] ਤਾਂ** ਮੂਲੇ ਨਾਲ ਹੋਕੇ[29] ਤਾਲਾ ਖੋਲਿਆ ਤਾਂ ਉਹ ਡਬਾ ਲੈ ਕੇ ਜੋ ਤੁਰਿਆ।[30] ਓਸ ਦੀ ਬਗਲ ਥੀ ਡਬਾ ਢਹਿ ਪਇਆ, ਤਾਂ ਮੂਲੇ ਉਸ ਨੂੰ ਫਿਰ ਡਬਾ ਉਠਾਇ ਦਿਤਾ। ਤੇ[31] ਝਲਾਂਘੁ ਹੋਇਆ ਤਾਂ ਮੂਲੇ ਦੀ ਸਿਖਣੀ ਉਠੀ ਜਾ ਵੇਖੇ[32] ਤਾ [33]ਭੂਖਣਾਂ ਦਾ ਡਬਾ ਹੈ ਨਹੀਂ,[33] ਤਾਂ ਮੂਲੇ ਨੂੰ ਲਗੀ ਪੁਛਣ, ਤਾ** ਮੂਲੇ ਆਖਿਆ ਰਾਤੀ ਚੋਰੁ ਅਸਾਡੇ ਘਰਿ ਪਇਆ ਸੀ, ਓਹੁ ਭੂਖਣ ਲੈ ਗਇਆ ਹੈ ਤੇ **ਸਿਖੁ ਸਰਮਿੰਦਾ ਹੋਇਕੇ ਉਠਿ ਗਇਆ ਹੈ, **ਜੋ ਮਤ ਮੈਨੂੰ ਬਦਨਾਵੀ ਹੋਵੇ। **ਤਾਂ ਓਸ** ਇਸਤ੍ਰੀ ਨੂੰ ਹੋਰ ਭੂਖਣ ਘੜਾਇ ਦਿਤੇ। ਸਾਹਿਬ ਮੂਲੇ ਤੇ ਬਹੁਤੁ ਪਰਸੰਨ[34] ਹੋਏ। ਤੁਧ ਮੇਰਾ ਪੜਦਾ ਢਕਿਆ ਹੈ, ਤੇਰਾ ਪੜਦਾ ਗੁਰੂ ਢਕੇਗਾ। ਤੁਸਾਂ ਸਬਦ ਨੂੰ ਤੇ ਗੁਰੂ ਨੂੰ ਇਕੋ ਰੂਪ ਜਾਨਣਾ[35]। ਸਬਦਿ ਸਤਿਗੁਰਾਂ ਦਾ ਰਿਦਾ[36] ਜਾਣ ਕੇ ਸੁਰਵਨ ਮੁਨਨ ਕਰਨਾ। ਤੇਰਾ ਉਧਾਰ ਹੋਵੇਗਾ ॥੨॥

## ਸਾਖੀ ਹੋਰ ਚਲੀ (ਪ੍ਰਿਥਾ ਖੇੜਾ)

ਪਿਰਥਾ[37] ਤੇ ਖੇੜਾ ਸੋਇਰੀ[38] ਜਾਤਿ ਦੇ ਖਤ੍ਰੀ ਹੈਸਨਿ, ਸਤਿਗੁਰਾਂ ਦੇ ਦਰਸ਼ਨ ਨੂੰ ਕਰਤਾਰਪੁਰ ਆਏ। ਅਗੇ ਬਾਣੀ ਦਾ ਵੀਚਾਰਿ ਹੋਂਦਾ ਸੀ। ਜਿਸ ਵੇਲੇ ਗੁਰੂ ਕੇ ਹਜ਼ੂਰ ਆਇ ਬੈਠੇ ਤਾਂ ਦੋਨੋ ਦਾ ਮਨੁ ਇਕਾਗਰ[39] ਹੋਇ ਗਇਆ।[39] ਸਤਿਗੁਰਾਂ** ਬਚਨੁ ਕੀਤਾ:[40] ਜਿਸ ਕਾਮਨਾ ਵਾਸਤੇ ਤੁਸੀਂ ਆਏ ਹੋ ਸੋ ਮੰਗੋ। **ਤਾਂ ਉਨਾ** ਅਰਦਾਸਿ

———

27. ਇਥੇ ਹੀ ਰਮਣਾ ਫਿਰੋ—ਗ ਪੋਥੀ (42/ਅ), ਫਿਰ ਲੇਵਹੁ'—ਖ ਪੋਥੀ 31/ਅ)
28. ਦੇਵਹੁ—ਖ ਪੋਥੀ (31/ਅ)
29. ਹੋਇਕੇ—ਖ ਪੋਥੀ (31/ਅ)
30. ਟੁਰਿਆ—ਗ ਪੋਥੀ (42/ਅ)
31. ਜਾਂ—ਗ ਪੋਥੀ (43/ੳ)
32. ਦੇਖੋ—ਗ ਪੋਥੀ (43/ੳ)
33. ਭੂਖਣ ਹੈ ਨਹੀਂ—ਗ ਪੋਥੀ (43/ੳ)
34. ਪ੍ਰਸਿੰਨ ਖ ਪੋਥੀ (32/ੳ)
35. ਜਾਣਨਾ—ਗ ਪੋਥੀ (43/ਅ)
36. ਰਿਦੈ —ਖ ਪੋਥੀ (32/ੳ)
37. ਪ੍ਰਿਥਾ—ਗ ਪੋਥੀ (43/ਅ)
39. ਹੋ ਗੈਆ—ਗ ਪੋਥੀ (44/ੳ)
40. ਹੋਆ—ਗ ਪੋਥੀ (64/ੳ)

ਕੀਤੀ : ਗਰੀਬ ਨਿਵਾਜ ਅਸਾਨੂੰ ਆਪਣਿਆ ਚਰਨਾਂ ਦੀ ਸਰਨੀ ਰਖੀਏ ਤੇ ਇਹੁ ਦਾਨੁ ਦਿਚੈ ਜ ਜਗਤਿ ਨੂੰ ਅਸਾਰੁ ਜਾਣ ਕੇ ਅਸੀ** ਮੰਗੀਏ ਕਛ ਨਹੀਂ । ਬਚਨੁ ਹੋਇਆ :— 'ਅਣਮੰਗਿਆ ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ ।'' ਤੇਰੀ ਭਗਤਿ ਦੇ ਭੰਡਾਰ ਤਾਂ ਨਖੁਟਦੇ ਨਹੀ, ਅਗੇ ਭੀ ਸਿਖ[41] ਖਾਇਕੇ ਅਘਾਏ ਹੈ ਤੇ ਹੁਣ ਭੀ ਖਾਂਦੇ ਹਨ ਤੇ** ਅਗੇ ਭੀ ਖਾਵਨਿਗੇ । ਅਸਾਨੂੰ ਇਹੋ ਦਾਨੁ ਦਿਚੈ ਜੇ ਤੇਰਾ ਹੁਕਮ ਅਸਾਨੂ** ਮਿਠਾ ਲਗੇ, ਤੇ** ਹੋਰ ਮੰਗਣ ਦੀ ਆਸਾ ਨਿਵਰਤ ਹੋਵੇ, ਤੇਰੇ ਚਰਨਾ ਦੀ ਸਰਨ ਰਹੀਏ । ਬਚਨੁ ਹੋਆ : ਅਸਾਨੂੰ ਚਰਨ ਸਾਧ ਸੰਗਤਿ ਵਿਚ ਸਦਾ ਰਹਿਦੇ ਹੈਨੁ, ਤੁਸਾਂ[42] ਸਾਧਾਂ ਦੀ ਸੇਵਾ ਟਹਿਲ** ਕਰਨੀ ਤੇ ਧਰਮਸਾਲਾ[43] ਦੁਹਿ ਵੇਲੇ ਟਰਕੇ ਜਾਵਣਾ ਤੇ ਸੰਤਾ ਵਿਚ ਤੇ ਸਤਿਗੁਰਾਂ ਵਿਚਿ[43] ਤੇ ਪਰਮੇਸਰ ਵਿਚ ਭੇਦੁ ਨਹੀਂ ਜਾਣਨਾ ਤੇ ਧਰਮੁ[44] ਦੀ ਕਿਰਤ ਕਰਿਕੇ ਅਥਿਤਾ ਸਿਖਾਂ ਨਾਲ ਵੰਡਿ ਖਾਵਣਾ, ਤੁਸੀ ਸਦਾ ਮੇਰੇ ਚਰਨਾ ਦੀ ਸਰਨ ਹੋ, ਸਰੀਰੁ ਮੇਰਾ ਸਦਗੁਣ ਰੂਪੁ ਹੈ ਤੇ ਸਬਦੁ ਮੇਰਾ ਰਿਦਾ ਹੈ, **ਨਿਰਗੁਣ ਰੂਪ ਹੈ, ਸਰੀਰ ਨਾਲਿ ਮਿਲੋਗੇ ਤਾਂ ਫੇਰਿ ਭੀ ਵਿਛੜੋਗੇ ਤੇ ਜੇ ਸਬਦ ਨਾਲ ਮਿਲੋਗੇ ਤਾਂ ਵਿਛੜੋਗੇ ਨਹੀ ।।੩।।

## ਸਾਖੀ ਹੋਰ ਚਲੀ (ਮਰਦਾਨਾ)

ਇਕੁ ਸਮੇ ਗੁਰੁ ਨਾਨਕ ਜੀ ਰਾਇ ਭੋਏ ਦੀ ਤਲਵੰਡੀ ਬੈਠੇ ਸਿਨ ਤੇ** ਇਕੁ ਡੂਮੁ ਆਇਕੇ ਰਬਾਬੁ ਵਜਾਇਆ ਤੇ ਰਾਗੁ ਅਲਾਪਿਆ, ਤਿਸ ਦਾ ਰਾਗੁ ਸੁਣਿ ਕੇ ਮਨੁ ਇਕਾਗਰ[45] ਹੋਇਆ । ਤਾਂ ਸਾਹਿਬ ਪੁਛਿਆ : ਭਾਈ ਤੇਰਾ ਨਾਉ ਕਿਆ ਹੈ ? ਤਾਂ ਉਸ ਨੇ ਕਹਿਆ : ਜੀ ਮੇਰਾ ਨਾਉ ਦਾਨਾਂ ਮੀਰਾਸੀ ਲੋਕ ਕਹਿਦੇ ਹਨ । ਬਚਨੁ ਹੋਇਆ : ਤੂੰ ਰਬਾਬੁ ਭਲਾ ਵਜਾਇਦਾ[46] ਹੈ [47]ਤੇ ਤੈਨੂੰ ਰਾਗਾਂ ਦੀ[47] ਭਲੀ ਸੋਝੀ ਹੈ, ਪਰੁ **ਜੇ ਤੂੰ ਅਸਾਡਾ ਸੰਗ ਕਰੇ ਤੇ ਏਹੁ ਰਾਗ ਸਬਦੁ ਪਾਇਕੇ ਗਾਵੇ, ਤਾਂ** ਅਸੀਂ ਤੇਰਾ ਦੀਨ ਦੁਨੀਆਂ ਵਿਚਿ ਉਧਾਰੁ ਕਰੀਏ । ਤਾਂ ਉਸ ਆਖਿਆ : ਜੀ ਅਸੀਂ ਧਨੀ ਲੋਕਾਂ ਨੂੰ ਰਾਗੁ ਸੁਣਾਇਕੇ ਚਾਰ ਪੈਸੇ [48]ਲਿਆਵਦੇ ਹੈ[48] ਆਪਣੇ ਪੁਤ੍ਰਾਂ ਧੀਆਂ ਵਿਚ ਬੈਠਿਕੇ ਦੁਨੀਆਂ ਦੀ ਗੁਜਰਾਨ

---

41. ਸੰਤ—ਗ ਪੋਥੀ (44/ੳ)
42. ਸੰਤ ਸ਼ਬਦ ਵਾਧੂ ਹੈ । ਗ ਪੋਥੀ (44/ਅ)
43. 'ਜਾਣਾ ਤੇ ਸਤਸੰਗ ਤੇ ਗੁਰ ਪਰਮੇਸਰ'—ਗ ਪੋਥੀ (44/ਅ)
44. ਧਰਮ—ਖ ਪੋਥੀ (33/ਅ)
45. ਪ੍ਰਸੰਨ—ਗ ਪੋਥੀ (45/ੳ)
47. ਵਜਾਂਵਦਾ—ਗ ਪੋਥੀ (45/ਅ)
46. ਤੇ ਰਾਗ ਦੀ ਤੈਨੂੰ—ਗ ਪੋਥੀ (45/ਅ)
48. ਲੈ ਆਵਨੇ ਹਾਂ—ਖ ਪੋਥੀ (34/ਅ) ਲਿਆਵਨੇ—ਗ ਪੋਥੀ 45/ਅ)

ਕਰਦੇ ਹਾਂ ਤੇ ਪੰਜ ਵੇਲੇ ਨਿਮਾਜ ਪੜ੍ਹਦੇ ਹਾਂ ਤੇ ਤੀਹ ਰੋਜੇ ਰਮਜਾਨ ਨੂ ਰਖਦੇ ਹਾਂ, ਅਸਾਡਾ ਦੀਨ ਦਾ ਭਲਾ ਹੁੰਦਾ ਹੈ, ਅਤੇ ਤੂੰ ਉਦਾਸੀ ਕੀਤੀ ਚਾਹਿਨਾ ਹੈ : ਅਸੀਂ ਜੇ ਤੇਰੇ ਨਾਲਿ ਲਗਾਂਗੇ, ਤਾਂ ਦੁਨੀਆਂ ਦੇ ਜੋ ਕਟੰਬੀ ਲੋਗ ਹੈਨਿ, ਸੇ ਤਾਂ ਸਭ ਭੁਖ ਨਾਲਿ ਮਾਰਿ ਜਾਵਨਿਗੇ ਤੇ ਅਗੋਂ ਨਿਵਾਜ ਰੋਜਾ ਭੀ ਨ ਹੋਹੇਗਾ। ਦੀਨੁ **ਭੀ ਤੇ** ਦੁਨੀਆਂ ਭੀ ਅਸਾਡੇ ਏਵੇ ਜਾਵੇਗੇ[49] : ਤੁਸੀ ਉਧਾਰ ਕਿਸ ਤਰਾ ਕਰੋਗੇ : ਤਾ** ਸਾਹਿਬ ਬਚਨ ਕੀਤਾ : ਭਾਈ ਦਾਨਿਆਂ ਤੂੰ ਦਿਵਾਨਾ ਹੋਇਆ ਹੈ। ਸਾਰੀ ਸ੍ਰਿਸਟਿ[50] ਦੀ ਪਾਲਨਾ ਈਸਰ ਕਰਦਾ ਹੈ ਕਿ ਤੂ ਕਰਦਾ ਹੈ ? ਏਹੁ ਦਿਵਾਨਿਆ ਦੀ ਬ੍ਰਿਤਿ ਹੈ ਜੋ ਤੁਧ ਆਪਣੇ ਸਿਰ ਤੇ ਕੁਟੰਬੀਆ ਦਾ ਭਾਰੁ ਚੁਕਿ ਲੀਤਾ ਹੈ, ਨਹੀਂ ਤਾਂ ਸਭਣਾਂ ਜੀਆਂ ਦੀ ਪਾਲਨਾ ਆਪ ਵਾਹਗੁਰੂ ਜੀ* ਕਰਦਾ ਹੈ। ਤੇ ਦੂਜਾ ਤੁਧ ਕਹਿਆ ਜੋ ਨਿਮਾਜ ਰੋਜਾ ਕਰਿਕੇ ਮੇਰੇ ਦੀਨ ਦਾ ਭਲਾ ਹੋਵੇਗਾ, ਤਾ** ਆਖਿ ਵੇਖਾ ਨਿਮਾਜ ਤੇ ਰੋਜੇ ਦਾ ਅਰਥੁ ਕਿਆ ਹੈ ਤੇ ਕਿਤਨੇ ਵੇਲੇ ਇਹ ਨਿਮਾਜ ਤੇ ਰੋਜਾ ਜਗਤਿ ਵਿਚ ਆਵਦਾ ਹੈ ? **ਤਾ ਅਗੋ** ਉਸ ਡੂਮ[51] ਆਖਿਆ ਜੀ ਨਿਮਾਜ ਤੇ ਰੋਜੇ ਦਾ ਅਰਥੁ ਤਾ ਮੈਂ ਨਹੀਂ ਜਾਣਦਾ, ਪਰੁ ਇਤਣਾ ਜਾਣਦਾ ਹਾਂ ਜੋ ਪੰਜ ਵੇਲੇ ਨਿਮਾਜ ਨਿਤ ਆਵਦੀ ਹੈ, ਤੇ** ਇਕ ਮਹਿਨਾ[52] ਰਮਜਾਨ ਦੇ ਰੋਜੇ ਨਿਤ ਬਰਸ ਦੇ ਬਰਸ ਜਗਤਿ ਵਿਚਿ ਆਵਦੇ ਹਨਿ।[52] ਤਾਂ** ਬਚਨੁ ਹੋਇਆ ਹੋਰਸ ਵੇਲੇ ਨਿਮਾਜ ਤੇ ਰੋਜੇ ਕਿਥੇ ਰਹਿਦੇ ਹਨ। ਤਾਂ** ਉਸ ਆਖਿਆ ਜੀ ਉਹੁ ਖੁਦਾਇਦੇ ਘਰ ਰਹਿੰਦੇ ਹਨ। ਬਚਨ ਹੋਆ ਖੁਦਾਇ ਦਾ ਘਰ ਕੌਨੁ ਹੈ ? ਓਸ ਆਖਿਆ ਜੀ ਮੈ ਤਾ ਡਿਠਾ ਨਹੀਂ।[53] ਤਾ** ਸਾਹਿਬ ਬਚਨ ਕੀਤਾ : ਖੁਦਾਇ ਦਾ ਘਰਿ ਸੰਤਾਂ ਦਾ ਰਿਦਾ ਹੈ ਤੇ ਸੰਤ ਖੁਦਾਇ ਦੇ ਰਿਦੇ ਵਿਚਿ ਵਸਦੇ ਹਨ; ਜੋ ਸਵਾਸ ਸਵਾਸ ਵਾਹਿਗੁਰੂ ਕਾ ਨਾਮੁ ਜਪਦੇ ਹਨ ਸਦਾ ਨਿਮਾਜ ਓਨਾਂ ਦੇ ਰਿਦੇ ਵਿਚਿ ਵਸਦੀ ਹੈ। ਤੇ ਪੰਜ ਵੇਲੇ ਜਗਤ ਵਿਚ ਆਵਦੀ ਹੈ ਤੇ** ਸੰਤ ਜੋ ਸੰਜਮ ਨਾਲਿ ਸਦਾ ਅਹਾਰੁ ਕਰਦੇ ਹਨਿ, ਸਦਾ ਰੋਜੇ ਓਨਾ ਦੇ ਘਰ ਰਹਿੰਦੇ ਹੈਨ। ਤੇ ਇਕ ਮਹੀਨਾ ਜਗਤ ਵਿਚ ਆਵਦੇ ਹਨ ਜੋ ਸੰਤਾਂ ਦਾ ਸੰਗੁ ਕਰਦੇ ਹਨਿ ਓਨਾ ਨੂ ਸੰਜਮੁ ਪ੍ਰਾਪਤਿ ਹੁੰਦਾ ਹੈ। ਉਨਾ ਨੂੰ ਸਦਾ ਨਿਮਾਜ ਰੋਜੇ ਦਾ ਫਲੁ ਹੁੰਦਾ ਹੈ ਤਾਂ ਅਗੋਂ ਉਸ ਡੂਮ ਕਹਿਆ ਜੀ ਤੁਸਾਂ ਜੋ ਨਿਮਾਜ ਰੋਜੇ ਦਾ ਅਰਥੁ ਕਹਿਆ ਸੀ, ਸੋ ਭੀ ਅਸਾਨੂ ਕਿਰਪਾ ਕਰਿਕੇ ਸੁਣਾਵਹੁ।[54] ਤਾ ਸਾਹਿਬ ਬਚਨ ਕੀਤਾ** ਸੁਣੁ ਦਾਨਿਆ

---

49. ਜਾਵਨਗੇ—ਗ ਪੋਥੀ (46/ੳ)
50. ਸ੍ਰਿਸ਼ਟ—ਗ ਪੋਥੀ (46/ਅ)
51. ਡੋਮ—ਗ ਪੋਥੀ (47/ੳ)
52. 'ਬਰਸ ਰਮਜਾਨ ਦਾ ਰੋਜੇ ਆਂਵਦੇ ਹੈਨ—ਗ ਪੋਥੀ (47/ੳ)
53. ਜੀ—ਖ ਪੋਥੀ (35/ਅ) 'ਨਹੀਂ' ਸ਼ਬਦ ਤੋਂ ਬਾਅਦ ਅਧਿਕ ਹੈ।
54. ਸੁਣਾਵੋ—ਗ ਪੋਥੀ (43/ੳ)

ਮਹਾਰਾਜ ਪੁਛਨਿਗੇ, ਤੁਸਾਨੂੰ ਜੁ ਮਨੁਖਾ ਜਨਮ ਦਿਤਾ ਸੀ ਤੇ ਸਭ ਪਦਾਰਥ ਦਿਤੇ ਸਿਨ ਚੌਵੀ ਹਜਾਰ ਸਵਾਸ ਤੁਸਾਡਾ ਨਿਤ ਅਜਾਈ ਜਾਂਦਾ ਸੀ, ਤੁਸਾ ਮਹਾਰਾਜ ਦਾ ਭਜਨ ਕਿਉ ਨ ਕੀਤਾ ਤੇ ਪਦਾਰਥ ਗੋਬਿੰਦ ਦੀ ਨਮਿਤਿ ਕਿਤੇ ਨਹੀ ਦਿਤੇ ਤਾ** ਤੁਸੀਂ ਸਾਮਣੇ ਦੇਖਿ ਨ ਸਕੋਗੇ ਤੇ ਹਥ ਦੋਨੋ ਕਮਰ ਤੇ ਰਖ ਕੇ ਖੜੇ ਰਹੋਗੇ। ਤਾ ਫਰੇਸਤਿਆਂ ਨੂ ਆਗਿਆ ਹੋਈ[55] ਏਨਾਂ ਨੂੰ ਮਾਰੋ, ਤਾਂ** ਮਾਰੀਂਦੇ ਹੋਏ ਗੋਡਿਆ ਤੇ ਪ੍ਰਣ[56] ਡਿਗ ਪੜੋਗੇ। ਤਾ ਫੇਰਿ ਫਰੇਸਤਿਆਂ ਨੁ ਆਗਿਆ ਹੋਵੇਗੀ, ਫੇਰਿ ਓਹੁ ਮਾਰਨ ਲਗਨਿਗੇ, ਤਾ ਤੁਸੀ ਸਿਰ ਦੇ ਪਰਨੇ ਡਿਗ ਪਵੋਗੇ, ਤਾ ਫਿਰਿ ਉਠਾਇ ਖੜਾ ਕਰਨਿਗੇ। ਫੇਰਿ ਪੁਛਨਿਗੇ ਤੁਸਾ[75] ਆਰਜਾ ਬਿਰਥੀ ਕਿਉਂ ਗਵਾਈ ਜਦ ਦੋਇ ਤਿਨ ਵੇਰੀ ਮਾਰ ਕੇ **ਰੁਠਾਈਅਨਗੇ[53] ਤਾ ਤੁਸੀ ਸਜੇ ਪਾਸੇ ਦੇਖੋਗੇ। ਓਥੇ ਗੁਰ ਪੀਰ ਮੁਰਸਦ ਪਕੰਬਰ ਖੜੋਤੇ ਹੋਵਨਿਗੇ, ਤਾ** ਉਨਾ[59] ਅਗੇ ਤੁਸੀ ਬੇਨਤੀ ਕਰੋਗੇ, ਜੋ ਅਸੀਂ ਤੁਸਾਡੇ ਸਿੱਖ ਮੁਰੀਦ ਹੋਏ ਸਾਂ ਹੁਣ ਤੁਸੀ ਅਸਾਨੂ ਛਡਵਾਉ। ਤਾ ਅਗੋ ਗੁਰ ਪੀਰ ਆਖਿਨਗੇ : ਜਿਸ ਵੇਲੇ ਤੁਸਾਡੇ ਸਰੀਰ ਅਰੋਗ ਹੈਸਨਿ ਤਾਂ ਤੁਸਾਨੂ ਅਸੀ ਪੁਕਾਰਕੇ ਕਹਿਦੇ ਸਾਂ ਜੁ ਤੁਸੀ ਮਹਾਰਾਜ ਦਾ ਭਜਨੁ ਕਰਹੁ, ਪਰਮੇਸਰ ਨਮਿਤਿ ਦਾਨ ਦੇਵਹੁ, ਸੰਤਾਂ ਦੀ ਸੇਵਾ ਕਰਹੁ, ਓਸ ਵੇਲੇ ਅਸਾਡਾ ਕਹਿਆ ਮੰਨਦੇ ਨਹੀ[60] ਸੇ ਤੇ ਆਪਣਿਆ ਕੁਟੰਬੀਆਂ ਨੂੰ ਮਿਤ੍ਰ ਜਾਣਦੇ ਸੇ, ਹੁਣ ਭੀ ਓਨਾ ਨੂ ਹੀ ਆਖੋ।[61] ਤਾ ਤੁਸੀ ਬਾਂਏ ਪਾਸੇ ਦੇਖੋਗੇ ਤਾਂ ਓਥੇ ਅਗੇ ਕੁਟੰਬੀਆਂ ਨੂੰ ਮਾਰੀਦੇ ਹੋਵਿਨਗੇ ਤਾ ਓਹੁ ਆਖਿਨਗੇ ਅਸੀ ਆਪਣਿਆਂ ਕਰਮਾ ਨੂ ਪਕੜੇ ਹੋਏ ਹਾ। ਤਾ ਤੁਸੀ ਦੁਹੀ ਪਾਸੇ ਨਿਰਾਸ ਹੋ ਕੇ ਫੇਰ ਮਹਾਰਾਜ ਦੇ ਅਗੇ ਹਥਿ ਅੜੋਗੇ,[62] ਜੇ ਹੁਣ ਤੂ ਅਸਾਨੂ ਬਖਸ਼। ਜਿਵੇਂ ਚੋਰ ਨੂ ਪਕੜਕੇ ਅਨੇਰੀ ਕੋਠੀ[63] ਵਿਚ [64]ਪਾਇ ਦੇਈਦਾ[64] ਹੈ, ਤਿਵੇ ਤੁਸਾ ਥੀ ਰੋਜੇ ਬ੍ਰਤ ਕਰਾਈਅਨਿਗੇ। ਤੇ ਜੇ ਹੁਣ ਤੂ ਮਰਦਾਨਾ ਹੋਵੇ ਤੇ ਸੰਤਾ ਦਾ ਸੰਗੁ ਕਰੇ, ਤੇ ਸਬਦਿ

———

55. ਹੋਵੇਗੀ—ਗ ਪੋਥੀ (48/ਅ)
56. ਪ੍ਰਣੈ—ਖ ਪੋਥੀ (37/ੳ)
57. ਤੁਸੀਂ—ਖ ਪੋਥੀ (37/ੳ)
58. ਉਠਾਈਓਗੇ—ਖ ਪੋਥੀ (37/ੳ)
59. ਉਨਾ ਦੇ—ਗ ਪੋਥੀ (49/ੳ)
60. ਨਾਂ—ਗ ਪੋਥੀ (49/ਅ)
61. ਗ ਪੋਥੀ—(50/ੳ) 'ਆਖੋ' ਸ਼ਬਦ ਉਨਾ ਨੂੰ ਤੋਂ ਪਹਿਲਾਂ ਹੈ
62. ਜੋੜੋਗੇ—ਗ ਪੋਥੀ (50/ੳ)
63. ਕੋਠੜੀ—ਗ ਪੋਥੀ (50/ੳ)
64. ਪਾਈਦਾ ਗ ਪੋਥੀ (50/ੳ)

ਪਾਇਕੇ ਰਾਗ[65] ਨੂ** ਗਾਵੇਂ, ਤਾਂ ਤੇਰਾ ਅਸੀ ਦੁਹਾਂ ਲੋਕਾ ਦਾ ਕਾਰਜੁ ਕਰਾਗੇ। ਓਸ ਆਖਿਆ : ਜੀ ਜਿਵੇ ਤੁਸਾਡੀ ਰਜਾਇ ਹੋਵੈ। ਤਾ ਬਚਨੁ ਹੋਆ ਤੇਰਾ ਨਾਉ ਅਸਾਂ ਮਰਦਾਨਾ ਰਖਿਆ ਹੈ, ਵਾਹਿਗੁਰੂ ਦਾ ਭਜਨੁ ਕਰੁ, ਤੇਰੇ ਕੁਟੰਬੀਆਂ ਦੀ **ਭੀ ਤੇ** ਤੇਰੀ ਭੀ** ਅਸੀਂ ਖਬਰ ਲੇਵਾਂਗੇ[66] ਤਾ ਮਰਦਾਨਾ ਬਾਬੇ ਦੇ ਨਾਲਿ ਹੋਇਆ। ਤਾ** ਬਾਬਾ ਬੋਲਿਆ :—

ਪੰਜ ਨਿਵਾਜਾ ਵਖ਼ਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲੁ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿਕੇ ਤਾਂ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰੁ ਕੂੜੇ ਕੂੜੀ ਪਾਇ ॥

ਤਾ ਬਾਬੇ ਆਖਿਆ ਮਰਦਾਨਿਆ ਪਹਿਲੀ ਨਿਵਾਜ ਸਚੁ ਬੋਲਣਾ, ਸਚ ਕਮਾਵਣਾ। ਦੂਜੀ ਨਿਵਾਜ ਧਰਮ ਦੀ ਕਿਰਤ ਕਰਿ ਖਾਵਣੀ ਤ ਮਨ ਨੂੰ ਗੁਰਾ ਦੇ ਚਰਨਾ ਦੀ ਕਰਦ ਕਰ ਕੁਹਣਾ, ਹਲਾਲ ਕਰਣਾ। ਤੀਜਾ ਸਭਸੇ ਦਾ ਭਲਾ ਚਿਤਵਨਾ ਤੇ** ਪਰਮੇਸਰ ਦੇ ਨਮਿਤ[67] ਵੰਡਿ ਖਾਵਣਾ। ਚੌਥੇ ਸੁਧ ਮਨਸਾ ਰਖਣੀ, ਕਿਵੇਂ ਮਹਾਰਾਜ ਦੇ ਨਾਮ ਦੀ ਪਰਤੀਤ ਪਰਾਤਤਿ ਹੋਵੇ। ਤੇ** ਪੰਜਵੇ ਜੋ ਸਵਾਸ ਹਨ ਸੋ ਪਰਮੇਸਰ ਦੀ ਸਿਫਤਿ ਵਿਚਿ ਗੁਜਾਰਣੇ। ਆਯੂ ਭਲਿਆਂ ਕਰਮਾਂ ਵਿਚ ਗੁਜਾਰਨੀ ਤੇ ਸੰਤਾ ਦੀ ਟਹਿਲ ਕਰਨੀ। ਏਹੋ ਕਲ਼ਮਾ ਹੈਨਿ, ਜੋ ਇਉਂ ਵਰਤੇਗਾ ਤਾਂ ਦੋਜਕ ਨ ਜਾਵੇਗਾ ।।੪।।

ਸਾਖੀ ਹੋਰ ਚਲੀ (ਪ੍ਰਿਥੀ ਮਲ, ਰਾਮਾ ਡਿਡੀ)

ਪਿਰਥੀ ਮਲੁ ਸਹਿਗਲੁ ਤੇ ਰਾਮਾ ਡਿਡੀ ਏਹ ਭੀ ਬਾਬੇ ਨਾਨਕ ਜੀ ਥੀ ਵਰੁਸਾਏ ਹੈਨ। ਜਿਸ ਦਿਨ *ਓਨਾ ਨੇ* ਪਹਿਲੀ ਪਾਤਿਸਾਹੀ ਦਾ** ਦਰਸਨੁ ਕੀਤਾ ਹੈ, **ਤਾ ਏਨਾ** ਅਰਦਾਸਿ ਕੀਤੀ ਜੋ ਅਸਾਨੂੰ ਅਜੇਹਾ[68] ਸੁਖਾਲਾ ਰਾਹੁ ਦਸੋ ਜੋ ਅਸੀਂ ਵਿਸਨ ਨਾਲਿ ਇਕ ਰੂਪ ਹੋਈਐ। ਤਾ** ਸਾਹਿਬ ਕਹਿਆ ਤਿਨ[69] ਪਰਕਾਰ ਦਾ ਤਪੁ ਹੈ : ਇਕ ਤਾਮਸੀ ਹੈ ਜੋ ਨੰਗਾ ਰਹਿਣਾ, ਭੁਖ਼ਾ ਮਰਣਾ, ਜਲ ਵਿਚ ਬੈਠਣਾ, ਇਸ ਕਰਕ ਭੀ ਜੋ

———

65 ਰਾਗ ਪੋਥੀ (50/ੳ)
ਸ਼ਬਦ ਪਾਇਕੇ ਤੋਂ ਪਹਿਲਾਂ ਆਉਂਦਾ ਹੈ।
66 ਲਾਗੋ — ਗ ਪੋਥੀ (50/ਅ)
67 ਨਮਿਤ — ਖ ਪੋਥੀ (39/ੳ)
68 ਇਜੇਹਾ — ਗ ਪੋਥੀ (52/ੳ)
69 ਤੀਨ · ਗ ਪੋਥੀ (52/ੳ)

ਸਹਿਕਾਮ ਹੈਨ, ਉਨਾਂ ਨੂੰ ਰਿਧਾਂ ਸਿਧਾਂਫੁਰੀਆ ਹੈਨਿ ਤੇ ਜੋ ਨਿਹਕਾਮੁ ਹੈਨਿ ਤਿਨਾ ਦਾ ਰਿਦਾ ਸੁਧੁ ਹੁੰਦਾ ਹੈ । ਪ੍ਰਿਥਮੇ, ਇਹੁ ਤਪੁ ਕਰਨਾ ਕਠਨੁ ਹੈ । ਬਹੁਰੋ ਮਨ ਵਿਚਿ ਕਾਮੁ ਕਰੋਧ ਫੁਰ ਆਵਦਾ ਹੈ। ਤਾ ਤੇ ਤੁਸੀਂ ਰਾਜਸੀ ਤੇ ਸਾਂਤਕੀ ਤਪੁ ਕਰੋ ਤੇ ਭਗਤਿ ਕਰੋ ਤੁਸਾਡਾ ਤੁਰਤ ਕਲਿਆਣੁ ਹੋਵੇਗਾ ; ਤੇ ਉਨਾ ਕਹਿਆ ਜੀ ਅਸੀਂ ਜਾਣਦੇ ਨਹੀਂ, ਰਾਜਸੀ ਸਾਂਤਕੀ ਤਪੁ ਅਰੁ ਭਗਤਿ ਕਿਸ ਨੂੰ ਆਖਦੇ ਹਨ । ਬਚਨੁ ਹੋਆ ਅਖੀ ਨੂੰ ਸੰਦਰ ਰੂਪਾਂ ਵਲੋਂ ਹਟਾਵਣਾ, ਤੇ ਕਰਨਾ[70] ਨੂੰ ਨਿੰਦਿਆ ਉਸਤਤ ਵਲੋਂ ਹਟਾਵਣਾ ਤੇ ਹਥਾ ਨੂੰ ਚੋਰੀ ਜਾਰੀ[71] ਵਲੋਂ ਹਟਾਵਣਾ, ਤੇ ਅਖੀ ਨੂੰ ਸੰਤਾਂ ਦੇ ਦਰਸਨ ਤੇ ਪੋਥੀਆਂ[72] ਗਿਰੰਥਾ[72] ਦੇ** ਦਰਸਨ** ਵਲਿ ਜੋੜਨਾ, ਤੇ ਕਰਨਾ ਨੂੰ ਗੋਵਿੰਦ ਦੇ ਜਸੁ ਸੁਣਨਿ ਵਲ ਜੋੜਨਾ, ਤੇ ਰਮਨਾ[73] ਨੂੰ ਝੂਠ ਥੀ ਮੋੜਕੇ ਮਿੱਠੇ ਬੋਲਣ ਤੇ ਸਿਫਤਿ ਵਲ ਜੋੜਨਾ* ਤੇ ਹਥਾਂ ਨੂੰ ਸੰਤਾਂ ਦੀ ਸੇਵਾ ਨਾਲ ਜੋੜਨਾ**ਤੇ ਦਾਨ ਨਾਲ,[74] ਤੇ ਪੈਰਾ ਨੂੰ ਗੁਰਦੁਆਰੇ ਤੇ ਸਤਿ ਸੰਗਤਿ ਨੂੰ ਲੈ ਜਾਵਣਾ ਏਹ ਰਾਜਸੀ ਤਪੁ ਹੈ। ਤੇ ਸਾਤਕੀ ਤਪੁ ਕਿਆ ਹੈ। ਜੋ ਜਿਸ ਵੇਲੇ ਪੁਰਖੁ ਨਾਮ ਦਾ ਕੇ ਬਾਣੀ ਵਲਿ ਧਿਆਨ ਕਰਦਾ ਹੈ ਤਾ ਮਨਿ ਵਿਚੋਂ ਨਿਕਲ ਜਾਂਦਾ ਹੈ, ਤੇ ਮਨ ਨੂੰ ਹੋਰਨਾਂ ਵਾਸਨਾ ਵਲੋਂ ਬਾਰੰਬਾਰਿ ਹਟਾਇਕੇ ਤੇ ਨਾਮੁ ਵਲਿ ਜੋੜਨਾ ਤੇ** ਆਪੁ ਨਹੀਂ ਥਕਣਾ ਜੋ ਮਨ ਤਾਂ ਜੁੜਤਾਂ[75] ਨਹੀਂ । ਏਸੇ ਮਨ ਨੂੰ ਥਕਾਵਣਾ, ਜਿਤੁੋਂ ਕਰਿ ਘੋੜੇ ਨੂੰ ਕਿਸੇ ਮਸਾਲਾ ਖਵਾਵਣਾ ਹੁੰਦਾ ਹੈ ਤੇ ਓਹੁ ਖਾਦਾ ਨਹੀਂ ਸੁਟਿ ਸੁਟਿ ਘਤਦਾ ਹੈ, ਪਰੁ ਜੇ ਖਾਵਲਿਣਿ[76] ਵਾਲਾ ਢਿਲਾ ਹੋਕੇ ਤ ਭਾਉ ਕਰਕੇ ਉਸ ਦ ਮੂਹ ਵਿਚ ਹਥਿ ਪਾਈ ਰਖਦਾ[77] ਹੈ ਤਾਂ ਘੋੜਾ ਥਕ ਕੇ ਆਪੇ ਮਸਾਲਾ ਖਾਦਾ ਹੈ। ਪਰ ਜੇ ਖਾਵਾਵਣਿ[78] ਵਾਲਾ ਓਦਰ ਜਾਂਦਾ ਹੈ, ਤੇ ਛਡੂ ਦੇਤਾ ਹੈ ਤਾ ਘੋੜਾ ਮੂਹਿ ਵਿਚਿ ਰਖਿਆ ਹੋਇਆ ਮਸਾਲਾ* ਭੀ ਸੁਟ ਘਤਿਦਾ ਹੈ। ਤੇ ਮਸਾਲਾ ਖਵਾਇਕੇ[79] ਜਾ ਕਾਜਾ[79] ਕਰਦਾ ਹੈ, ਨਾ ਘੋੜੇ

---

70 ਕੰਨਾ—ਖ ਪੋਥੀ (40/ੳ)

71 ਯਾਰੀ ਖ ਪੋਥੀ (40/ਅ)

72 ਪੋਥੀ ਗ੍ਰੰਥ—ਗ ਪੋਥੀ (52/ਅ)

73 ਜਿਹਵਾ—ਗ ਪੋਥੀ (53/ੳ)

74 ਕਰਣਾ—ਗ ਪੋਥੀ (41/ੳ)

75 ਜੁੜਦਾ—ਖ ਪੋਥੀ (41/ੳ)

76 ਖਵਾਲਣਿ—ਖ ਪੋਥੀ (41/ੳ)
ਖਵਾਵਣਿ—ਗ ਪੋਥੀ (53/ਅ)

77 ਰਖੀਦਾ—ਖ ਪੋਥੀ (41/ੳ)

78 ਖਵਾਲਣਿ—ਖ ਪੋਥੀ (41/ੳ)

79 ਜੇ ਕਰੀਦਾ—ਗ ਪੋਥੀ (54/ੳ)

ਦਾ ਰੋਗੁ ਦੂਰੁ ਹੋਦਾ ਹੈ। ਤੈਸੇ ਮਨ ਨੂੰ ਦੁਰਵਾਸਨਾ ਵਲੋਂ ਹਟਾਵਦਾ[80] **ਤੇ ਸਬਦ ਦੇ ਧਿਆਨੁ ਵਿਚਿ ਜੋੜਦਾ ਰਹੇ।** ਜਿਸ ਵੇਲੇ ਸਬਦ ਇਸ ਦੇ ਮਨ ਵਿਚਿ ਸਮਝ ਹੋਵੇਗਾ ਇਸ ਦੇ ਜਨਮੁ ਮਰਨੁ ਦਾ ਰੋਗੁ ਕਟੀਐਗਾ।[81] ਤਾ ਓਨਾ ਨੇ ਏਹੋ ਵਚਨੁ ਦ੍ਰਿੜ ਕਰਿ ਲੀਤਾ,[82] ਜਿਥੇ ਸਾਧ ਸੰਗਤਿ ਹੋਵੇ ਉਥੇ ਟੁਰ ਜਾਵਨੁ। ਨਾਲੇ ਟਹਿਲ ਕਰਨਿ, ਤੇ ਸਾਥ ਹੀ ਸਬਦਿ ਦਾ ਅਭਿਆਸੁ ਕਰਨ। ਓਨਾ ਦਾ ਸਭ ਕੁਟੰਬੀਆਂ ਸਮੇਤ ਕਲਿਆਣ ਹੋਇਆ ॥੫॥

## ਆਗੇ ਸਾਖੀ ਹੋਰ ਚਲੀ (ਦੌਲਤ ਖਾਂ ਲੋਦੀ)

ਦੌਲਤ ਖਾਂ ਲੋਦੀ ਸੁਲਤਾਨ ਪੁਰ ਵਿਚ ਰਹਿਦਾ ਸੀ, ਓਸਿ ਜਾਗਾ ਦਾ ਸਿਰਦਾਰੁ ਭੀ ਹੈ ਸੀ ਤੇ ਜੈਰਾਮ ਬਾਬੇ ਜੀ ਦਾ ਬਹਨੋਈਆ ਉਥੇ ਵਸਦਾ ਸੀ। ਜੈ ਰਾਮ ਨਬਾਬ ਦਾ ਮੋਦੀ ਖਾਨਾ ਕਰਦਾ ਹੈਸੀ। ਓਥੇ ਬਾਬਾ ਜੀ ਗਏ ਤਾ ਜੈ ਰਾਮ ਸਾਰਾ ਮੋਦੀ ਖਾਨੇ ਦਾ ਕੰਮੁ ਬਾਬੇ ਦੇ ਹਵਾਲੇ ਕੀਆ।[83] ਤਾ ਬਾਬੇ ਦੇ ਅਗੇ ਸਭੇ ਵਟੇ ਆਣ ਰਖੇ। ਜਬ ਬਾਬੇ ਪਾਉ ਦਾ ਵਟਾ ਡਿਠਾ ਤਾਂ ਉਸ ਦੇ ਅਗੇ ਮਥਾ ਟੇਕਿਆ, ਧਨੁ ਏਹੁ ਵਟਾ ਹੈ ਜਿਨ ਆਪਿ ਨੂੰ ਘਟਿ ਸਦਾਇਆ ਹੈ। ਪੈਰ ਜੋ ਸਭਣਾ ਅੰਗਾ ਥੀ ਨੀਵੇ ਹੈਨ ਤਾ ਪੂਜਾ ਹੋਰਨਾ ਅੰਗਾ ਦੀ ਨਹੀਂ ਹੁੰਦੀ ਚਰਨਾ ਹੀ ਦੀ[84] ਪੂਜਾ ਹੁੰਦੀ ਹੈ। ਤਾ ਤੇ ਜੋ ਸਭ ਸਾਧ ਸਤ ਓਸ ਸਹਿਰ[85] ਆਵਨਿ ਤਾ ਬਾਬਾ ਜੀ ਸਭਨਾ ਨੂ ਨਾਨਾ ਪ੍ਰਕਾਰ ਕਾ ਪ੍ਰਸਾਦਿ ਤੇ ਬਸਤ੍ਰ ਤੀਕ ਪੂਜਾ ਕਰੇ। ਦੌਲਤ ਖਾਨ ਦੇ ਖਰਚ ਨਾਲੋ ਭੀ ਪਰਮੇਸਰ ਦੀ ਨਮਿਤਿ ਖਰਾਇਤ ਬਹੁਤੁ ਹੋਵੇ। ਇਕ ਦਿਨ ਖਾਨ ਦਾ ਦੀਵਾਨੁ ਜੋ ਹੈਸੀ ਸੋ* ਜਾਇਕੇ ਖਾਂਨੁ ਪਾਸਿ ਪੁਕਾਰਿਆ : ਜੀ ਜੈਰਾਮਿ ਦਾ ਜੋ ਸਾਲਾ ਇਕੁ ਆਇਆ ਹੈ, ਤੁਸਾਡਾ[86] ਸਾਰਾ ਧਨੁ ਜੋ ਹੈਸੀ ਸਭ ਫਕੀਰਾ ਨੂ ਲੁਟਾਇ ਦਿਤਾ ਹੈਸੁ। ਸਿਪਾਹਿ ਦਾ ਦਾ ਖਰਚੁ ਸੌ ਰੁਪਯਾ ਰੋਜ ਉਠਦਾ ਹੈ, ਤੇ ਖਰਾਇਤ ਰੋਜ ਪੰਜ ਸੌ ਰੁਪਈਆ[87] ਉਠਦਾ ਹੈ। ਤਾ ਜਾ ਖਾਂਨ ਨੇ ਜੈਰਾਮ ਨੂ ਸੱਦ ਕੇ

---

80. ਹਟਾਵਦਾ ਰਹੈ—ਗ ਪੋਥੀ (54/ੳ)
81. ਕਟੀਏਗਾ—ਗ ਪੋਥੀ (54/ੳ)
82. ਲਇਆ— ਗ ਪੋਥੀ (54/ੳ)
83. ਕੀਤਾ—ਖ ਪੋਥੀ (42/ੳ)
    ਕਰਦੀਆ—ਗ ਪੋਥੀ (54/ਅ)
84. 'ਦੀ' ਹੀ ਤੋਂ ਪਹਿਲਾਂ ਹੈ (ਗ ਪੋਥੀ - 42/ੳ)
85. ਸਹਰਿ ਵਿਚ—ਖ ਪੋਥੀ (42/ੳ)
86. ਅਸਾਡਾ—ਗ ਪੋਥੀ (55/ਅ)
87. ਰੁਪਯਾ—ਖ ਪੋਥੀ (42/ਅ)

ਪੁਛਿਆ : ਤੁਧੁ ਅਸਾਡਾ[88] ਸਾਰਾ ਧਨੁ ਖਰਚੁ ਕਰਿ ਦਿਤਾ ਹੈ, ਦਿਵਾਨੁ ਨਾਲ ਲੇਖਾ ਕਰੋ, ਤਾ ਜੈਰਾਮ ਨੇ ਬਾਬੇ ਨੂ ਕਹਿਆ : ਖਾਨੁ ਲੇਖਾ ਮੰਗਦਾ ਹੈ। ਤਾਂ ਬਾਬੇ ਕਹਿਆ : ਮੈ ਲੇਖਾ ਦੇਵਾਗਾਂ। ਤਾ ਜਬ ਬਾਬੇ ਪਾਸੋ ਲੇਖਾ ਲੀਤਾ ਤਾਂ ਦਸੂਣੇ ਪਦਾਰਥ ਸਭੇ ਘਰਿ ਵਿਚ ਭੀ ਪਏ ਹੈਨ ਤੇ ਜਿਤਨੀ ਖਾਨ ਥੀ ਮਾਇਆ ਲੀਤੀ ਹੈ ਓਹੁ ਭੀ ਖਾਂਨ ਦੇ ਖਰਚ ਲਗੀ ਹੈ ਤੇ ਦਸੁ ਹਜਾਰ ਰੁਪਈਆ ਵਧੀਕ ਭੀ ਖਾਂਨ ਵਲਿ ਲਹਿਣਾ ਨਿਕਲਦਾ ਹੈ। ਤਾਂ ਖਾਨਿ ਆਖਿਆ : ਭਾਈ ਏਹੁ ਤਾਂ ਕੋਈ ਵਡਾ ਵਲੀ ਹੈ, ਇਸ ਨੂ ਮੇਰੀ ਦਿਵਾਨਗੀ ਭੀ ਦੇਹੋ। ਤਾਂ ਬਾਬੇ ਕਹਿਆ ਮੈਂ ਤੁਸਾਡਾ ਕੰਮੁ ਨਹੀਂ ਲੈਦਾ ; ਕਿਉਂ ਜੋ ਤੁਸਾਨੂ ਕਿਸੇ ਤੇ ਵਿਸਾਹੁ ਨਹੀ। ਤਾਂ ਬਾਬੇ ਮੋਦੀ ਖਾਨਾ ਸਭ ਛੋਡਿ ਦਿਤਾ। ਤੇ ਜੇ ਸੰਤਾਂ ਪਾਸ ਜਾਏ ਤਾਂ ਓਥੇ ਹੀ ਬੈਠਾ ਰਹੇ। ਤੇ ਘਰਿ ਵਿਚਿ ਬੈਠੇ ਤਾ ਉਥੇ ਹੀ ਕਈ ਦਿਨੁ ਸਮਾਧ ਲਗੀ ਰਹੇ। ਇਕਸਿ ਦਿਨੁ ਖਾਨ ਨੇ ਬਾਬੇ ਜੀ ਨੂ ਸਦਾਇ ਭੇਜਿਆ ਹੈ ਸੀ ਤਾ ਬਾਬੇ ਜੀ ਦੇ ਬੈਠਿਆਂ ਕਾਜੀ ਭੀ ਆਇਆ ਤੇ ਖਾਨ ਭੀ। ਪੇਸੀ ਦੀ ਨਿਮਾਜ ਪੜਨਿ ਲਗੇ, ਤਾਂ ਬਾਬਾ ਦੇਖਿ ਕੇ ਹਸਿਆ। ਤਾਂ ਕਾਜੀ ਕਹਿਆ : ਡਿਠਾ ਖਾਨ ਜੀ ਏਹ ਕਾਫਰੁ ਅਸਾਡੀ ਨਿਮਾਜ ਨੂ ਹਸਿਆ ਹੈ ਤਾ ਖਾਨ ਪੁਛਿਆ ਬਾਬਾ ਜੀ ਤੁਸੀ ਅਸਾਡੀ ਨਿਮਾਜ ਨੂ ਕਿਉਂ ਹਸੇ ਹੋ ਤਾ ਬਾਬੇ ਜੀ ਕਹਿਆ : ਜਿਸ ਵੇਲੇ ਤੁਸੀਂ ਵੁਜੂ[89] ਕਰਦੇ ਸੇ, ਓਸ ਵੇਲੇ ਤੁਸਾਡਾ ਮਨੁ ਨਿਮਾਜ ਵਲ ਹੈਸੀ, ਤਾਂ[90] ਪਰਮੇਸਰ** ਤੁਸਾਡੇ ਉਪਰ ਪਰਸੰਨ ਸੀ, ਪਰੁ ਜਦ ਤੁਸੀ ਨਿਮਾਜ ਪੜਨ ਲਗੇ ਹੋ ਤਾਂ ਤੁਸਾਡੀ ਨਿਮਾਜ ਕਬੂਲ ਨਹੀ ਪਈ। ਤਾ ਬਾਬੇ ਜੀ ਕਹਿਆ ਇਨਾ ਦਾ ਇਮਾਮੁ ਤੂੰ ਹੈ, ਤੇਰੇ ਘਰਿ ਘੋੜੀ ਸੂਈ ਹੈ ਸੀ, ਤੇਰੇ ਘਰਿ ਵਿਚਿ ਖੂਹ[91] ਹੈਸੀ, ਤੇਰਾ ਧਿਆਨੁ ਓਧਰਿ ਗਇਆ ਸੀ, ਮਤੁ ਮੇਰੀ ਵਛੇਰੀ ਖੂਹ ਵਿਚ ਪੈ ਜਾਂਦੀ ਹੋਵੇ, ਜੇ ਇਮਾਮ ਦਾ ਮਨ ਨ ਠਹਰਿਆ ਤਾ ਹੋਰਨਾ ਦੀ ਨਿਮਾਜ ਕਿਥੋ ਕਬੂਲ ਪਵੇ ਤਾ ਖਾਨ ਕਹਿਆ : ਕਾਜੀ ਏਹ ਕੋਈ ਵਲੀ ਪੈਦਾ ਹੋਇਆ ਹੈ, ਇਸ ਦੀ ਸੇਵਾ ਕਰਨੀ ਪਰਵਾਨ ਹੈ। ਤਾ ਕਾਜੀ ਕਹਿਆ : ਜੇ ਵਲੀ ਹੋਵੇ ਤਾਂ ਅਸਾਡੀ ਸਰਾ ਦੀ ਆਨ ਮੰਨੇ। ਤਾਂ ਇਕ ਦਿਨ ਬਾਬਾ ਜੀ ਵੇਈ ਵਿਚਿ ਨਾਵਣਿ ਗਇਆ ਸੀ ਅਠ ਦਿਨੁ ਵਿਚ ਹੀ ਸਮਾਧਿ ਲਾਇਕੇ ਜਲ ਰੂਪ ਸੋਇਕੇ ਬੈਠਿ ਰਹਿਆ। ਖਾਨ ਨੂ ਖਬਰ ਪਹੁਚੀ। ਖਾਨ ਓਥੇ ਮਹਾਂ ਜਾਲੁ ਪਵਾਇ[92] ਰਹਿਆ, ਤਾਂ ਭੀ ਬਾਬਾ ਜੀ ਬਾਹਿਰ ਨ ਨਿਕਲੇ।[93] ਤਾਂ

---

88. ਸਾਡਾ—ਖ ਪੋਥੀ (42/ਅ)
89. ਉਜੂ—ਗ ਪੋਥੀ (57/ੳ)
90. ਖੁਦਾਇ—ਗ ਪੋਥੀ (57/ਅ) ਇਹ ਸ਼ਬਦ
    ਪਰਮੇਸਰ ਦੀ ਥਾਂ ਇਸ ਵਾਕ ਵਿਚ ਪਰਸੰਨ ਤੋਂ ਪਹਿਲਾਂ ਪ੍ਰਯੋਗ ਕੀਤਾ ਹੈ।
91. ਖੂਹਾ—ਖ ਪੋਥੀ (44/ੳ)
92. ਪਾਇ-ਗ ਪੋਥੀ (58/ੳ)
93. ਨਿਕਸੇ —ਖ ਪੋਥੀ (44/ਅ)

ਅਠਵੇ ਦਿਹਾੜੇ ਓਥੋ ਹੀ ਨਿਕਲੇ :[94] ਤਾਂ ਖਾਨ ਮਿਲਣ ਗਿਆ, ਕਾਜੀ ਭੀ ਨਾਲੇ ਗਇਆ, ਤਾਂ ਕਾਜੀ ਕ ਹਆ : ਏਹੁ ਕੋਈ ਜਾਦੂ ਵਾਲਾ ਫਕੀਰੁ ਹੈ, ਜਿਸ ਤੇ ਖਾਨ ਤੂ ਭੁਲਾ ਹੈ। ਤਾਂ ਕਾਜੀ ਪੁਛਿਆ : ਨਾਨਕ ਤੂੰ ਹਿੰਦੂ ਹੈ ਕੇ ਮੁਸਲਮਾਨ ਹੈ ਤਾਂ ਬਾਬਾ ਬੋਲਿਆ :

"ਕੋਈ ਆਖੈ ਭੂਤਨਾ ਕੋ ਕਹੇ ਬੇਤਾਲਾ ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥
ਭਇਆ ਦਿਵਾਨਾ ਸਾਹ ਕਾ ਨਾਨਕ ਬਉਰਾਨਾ ॥
ਹਉ ਹਰਿ ਬਿਨੁ ਅਵਰੁ ਨਾ ਜਾਨਾ ॥

ਤਿਸ ਦਾ ਵੀਚਾਰਿ –

ਬਾਬੇ ਕਹਿਆ ਏਹੁ ਪੰਜਾਂ ਤਤਾਂ ਦਾ ਸਰੀਰੁ ਹੈ। ਕੋਈ ਇਸ ਨੂ ਭੂਤਨਾ ਕਹਿਦਾ ਹੈ, ਕੋਈ ਇਸ ਨੂ ਬਿਤਾਲਾ ਕਹਿਦਾ ਹੈ, ਕੋਈ ਇਸ ਨੂ ਆਦਮ। ਕਹਿਦਾ ਹੈ, ਤੇ ਮੈਨੂੰ ਜਦ ਦੀ ਸੰਤਾਂ ਸੋਝੀ ਦਿਤੀ ਹੈ, ਤਾਂ ਮੈਂ ਆਪਿ ਨੂ ਇਸ ਦਾ ਸਾਖੀ ਜਾਣਦਾ ਹਾਂ ਤੇ ਜੇਹੜਾ ਮਾਤ ਪਿਤਾ ਨੂ ਮਿਲ ਕੇ ਤੇ ਮੈਨੂ ਦੇਹਿ ਅਭਿਮਾਨੁ ਹੋਇਆ ਸੀ, ਓਸ ਵਲੋਂ ਮੈਂ ਬਉਰਾ[95] ਹੋਇ[95] ਗਇਆ ਹਾਂ ਤੇ ਗੁਰਾਂ ਦਾ ਉਪਦੇਸਿ ਮੈ ਦਿੜ ਕੀਤਾ ਹੈ ; ਜੋ ਮੈਂ ਇਸ ਸਰੀਰ ਦੇ ਪਵਿਤ੍ਰ ਕਰਨ ਵਾਲਾ ਆਤਮਾ ਹਾਂ । ਆਗੇ ਆਤਮਾ ਤੇ ਪਰਮਾਤਮਾ ਵਿਚ ਭੇਦੁ ਕਿਛੁ* ਨਹੀ। ਜੈਸੇ ਤਰੰਗ ਮਹਿ ਜਲੁ ਇਕੁ ਹੈ, ਜੈਸੇ ਘਟਾਂ ਮੇ ਅਕਾਸ ਇਕੁ ਹੈ। ਜੈਸੇ ਭੂਖਨਾ ਵਿਚਿ[96] ਕੰਚਨੁ ਇਕੁ ਹੈ ਤੈਸੇ ਸਰੀਰਾਂ ਮੇਂ ਸਤਿਆ ਪਰਮਾਤਮਾ ਦੀ ਇਕੁ ਹੀ ਹੈ। ਜਦ ਦਾ ਮੈ ਗੁਰਾਂ ਥੀ ਇਹੁ ਗਿਆਨੁ ਦ੍ਰਿੜੁ ਕੀਤਾ ਹੈ, ਤਾਂ ਮੈ ਵਾਹਿਗੁਰੂ ਬਿਨਾਂ ਦੂਜਾ ਕੁਛ ਨਹੀਂ ਜਾਣਦਾ। ਦੇਹ ਹੀ ਹਿੰਦੂ ਹੈ, ਦੇਹ ਹੀ ਮੁਸਲਮਾਨੁ ਹੈ, ਮੈ ਦੇਹ ਦਾ ਸਾਖੀ ਨਿਆਰਾ ਹਾਂ। ਤਾਂ ਖਾਨੁ ਸੁਣਿ ਕੇ ਮਥਾ ਟੇਕਿਆ : ਜੋ ਮੈ ਤੈਨੂੰ ਖੁਦਾਇ ਦਾ ਵਲੀ ਜਾਣਦਾ ਹਾਂ, ਪਰੁ ਇਕੁ ਮੇਰ ਮਨ ਵਿਚਿ ਆਸਾ ਹੈ, ਜੋ ਮੈ ਸੁਣਿਆ ਹੈ ਖਿਜਰ ਜਿੰਦਾ ਪੀਰੁ ਹੈ। ਪ੍ਰਿਥੀ ਅਕਾਸ ਭੀ ਮਿਟਿ ਜਾਂਦੇ ਹੈਨ ਤੇ ਜਲੁ ਤੇ ਵਰਨੁ ਨਹੀ ਮਿਟਦਾ। ਇਕ ਵੇਰੀ ਮੈ ਖਿਜਰ ਦਾ ਦਰਸਨੁ ਕਰਾਂ। ਤਾਂ ਬਾਬਾ ਬੋਲਿਆ ਜੋ ਤੂ ਆਖੇਂ ਤਾਂ ਤੈਨੂੰ ਖਿਜਰ ਦਾ ਦਰਸਨੁ ਕਰਵਾਈਐ। ਜੇ ਕਹੈ ਤੈਨੂ ਹੀ ਖਿਜਰ ਬਣਾਈਐ ਤਾਂ ਖਾਨੁ ਬੋਲਿਆ : ਜੀ ਤੁਸਾ ਥੀ ਸਭ ਕਿਛ ਹੁੰਦਾ ਹੈ, ਪਰ ਮੈਨੂ ਦਰਸਨੁ ਜਰੂਰ ਖਿਜਰ ਦਾ ਕਰਵਾਈਐ।[96] ਤਾਂ ਬਾਬਾ ਬੋਲਿਆ : ਜੋ ਤੂ ਧਿਆਨੁ ਕਰਿਕੇ ਬੈਠੇਗਾ[97] ਤਾ ਜਿਤਨੇ ਪ੍ਰਿਥੀ ਅਕਾਸ ਵਿਚ

---

94. ਨਿਕਲਿਆ— ਗ ਪੋਥੀ (58/ਅ)
95. ਬੌਰਾ ਹੋ – ਗ ਪੋਥੀ (59/ਅ)
96. ਕਰਾਈਐ -- ਖ ਪੋਥੀ (46/ਅ)
97. ਬੈਠੇ – ਖ ਪੋਥੀ (46/ਅ)
    ਬੈਠੁ—ਗ ਪੋਥੀ (65/ਅ)

ਪਦਾਰਥੁ ਹੈਨ, ਸਭ ਜਲ ਮਈ ਹੈਨ ਤੇ ਜਲ ਵਿਚ ਜੋ ਦ੍ਰਵਤਾ[98] ਸਕਤਿ ਹੈ ਸੋ ਆਤਮਾ ਦੀ ਹੈ, **ਸੋ ਮੈਂ ਹੀ ਹੈ।** ਤਾਂ ਖਾਨ ਕਹਿਆ ਮੇਰਾ ਧਿਆਨੁ ਰਹਿਦਾ[99] ਨਹੀ। ਤਾ ਬਾਬੇ ਕਹਿਆ: ਜਿਉ ਜਿਉ ਤੇਰਾ ਧਿਆਨ ਨਿਕਲ ਜਾਵੇ ਤਿਉ ਤਿਉ ਫੇਰ ਦਿੜ ਕਰੋ, ਤੇ ਨਾਸਕਾ ਦੇ ਅਗ੍ਰ ਧਿਆਨੁ ਰਖੋਗੇ ਤਾਂ ਤੁਸਾਨੂੰ ਵਰਨ ਦਾ ਦਰਸਨੁ ਹੋਵੇਗਾ, ਤਾਂ** ਤੇ ਤੁਸਾਡੇ ਉਪਰ ਮੈ ਭੀ ਦ੍ਰਿਸਟਿ ਕਰਾਂਗਾ। ਤਾਂ** ਅਜੁ[100] ਹੀ ਰਾਤ ਸਮੇ ਤੁਸਾਨੂੰ ਦਰਸਨੁ[101] ਖਿਜਰ ਦਾ[101] ਹੋਵੇਗਾ। ਜਬ ਤਿਨ ਪਹਿਰ ਖਾਨ ਧਿਆਨੁ ਕਰਕੇ ਬੈਠਾ ਤਾ ਪਿਛਲੀ ਰਾਤ ਵਰਨੁ ਆਨ ਪਰਾਪਤ ਭਇਆ। ਹਥਿ ਵਿਚਿ ਵਡੇ ਰਤਨੁ ਲਿਆਇਆ ਜਿਨਾ ਦੇ ਪ੍ਰਕਾਸ ਕਰਕੇ ਉਜਿਆਲਾ ਹੋਇ ਗਿਆ। ਪ੍ਰਿਥਮੇ ਬਾਬੇ ਦੀ ਚਰਨੀ ਲਗਾ ਤੇ ਰਤਨ ਭੇਟਿ ਗੁਜਾਰੇ। ਤਾ ਬਾਬੇ ਕਹਿਆ: ਖਾਨ ਜੀ ਖਿਜਰ ਜਿੰਦਾ ਪੀਰ ਆਇਆ ਹੈ। ਤਾਂ ਖਾਨ ਖਿਜਰ ਦੀ ਪੈਰੀ ਪਇਆ। ਖਿਜਰ ਫੇਰ ਖਾਨ ਦੇ ਅਗੇ ਮਥਾ ਟੇਕਿਆ ਤਾਂ ਬਾਬੇ ਆਖਿਆ[102] ਖਿਜਰੁ ਜੀ ਅਸਾ ਜਲਾ ਦਾ ਰਾਜਾ ਖਾਨੁ ਨੂ ਕੀਤਾ ਹੈ। ਤਾਂ ਖਿਜਰ ਕਹਿਆ ਜੀ ਵਡੀ ਮਿਹਰਿ ਕੀਤੀ, ਜੇ ਮੈਨੂੰ ਕਹੋ ਤਾ ਮੈ ਆਪਣਾ ਰਾਜ ਛੋਡਿ ਕੇ ਤੁਸਾਡੀ ਟਹਿਲਿ ਵਿਚਿ ਰਹਾ ਜੇ ਕਹੋ ਤਾਂ ਖਾਂਨ ਦੀ ਟਹਿਲ ਵਿਚਿ ਰਹਾਂ। ਤਾ ਖਾਨ ਬੋਲਿਆ ਜੋ ਤੂੰ ਜਲਾ ਦਾ ਰਾਜੁ ਭਲੀ ਪ੍ਰਕਾਰ ਕਰਿ ਜਾਣਦਾ ਹੈ, ਤੂੰ ਮੇਰਾ ਮੰਤ੍ਰੀ ਹੋਇਕੇ ਰਹੋ। ਤਾਂ ਬਾਬੇ ਕਹਿਆ ਜੋ ਪੰਜ ਵਰਸ ਖਾਨੁ ਇਥੇ ਹੋਰੁ ਰਹੇਗਾ ਤੇ ਸਰੀਰ ਛੋਡਿ ਕੇ ਤੇਰੇ ਪਾਸਿ ਆਵੇਗਾ, ਤੂੰ ਇਸ ਦਾ ਮੰਤ੍ਰੀ ਹੋਇਕੇ ਰਹੇ।[103] ਅਸੀ ਇਸ ਨੂੰ ਧਿਆਨੁ ਦੇਦੇ ਹਾਂ। ਤੇਰੀ ਤੇ ਇਸ ਦੀ ਮੁਕਿਤ ਇਕਠੀ ਹੋਵੇਗੀ॥੬॥

ਸਾਖੀ ਹੋਰ ਚਲੀ (ਮਾਲੋ ਮਾਂਗਾ)

ਭਾਈ ਮਾਲੋ ਤੇ ਮਾਂਗਾ ਬਾਣੀ ਕੀਰਤਨ ਤੇ ਕਥਾ ਰਸਨਾ ਨਾਲ ਕਰਦੇ ਸਿਨ। ਇਕ ਦਿਨ ਗੁਰੂ ਨਾਨਕ ਜੀ ਦੇ ਦਰਸਨੁ ਨੂ ਭਾਈ ਮਾਲੋ ਤੇ ਭਾਈ ਮਾਂਗਾ ਆਏ। ਓਨਾ ਅਰਦਾਸਿ ਕੀਤੀ ਜੀ ਜੋ ਕਿਰਤਾ ਕਰਿਕੇ ਅਸਾਨੂ ਸੋ ਉਪਦੇਸ ਕਰੋ ਜਿਸ ਕਰਿਕੇ ਅਸਾਡਾ[104] ਉਧਾਰੁ ਹੋਵੇ। ਤਾ ਬਾਬਾ ਬੋਲਿਆ: ਜੇ ਤਾਂਮਸੀ ਤਪੁ ਕਰੋਗੇ, ਜੈਸੇ ਅਗਨ ਤਾਪਣਾ ਤੇ ਜਲੁ ਵਿਚਿ ਨਿਵਾਸੁ ਕਰਨਾ, ਤੇ[105] ਸੀਤ ਉਸਨ ਸਹਾਰਨਾ ਤੇ ਤੀਰਥਾ ਦਾ ਨਿਵਾਸ ਕਰਨਾ

---

98. ਦਰਵਤਾ - ਖ ਪੋਥੀ (46/ਅ)
99. ਠਹਿਰਦਾ—ਖ ਪੋਥੀ (46/ਅ)
100. ਆਜ—ਗ ਪੋਥੀ (61/ੳ)
101. ਖ ਪੋਥੀ (47/ੳ) 'ਖਿਜਰ ਦਾ' ਦਰਸਨੁ ਤੋਂ ਪਹਿਲਾਂ ਲਿਖਿਆ ਮਿਲਦਾ ਹੈ।
102. ਕਹਿਆ— ਖ ਪੋਥੀ (47/ੳ)
103. ਰਹੇਗਾ—ਖ ਪੋਥੀ (47/ਅ)
104 ਸਾਡਾ—ਖ ਪੋਥੀ (48/ੳ)
105. ਤਉ—ਗ ਪੋਥੀ (3/ੳ)

ਤੇ ਚੰਦ੍ਰਾਇਣ ਆਦਕਿ ਬ੍ਰਤ ਕਰਨੇ, ਤੇ ਭੂਮ ਦਾ ਭ੍ਰਮਣਾ, ਤੇ ਕੰਦਮੂਲ ਦਾ ਅਹਾਰੁ ਕਰਨਾ ਏਹ ਸਭ ਕਠਨ ਕਰਮ ਹੈਨ। ਤੇ ਇੰਦ੍ਰੀਆਂ ਤੇ ਮਨ ਨੂ ਇਕਾਗਰ ਕਰਨਾ ਤੇ ਕਥਾ ਕੀਰਤਨ ਰੁਚੀ ਸਿਉ ਗਾਵਣਾ ਸੁਣਨਾ, ਏਹ ਕਰਮੁ ਸੁਗਮਿ ਹੈਨ। ਏਹੁ ਰਾਜਸੀ ਤਪੁ ਹੈ ਅਰੁ ਫਲੁ ਇਸ ਦਾ ਵਡਾ ਹੈ ਤੇ ਖੇਚਲ ਥੋੜੀ ਹੈ। ਤਾਂ ਅਗੋਂ ਮਾਲੋਂ ਪੁਛਿਆ ਜੀ ਅਸਾਂ ਤਾਂ ਸੁਣਿਆਂ ਹੈ: ਜੇਹੀ ਮਿਹਨਤ ਤੇਹਾ ਫਲੁ, ਜੇ ਵਡੀ[106] ਮਜੂਰੀ ਕਰੇਗਾ ਸੋ ਫਲੁ ਪਾਏਗਾ। ਥੋੜੀ ਮਜੂਰੀ ਕਰੇਗਾ ਸੋ ਥੋੜਾ ਫਲੁ ਪਾਏਗਾ ਤੁਸਾ ਬਚਨ ਕੀਤਾ ਹੈ ਜੋ ਕਰਮ ਸੁਗਮੁ ਹੈ ਕਥਾ ਕੀਰਤਨ ਕਰਨਾ ਤੇ ਫਲੁ ਵਡਾ ਹੈ, ਏਹੁ ਅਸਾਡੇ ਸਮਝ ਵਿਚ ਕੈਸੇ ਆਵੇ ਤਾਂ ਬਚਨੁ ਹੋਇਆ: ਜੋ ਲਕੜੀ ਹਾਰੇ ਲਕੜੀਆਂ ਲਿਆਵਦੇ ਹੈਨਿ, ਤੇ ਪਾਡੀ ਪੰਡਾਂ ਲਿਆਵਦੇ ਹੈਨਿ ਤਾਂ ਮਜੂਰੀ ਵਡੀ ਕਰਦੇ ਹੈਨ ਤੇ ਨਫਾ ਥੋੜਾ ਹੁੰਦਾ ਹੈ ਤੇ ਜੋ ਲੂਣ ਅੰਨ ਦੀ ਹਟੀ ਕਰਦੇ ਹੈਨ ਮਜੂਰੀ ਥੋੜੀ ਹੁੰਦੀ ਹੈ ਤੇ ਨਫਾ ਵਧੀਕ ਹੁੰਦਾ ਹੈ ਸਰਾਫ਼ ਤੇ ਬਜਾਜ ਓਨਾ ਥੀ ਭੀ ਮਜੂਰੀ ਥੋੜੀ **ਕਰਦੇ[107] ਹੈਨ,** ਤੇ ਸੈਕੜਿਆਂ ਰੁਪਈਆਂ ਦਾ ਸੌਦਾ ਕਰਦੇ ਹੈਨ ਤਾਂ ਨਫਾ ਬਹੁਤ ਹੁੰਦਾ ਹੈ, ਤੇ ਜਵਾਹਰੀ[108] ਮੋਤੀ ਹੀਰੇ ਦਾ ਸੌਦਾ[109] ਕਰਦੇ ਹੈਨ ਤੇ ਸੁਖ ਨਾਲਿ ਬੈਠੇ ਰਹਿਦੇ ਹਨ, ਤੇ ਨਫਾ ਬਹੁਤ ਉਨਾ ਨੂ ਬਹੁਤ ਹੁੰਦਾ ਹੈ। ਤੇ ਜੋ ਉਨਾ ਦੀ ਸੇਵਾ ਕਰਦਾ ਹੈ, ਸੋ ਭੀ ਮੋਤੀ ਹੀਰੇ ਦੀ ਪਰਖ[110] ਸਿਖਦਾ ਹੈ। ਤੈਸੇ ਹੋਰੁ ਜੋ ਤਪ ਹੈਨਿ, ਸੋ ਸਰੀਰ ਉਪਰ ਕਸਟ ਹੁਦਾ ਹੈ, ਤੇ ਗਿਆਨੁ[111] ਦੀ ਪਰਾਪਤੀ ਨਹੀ ਹੁੰਦੀ। ਤੇ ਕਥਾ ਕੀਰਤਨ ਦੇ ਪੜਨ ਸੁਣਨਿ ਕਰ ਪ੍ਰਿਥਮੇ ਤਾਂ ਉਪਾਸਨਾ ਦਿੜ ਹੁੰਦੀ ਹੈ, **ਪਿਛੇ ਇਸੇ ਦੇ** ਵਿਚੋਂ ਗਿਆਨੁ ਪ੍ਰਾਪਤ ਹੋ ਜਾਂਦਾ ਹੈ, ਤਾਤੇ ਇਹ ਸਾਂਤਕੀ ਤਪੁ ਹੈਨ ਨਫਾ ਬਹੁਤੁ ਹੈ। ਤਾਂ ਇਹੁ ਵਚਨੁ ਸੁਣ ਕੇ ਭਾਈ ਮਾਲੋ ਪੋਥੀ**ਗੁਰੂ ਕੀ ਬਾਣੀ ਦੀ ਕਥਾ ਕਰੇ ਤੇ ਭਾਈ ਮਾਂਗਾ ਸਨਮੁਖੁ ਬੈਠਿ ਕੇ ਸਭ ਇੰਦ੍ਰੀਆਂ ਨੂ ਤੇ ਮਨ ਨੂ ਸੰਕੋਚ ਕੇ ਸੁਣੇ, ਤੇ** ਦੋਨੋ ਮਿਲ ਕੇ ਫੇਰਿ ਕੀਰਤਨੁ ਕਰਨੁ। ਤਾਂ ਓਨਾ ਦੇ ਰਸਨਾ ਥੀ ਐਸਾ ਸਭ ਸਿਖਾ ਨੂ ਰਸੁ ਆਵੈ, ਤਾ** ਜੋ ਕੋਈ ਸੁਣੇ ਸਭ ਪਾਪਾਂ ਦਾ ਤਿਆਗਿ ਕਰਨਿ।[112] ਤੇ ਧਰਮ ਦੀ ਕਿਰਤ ਕਰਕੇ ਵੰਡਿ ਖਾਵਨ, ਤੇ ਆਏ ਗਏ ਸਾਧਾਂ ਸੰਤਾਂ ਦੀ ਟਹਿਲ ਕਰਨ। ਸਾਰੇ ਦੇਸਿ[113] ਦਾ ਕਲਿਆਣੁ ਹੋਇਆ ॥੭॥

---

106. ਵਡੀ—ਖ ਪੋਥੀ (48/ੳ) ਇਹ ਸ਼ਬਦ ਮਜੂਰੀ ਤੋਂ ਬਾਦ ਮਿਲਦਾ ਹੈ।
107, ਹੈ—ਹ ਪੋਥੀ (64/ੳ) 'ਕਰਦੇ ਹੈਨ' ਦੀ ਥਾਂ ਤੇ।
108. ਜੌਹਰੀ—ਗ ਪੋਥੀ (64/ੳ)
109. ਸਉਦਾ—ਖ ਪੋਥੀ (49/ੳ)
110. ਪ੍ਰੀਖਯਾ—ਗ ਪੋਥੀ (64/ਅ)
111. ਗਯਾਨ—ਖ ਪੋਥੀ (49/ਅ)
112. ਕਰੇ—ਗ ਪੋਖੀ (65/ੳ)
113. ਨਗਰ—ਗ ਪੋਥੀ (65/ੳ)

## ਸਾਖੀ ਹੋਰ ਚਲੀ (ਕਾਲੂ ਖੱਤ੍ਰੀ)

ਕਾਲੂ ਖਤ੍ਰੀ ਆਸਾ ਧਾਰ ਬਾਬੇ ਨੂ ਮਿਲਿਆ ।[114] ਤਾ ਓਸਿ ਕਹਿਆ : ਜੀ ਗਰੀਬ ਨਿਵਾਜ ਸਨਮੁਖ ਕਿਸ ਨੂ ਕਹਿਦੇ ਹਨ ਤੇ ਵੇਮੁਖੁ ਕਿਸ ਨੂ ਕਹਿਦੇ ਹੈਨ ? ਤਾਂ** ਬਚਨੁ ਹੋਇਆ ਜੋ ਪਾਪਾ ਨੂ ਪਿਠੁ ਦੇਦੇ ਹੈਨਿ : ਤੇ ਪੁੰਨਾਂ ਦੇ ਸਾਮਣੇ ਹੋਦੇ ਹੈਨਿ, ਸੋ ਸਨਮੁਖ ਹੈਨ । [115] ਤੇ ਗੁਰੂ ਕੇ ਦਰਸਨ ਨੂੰ ਸਨਮੁਖ ਬੈਠਕੇ ਸੁਣੇ[115] ਸਬਦ ਨੂ ਸਨਮੁਖਿ ਬੈਠਿਕੇ ਸੁਣੇ । ਤੇ ਆਪਣੇ ਮਨ ਦੀ ਬ੍ਰਿਤ ਦਾਂ ਸਾਖੀ ਹੋਵੈ । ਚਾਰ ਸਾਖੀਆਂ ਸਨਮੁਖਿ ਦੀਆਂ ਹੈਨ, ਜਿਸ ਕਰਿਕੇ ਗੁਰੂ ਕੇ ਸਨਮੁਖ ਹੁੰਦੇ ਹਨ । ਤਾ** ਕਾਲੂ ਅਰਦਾਸ ਕੀਤੀ ਜੁ ਜੀ ਓਹੁ ਕੇਹੜੀਆਂ ਸਾਖੀਆਂ ਹੈਨ । ਤਾਂ** ਬਾਬੇ ਆਖਿਆ :[116] ** ਇਕੁ ਮੈਤ੍ਰੀ ਹੈ, ਇਕੁ ਕਰੁਨਾ ਹੈ, ਇਕ ਮੁਦਤਾ ਹੈ, ਇਕ ਓਪੇਖ੍ਯਿਆ ਹੈ । ਤਾਂ ਕਾਲੂ ਅਰਦਾਸ ਕੀਤੀ : ਜੀ ਅਸਾ ਨੂੰ ਇਸ ਦਾ ਅਰਥੁ ਸਮਝਾਵਹੁ : ਤਾਂ ਬਾਬਾ ਜੀ ਬੋਲਿਆ ;** ਜੇ ਇਹ ਜੀਤ੍ਰੇ ਕਹੇ ਜੁ ਸਾਰੇ ਜਗਤਿ ਦੇ ਸੁਖ ਮੈਨੂ ਹੀ ਹੋਵਨਿ ਤਾਂ ਇਸ ਨੂ ਤਾਂ ਓਹੋ ਹੋਵਨਿਗੇ ਜੇਹੜੇ ਇਸ ਦੇ ਕਰਮਾ ਵਿਚਿ ਲਿਖੇ ਹੋਨ, ਪਰੁ** ਜੇ ਸਭਣਾਂ ਸਿਖਾਂ[117] ਨੂ ਆਪਣਾ ਮਿਤਰ ਕਰ ਜਾਣੇ, ਤਾ ਮਿਤਰ ਦਾ ਸੁਖ ਆਪਣਾ ਹੀ ਸੁਖ ਹੁੰਦਾ ਹੈ ਤਾ ਸਭੋ ਸੁਖ ਇਸਦਾ ਹੀ ਹੋਇਆ ਹੈ । ਤੇ ਆਪਣੇ ਪਾਸ ਜੋ **ਕੁਛ ਧਨੁ** ਹੋਵਸੁ ਕੇ ਵਿਦਿਆ ਕੇ ਕੋਈ ਗੁਰੂ ਹੋਵੇ ਸੋ ਭੀ** ਮਿਤ੍ਰ ਜਾਣਕੇ[118] ਵੰਡ ਖਾਵੇ, ਜੋ ਕਛੁ ਬੁਧ [118]ਹੋਵਸ ਵਿਦਿਆ ਹੋਵੈ[118] ਉਸ ਕਰਿਕੇ ਭੀ ਸਿਖਾਂ ਨੂ ਸੁਖੀ ਕਰੇ, ਏਹੁ ਤੋ ਮੈਤ੍ਰੀ ਹੈ । ਕਰੁਨਾ ਕਿਸ ਨੂ ਕਹਿਦੇ ਹੈਨ ? ਜੁ ਆਪ ਥੀ ਧਨ ਕਰਿਕੇ ਨੀਵਾਂ ਹੋਵੇ, ਬੁਧਿ ਵਿਦਿਆ[119] ਕਰਿਕੇ ਨੀਵਾਂ ਹੋਵੇ, **ਵਿਦਿਆ ਕਰਕੇ ਨੀਵਾਂ ਹੋਵੇ, ਅਥਵਾ ਬਲੁ ਕਰਕੇ ਨੀਵਾਂ ਹੋਵੇ,** ਤਾਂ ਉਸ ਨੂ ਛੋਟੇ ਭਾਈ ਕੇ ਪੁਤ੍ਰ ਨਿਆਈ ਜਾਣੇ । ਓਸ ਨਾਲਿ ਸਹਾਇਤਾ ਕਰੈ, ਗਰਬੁ ਨ ਕਰੇ, ਏਹੁ ਕਰਣਾ[120] ਹੈ । ਤੇ ਮੁਦਤਾ ਕਿਸ ਨੂ ਕਹਿਦੇ ਹੈਨ ? ਜੋ ਆਪ ਥੀ ਜੋ ਬੁਧਿ (ਵਿਦਿਆ)[121] ਕਰਕੇ, ਗੁਣਾਂ ਕਰਿਕੇ, ਵਿਦਿਆ

————

114. ਮਿਲਆ—ਖ ਪੋਥੀ (50/ੳ)
115. ਗੁਰੂ ਕਾ ਦਰਸਨ ਤੇ ਸਬਦਿ ਦੇ ਸਨਮੁਖ ਬੈਠਕੇ ਸੁਣੇ—ਗ ਪੋਥੀ (65/ਅ)
116, ਕਹਿਆ—ਗ ਪੋਥੀ (65/ਅ)
117. ਸੰਤਾਂ—ਗ ਪੋਥੀ (66/ੳ)
118. ਹੋਵੇ, ਵਿਦਿਆ ਹੋਵੇ—ਗ ਪੋਥੀ (66/ੳ)
119. (ਵਿਦਿਆ( –ਗ ਪੋਥੀ (66/ੳ)
ਤੋਂ ਲਿਆ ਸ਼ਬਦ ਹੈ ਜੋ ਆਧਾਰ ਪੋਥੀ ਅਤੇ ਖ ਪੋਥੀ ਵਿਚ ਉਪਲਬਦ ਨਹੀਂ ।
120. ਕਰਨਾ—ਖ ਪੋਥੀ (51/ਅ)
121. (ਵਿਦਿਆ)—ਗ ਪੋਥੀ (66/ਅ) ਤੋਂ ਲਿਆ ਸ਼ਬਦ ਹੈ ।

ਕਰਿਕੇ ਵਡਾ ਹੋਵੇ, ਤਾ ਉਸ ਕੋ ਦੇਖਕੇ ਸੁਣਿਕੇ ਪ੍ਰਸਨੁ ਹੋਵੇ, ਆਖੇ ਧੰਨ ਵਾਹਿਗੁਰੂ ਹੈ ਜੁ ਐਸੇ ਭੀ** ਸਿਖ[122] ਕੀਤੇ ਹੈਸੁ ; ਜਿਵੈ ਆਪਣੇ ਪਿਤਾ ਦਾ ਤੇ ਗੁਰਾ ਕਾ ਜਸੁ ਸੁਣਕੇ ਕੋਈ ਪ੍ਰਸੰਨ[123] ਹੁੰਦਾ ਹੈ, (ਤੈਸੇ ਹੀ ਪ੍ਰਸੰਨੁ ਹੋਵੇ)[124] ਤੈਸੇ ਹੀ ਦੂਸਰੇ ਦਾ ਜਸ ਸੁਣਕੇ ਪਰਸੰਨ ਹੋਵੇ, ਨਿੰਦਾ ਕਿਸੇ ਦੀ ਨਾ ਕਰੇ। ਤੇ ਉਪੇਖਿਆ ਓਸ ਨੂ ਆਖਦੇ ਹੈਨ, ਜੁ ਆਪਣੀ ਬੁਧ ਤੇ ਗੁਰਾਂ ਦੇ ਵਚਨਾਂ ਦੇ ਇਨਸਾਰ ਸਭਣਾਂ ਨੂ ਉਪਦੇਸਿ ਕਰੇ। ਪਰੁ ਜੋ ਸਤਿ ਕਰਿਕੇ ਮੰਨੇ ਉਸ ਨੂ ਫੇਰ ਭੀ ਉਪਦੇਸਿ ਦੇਵੇ ਪਰੁ ਜੋ ਨਾ ਮਾਨੇ ਉਸ ਦੇ ਨਾਲ ਹਠੁ ਨ ਕਰੈ। ਜਾਣੇ ਜੁ ਏਸ ਦੀ ਪਰਾਲਬਧ ਨਹੀ, ਚੁਪ ਕਰਿ ਰਹੈ। ਜਦ[125] ਏਹੁ ਵਚਨੁ ਭਾਈ ਕਾਲੂ ਸੁਣੇ ਤਾਂ ਇਸੇ ਪ੍ਰਕਾਰ ਵਰਤਣਿ ਲਗਾ। ਓਸ ਦਾ ਭੀ ਉਧਾਰੁ ਹੋਆ, ਹੋਰਣਾ ਸਿਖਾਂ ਦਾ ਭੀ ਓਸ ਦੇ ਮਿਲਣ ਕਰਿ ਉਧਾਰੁ ਹੋਇਆ ॥੯॥

ਪਉੜੀ ॥੧੪॥

(ਸਿਖ ਨਾਮ ਮਾਲਾ)

ਭਗਤੁ ਜੋ ਭਗਤਾ ਓਹਰੀ ਜਾਪੂ ਵੰਸੀ ਸੇਵ ਕਮਾਵੈ।
ਸੀਹਾਂ ਉਪਲ ਜਾਣੀਐ ਗਜਣੁ ਉਪਲ ਸਤਿਗੁਰ ਭਾਵੈ।
ਮੇਲ ਸੀਹਾਂ ਵਿਚਿ ਆਖੀਐ ਭਾਗੀਰਥ ਕਾਲੀ ਗੁਣ ਗਾਵੈ।
ਜ਼ਿਤਾ ਰੰਧਾਵਾ ਭਲਾ ਹੈ ਬੂੜਾ ਬੁਢਾ ਇਕ ਮਨਿ ਧਿਆਵੈ।
ਫਿਰਣਾ ਖਹਿਰਾ ਜੋਧੁ ਸਿਖੁ ਜੀਵਾਈ ਗੁਰੂਸੇਵ ਸਮਾਵੈ।
ਗੁਜਰੁ ਜਾਤਿ ਲੁਹਾਰੁ ਹੈ ਗੁਰਸਿਖੀ ਗੁਰਸਿਖ ਸੁਣਾਵੈ।
ਨਾਈ ਧਿੰਙ ਵਖਾਣੀਐ ਸਤਿਗੁਰ ਸੇਵਿ ਕੁਟੰਬੁ ਤਰਾਵੈ।
ਗੁਰਮੁਖਿ ਸੁਖ ਫਲ ਅਲਖ ਲਖਾਵੈ ।੧੪।

(ਭਗਤ ਓਹਰੀ ਜਾਪੂ ਵੰਸੀ)

ਤਿਸ ਦਾ ਵੀਚਾਰ—

ਭਗਤਾ ਓਹਰੀ ਤੇ ਜਾਪੂ ਵੰਸੀ ਖਤ੍ਰੀ ਸਿਨੁ। ਜਬ** ਬਾਬੇ ਜੀ ਦਾ ਓਨਾ ਦਰਸਨੁ ਕੀਤਾ ਦੇਖਿਕੇ** ਬਹੁਤੁ ਪਰਸੰਨਿ[126] ਹੋਏ। **ਤਾਂ ਓਨਾ ਨੇ** ਅਰਦਾਸ ਕੀਤੀ :

———

122. ਸੰਤ—ਗ ਪੋਥੀ (66/ਅ)
123. ਪ੍ਰਸਿੰਨੁ—ਖ ਪੋਥੀ (51/ਅ)
124. (ਤੈਸੇ ਹੀ ਪ੍ਰਸੰਨੁ ਹੋਵੇ)—ਖ ਪੋਥੀ (51/ਅ ਤੋਂ ਲਿਆ ਵਾਕੰਸ਼ ਹੈ।
125. ਯਦਿ—ਖ ਪੋਥੀ (52/ੳ) ਜਾਂ—ਗ ਪੋਥੀ (67/ੳ)
126. ਪ੍ਰਸੰਨ—ਖ ਪੋਥੀ (53/ੳ)

ਮਹਾਰਾਜ[127] ਜੀ ਜੇਹਿੜੇ[128] ਵੇਦਾਂ ਦੇ ਅਧਿਕਾਰੀ ਹੈਨ ਓਨਾ ਦਾ ਤਾਂ ਵਿਦਿਆ** ਕਰਕੇ, **ਗਿਆਨ[129] ਕਰਕੇ ਉਧਾਰੁ ਹੋਆ,[129] ਪਰੁ** ਅਸੀਂ ਪੜ ਸੁਣ ਕੁਛੁ ਨਹੀ ਜਾਣਦੇ, ਅਸਾੜਾ ਉਧਾਰ ਕਿਤੁ ਕਰਿ ਹੋਵੇ[130] ਬਚਨ ਹੋਇਆ ਜ ਤੁਸੀ ਮਨਮੁਖਾ ਦੇ ਕਰਮਾਂ ਦਾ ਤਿਆਗੁ ਕਰੋ ਤੇ ਸਿਖਾਂ ਦੀ ਟਹਿਲ ਕਰੋ, ਤਾਂ** ਤੁਸਾੜਾ ਕਲਿਆਣੁ ਹੋਵੇਗਾ। ਤਾ** ਉਨਾ ਪੁਛਿਆ ਜੋ** ਮਨਮੁਖਾਂ ਦੇ ਕੌਨ ਕਰਮ ਹੈਨ; ਕਿਰਪਾ ਕਰਕੇ ਜਣਾਈਐ[131] ਤਾ** ਬਾਬਾ ਬੋਲਿਆ : ਚਾਰ ਸਾਖੀਆਂ ਮਨਮੁਖਾਂ ਦੀਆਂ ਹੈਨਿ। ਪ੍ਰਿਥਮੇ** ਈਰਖਾ, ਹਰਿ ਕਿਸੇ ਨਾਲਿ (ਕਰਨੀ)[132] ਬਖੀਲੀ ਕਰਨੀ ਜੁ ਸਭੇ ਪਦਾਰਥ ਤੇ ਸਭੇ ਗੁਣ ਮਥੇ ਹੀ ਹੋਵਨਿ, **ਪਰ ਜੇ** ਕਿਸੇ ਹੋਰਸ ਥੇ ਹੋਵਨਿ, ਤਾਂ ਰਿਦਾ** ਪ੍ਰਸੰਨ ਨਾ ਹੋਵਨ, ਸਭਣਾ ਨੂ ਆਪਣਾ ਵੈਰੀ ਜਾਨਣਾ। ਤੇ ਦੂਜੀ ਅਕਰੁਣਾ, ਹਉਮੈ ਕਰਣੀ। ਜੇ ਆਪ ਥੀ ਘਟਿ ਵੇਖਣਾ ਤਾ** ਉਸ ਨੂ ਬੁਧਿ ਨ ਦੇਣੀ,[133] ਓਸ ਨੂ ਹਸਣਾ ਤੇ ਹਉਮੈ ਕਰਣੀ ਜੁ ਮੇਰਾ ਜੇਹਾ ਕੋਈ ਨਹੀ, ਤੇ** ਤੀਜੀ ਨਿੰਦਾ, ਜੇ ਆਪ ਥੀ ਕੋਈ ਵਸੇਖ ਹੋਵੇ, ਤੇ ਓਸ ਦੀ ਕੋਈ ਉਸਤਤਿ ਕਰੇ ਤਾਂ ਸਹਾਰ ਨ ਸਕਣੀ, ਸਗੋ ਉਸ ਦੀ [134]ਨਿੰਦਾ ਕਰਣੀ,[134] ਜੁ ਓਹੁ ਭੀ ਮੇਰਾ ਡਿਠਾ ਹੋਇਆ[135] ਹੈ। ਤੇ ਜੇ ਆਪਣੇ ਸਮਾਨਿ ਹੋਵੇ ਤਾਂ ਗਰਬੁ ਕਰਨਾ, ਈਰਖਾ ਕਰਨੀ, ਜੁ ਮੇਰੇ ਵਿਚ ਵਡੇ ਗੁਨ ਹੈਨਿ ਓਹ ਕਿਆ ਹੈ। ਤੇ ਚੌਥੀ ਹਠਿ [136] ਬ੍ਰਿਤ, ਅਗੋ ਕੋਈ ਉਪਦੇਸੁ ਮੰਨੇ ਨਾਹੀ ਤਾਂ ਓਸ ਨੂ ਜੋਰੀ ਹਠਿ ਕਰਕੇ ਕਹਿਣਾ। ਏਹੁ ਚਾਰੋ ਸਾਖੀਆਂ ਮਨਮੁਖਾਂ ਦੀਆਂ ਹੈਨਿ। ਇਨਾ ਦਾ ਤਿਆਗੁ ਕਰਨਾ[137] ਤੇ ਸਿਖਾਂ[138] ਨੂੰ ਗੁਰਦੇਵ ਰੂਪ ਜਾਣਿਕੇ **ਧਰਮ ਦੀ ਕਿਰਤ ਕਰਕੇ** ਸਿਖਾ ਨਾਲਿ ਵੰਡਿ ਖਾਵਣਾ, ਤਾ** ਭਗਤੇ ਓਹਰੀ ਤੇ ਜਾਪੁ ਵੰਸੀ ਦਾ ਇਸੇ ਕਰ ਕਲਿਆਨ ਹੋਇਆ ॥੯॥

---

127. ਗਰੀਬ ਨਿਵਾਜ—ਗ ਪੋਥੀ (68/ੳ)
128. ਜੇੜੇ—ਗ ਪੋਥੀ (68/ੳ)
129. ਕਰਿ ਉਧਾਰ ਹੋਂਦਾ ਹੈ – ਗ ਪੋਥੀ (68/ਅ)
130. ਹੋਵੇਗਾ—ਗ ਪੋਥੀ (68/ਅ)
131. ਦਸੀਏ—ਗ ਪੋਥੀ (68/ਅ)
132. (ਕਰਨੀ)—ਗ ਪੋਥੀ (68/ਅ)
ਤੋਂ ਲਿਆ ਹੈ। ਆਧਾਰ ਪੋਥੀ ਤੇ ਖ ਪੋਥੀ ਵਿਚ ਨਹੀਂ ਹੈ।
133. ਦੇਵਣੀ—ਗ ਪੋਥੀ (69ੳ)
134. ਨਿੰਦਯਾ ਕ੍ਰਨੀ—ਖ ਪੋਥੀ (53/ਅ)
135. ਹੋਆ—ਗ ਪੋਥੀ (69/ੳ)
136. ਹਨ ਖ ਪੋਥੀ (53/ਅ)
137. ਕਰਣਾ—ਗ ਪੋਥੀ 69/ਅ)

## ਸਾਖੀ ਹੋਰ ਚਲੀ (ਸੌਹਾਂ ਗਜਣ)

ਸੌਹਾਂ ਤੇ ਗਜਣੁ ਦੋਨੋ ਚਾਚੇ ਤਾਏ ਦੇ ਪੁਤਰ ਸਿਨ। ਜਬ ਬਾਬੇ ਦਾ ਓਨਾ ਦਰਸਨੁ ਕੀਤਾ ਤਾ ਓਨਾ ਅਰਦਾਸਿ ਕੀਤੀ : ਜੀ ਜਿਸ ਕਰਿਕੇ ਅਸਾਡਾ ਜਨਮ ਮਰਨ ਕਟੀਐ, ਤੇ ਚਾਰੇ ਪਦਾਰਥ ਅਸਾਂ ਨੂ ਪ੍ਰਾਪਤ ਹੋਵਨਿ। ਤਾ [139]ਬਾਬਾ ਬੋਲਿਆ :[139] ਏਹੁ ਜੁ 'ਵਾਹਿਗੁਰੂ' ਦਾ[140] ਨਾਮੁ ਹੈ ਇਸ ਦੇ ਜਾਪੁ ਕਰਨ ਤੇ ਚਾਰੇ ਪਦਾਰਥ ਪ੍ਰਾਪਤ ਹੁੰਦੇ ਹੈਨਿ। ਤਾਂ**ਤੇਨਾ ਪੁਛਿਆ ਜੀ 'ਵਾਹਿਗੁਰੂ' ਦਾ[141] ਅਰਥੁ ਕੀ ਹੈ। ਤਾ [142]ਬਾਬਾ ਬੋਲਿਆ[145] ਜੁ ਵਵਾ ਵਾਸਦੇਵਾ, ਹਾਹਾ ਹਰਿ, ਗਗਾ ਗੋਵਿੰਦ, ਰਾਰਾ ਰਾਮੁ। ਇਕ ਵਾਰੀ ਦੇ ਨਾਮੁ ਜਪਣ ਕਰਿ ਚਾਰੋ ਔਤਰਾ[143] ਦਾ ਜਾਪੁ ਹੁੰਦਾ ਹੈ। ਤੇ ਦੂਜਾ ਇਸਦਾ ਏਹੁ ਅਰਥ ਹੈ। 'ਵਾਹ' ਨਾਮ ਅਚਰਜ ਕਾ ਹੈ, ਤਿਸ ਦੀ ਸਤਿਆ ਕਰਿਕੇ ਸਭ ਪਦਾਰਥੁ ਜਾਤੇ[144]ਜਾਵਨਿ,[144] ਤੇ। ਓਸ ਨੂ ਜਾਣ ਨ ਸਕੀਐ। ਤੇ 'ਗੁੋ' ਨਾਮ ਅੰਧਕਾਰ ਦਾ ਹੈ, ਤੇ 'ਰੁੋ'[145] ਨਾਮ ਪ੍ਰਕਾਸ ਦਾ ਹੈ, ਜੋ ਐਸੇ ਜੜਿ ਅਨਿਤ ਦੇਹ ਨੂ ਜੁ ਪ੍ਰਕਾਸ ਦੇ ਰਹਿਆ ਹੈ ਓਸਦਾ ਨਾਮੁ ਵਾਹਿਗੁਰੂ ਹੈ, ਉਸਦੇ ਜਪਣੇ ਅਤੁ ਜਾਨਣੇ ਤੇ ਚਾਰੇ ਪਦਾਰਥ ਪ੍ਰਾਪਤਿ ਹੁੰਦੇ ਹੈਨਿ। ਤਾ ਓਨਾ ਪੁਛਿਆ ਜੋ ਕਿਸੇ ਤਰਾਂ ਚਾਰ ਪਦਾਰਥ ਮੁਹੋ ਵਾਹਿਗੁਰੂ ਆਖਿਆਂ ਮਿਲਦੇ ਹੈਨਿ। ਤਾ** [146]ਬਾਬਾ ਬੋਲਿਆ : [146]ਜੇ ਸਾਧ ਸੰਗਤਿ ਨੂ ਟੁਰਕੇ ਜਾਈਐ, ਤਾਂ ਚਰਨਿ ਵਿਚਿ ਅਸ਼ਮੇਧ ਸੈ ਸੈ ਜਗ ਦਾ ਫਲੁ ਹੁੰਦਾ ਹੈ ਤੇ ਜਿਸ ਮਾਇਆ ਵਾਸਤੇ ਬੜੇ ਜਤਨ ਕਰੀਦੇ ਹੈਨਿ ਸੋ ਮਾਇਆ ਭੀ ਮਹਾਰਾਜ ਦੇ ਭਗਤਾ ਨੂ ਪੈਰੀ ਪੈਕੇ ਲੋਕ[147] ਆਣ ਦੇਂਦੇ ਹੈਨਿ। ਤੇ ਜੋ ਜੋ ਕਾਮਨਾ ਆਪਣੇ ਭਗਤਾਂ ਦੇ ਮਨਿ ਵਿਚ ਹੁੰਦੀ ਹੈ, ਸੋ **ਸੋ ਕਾਮਨਾਂ** ਸਭ ਮਹਾਰਾਜ ਪੂਰੀ ਕਰ ਦੇਂਦਾ ਹੈ। ਤੈਸੇ ਵਾਹਿਗੁਰੂ ਦੇ ਨਾਮੁ ਦਾ ਅਰਥਿ ਸਮਝੀਐ, ਤਾਂ ਗਿਆਨੁ ਪ੍ਰਾਪਤਿ ਹੁੰਦਾ ਹੈ, ਤਾਂ ਮੁਕਤਿ ਹੁੰਦੀ ਹੈ, **ਤਾਂ ਤੇ** ਚਾਰੇ

---

138. ਸੰਤਾਂ – ਗ ਪੋਥੀ (69/ਅ)
139. ਬਚਨ ਹੋਆ—ਗ ਪੋਥੀ (70/ੳ)
140. ਕਾ—ਗ ਪੋਥੀ (70/ੳ)
141. ਕਾ—ਗ ਪੋਥੀ (70/ੳ)
142. ਬਚਨ ਹੋਆ—ਗ ਪੋਥੀ (70/ਅ)
143. ਜਾਣੇ ਗ ਪੋਥੀ (70/ਅ)
144. ਜਾਨਿ—ਖ ਪੋਥੀ (54/ਅ)
145. ਹੋਇ—ਖ ਪੋਥੀ (54/ਅ)
146. ਬਚਨ ਹੋਆ – ਗ ਪੋਥੀ (71/ਅ)
147. ਲੋਕ – ਗ ਪੋਥੀ (71/ਅ) ਇਹ ਸ਼ਬਦ ਪੈਰੀ ਤੋਂ ਪਹਿਲਾਂ ਲਿਖਿਆ ਮਿਲਦਾ ਹੈ।

ਪਦਾਰਥ ਵਾਹਿਗੁਰੂ ਦੇ ਨਾਮ ਦੇ ਅਧੀਨ ਹੈਨਿ। ਪਿਛਲੀ ਰਾਤ ਓਹਿ ਇਸਨਾਨੁ ਕਰਿਕੇ ਬਾਣੀ ਪੜਨਿ। ਜਿਨੇ ਆਪਣੀ ਕਿਰਤਿ ਭੀ ਕਰਨਿ, ਤੇ ਸਵਾਸ ਤਲੇ ਜਾਵੇ ਤਾਂ 'ਵਾਹਾ' ਉਚਾਰਨਾ, ਤੇ ਜੋ ਸਵਾਸ ਉਪਰਿ ਆਵੇ ਤਾ 'ਗੁਰੁ' ਦਾ** ਉਚਾਰੁ ਕਰਨਾ। ਇਸ ਪਰਕਾ ਬੀਤਾਵਨਿ, ਤੇ ਆਏ ਗਏ ਸਾਧ ਸੰਤ ਦੀ ਸੇਵਾ ਟਹਿਲ ਕਰਨਿ। ਤੇ ਸੰਗਰਾਂਦ ਉਮਾਵਸਿ ਆਵੇ, ਵੈਸਾਖੀ ਦੀਪ ਮਾਲਾ ਸੁਭ ਦਿਨ ਬੀਚਾਰ[148] ਕੇ ਕੜਾਹੁ ਕਰਨ ਤੇ ਸਿਖਾਂ[149] ਨੂੰ ਪ੍ਰਸਾਦਿ ਕਰਨ। ਇਸ ਪ੍ਰਕਾਰ ਕਈ ਦਿਨ ਬੀਤੇ।

ਇਕ ਦਿਨ ਸੀਹੇ ਦੀ ਬੇਟੀ ਦਾ ਵਿਵਾਹ ਹੈਸੀ ਤੇ ਭਲਕੇ ਜੰਞ ਆਵਣੀ ਹੈਸੀ। ਇਕੁ ਦਿਨ ਅਗੋ ਦੀ ਹੀ ਬਹੁਤੇ ਸਿਖ ਓਸਦੇ ਘਰਿ ਆਏ। ਗੁਰੂ ਕੇ ਦਰਸਨਿ ਨੂ ਚਲੇ ਹੈਸਨਿ,[150] ਤਾ ਜੇਹੜਾ ਪਕਵਾਨ ਜੰਞ ਵਾਸਿਤੇ ਸੋ ਸਭ ਸਿਖਾਂ ਨੂ ਖਵਾਲ ਦਿਤਾ ਤਾਂ ਉਸਦੀ [151]ਸਿਖਣੀ ਸੋਚ ਚਿੰਤਾ ਲਗੀ ਕਰਨਿ : [151]ਜੰਞੂ ਨੂ ਅਸੀ ਕੀ ਖਵਾਲਾਂਗੇ [152]ਤਾ ਸੀਹੇ ਕਹਿਆ ਅਸਾਡੀ ਪੈਜਿ ਗੁਰੂ ਬਾਬਾ ਰਖੇਗਾ। ਤਾ** ਅਗਲੇ ਦਿਨ ਜੰਞ ਆਈ, ਤਾ ਇਸਤ੍ਰੀ ਨੇ[153] ਕਹਿਆ ਏਨਾ ਨੂ ਕਿਥੋ ਜਿਵਾਈਐ। ਤਾ ਭਾਈ ਸੀਹੇ ਅਰਦਾਸਿ ਕਰਕੇ ਜੰਦ੍ਰਾ[154] ਕੋਠੜੀ ਦਾ ਖੋਲਿਆ, ਤਾਂ[155] ਸਾਰੇ ਜਾਂਞੀ ਭੀ ਤੇ ਮਾਂਞੀ ਭੀ ਖਾਇਕੇ ਤ੍ਰਿਪਤਿ ਭਏ।[155] ਤੇ ਪੰਜ ਦਿਨ ਜੰਞ ਨੂ ਰਖਿਆ, [156]ਸਭ ਪਰਸੰਨ ਹੋਏ।[156] ਤਾ ਓਨਾ ਕਹਿਆ ਗੁਰੂ ਆਪਣੇ ਸਿਖਾਂ ਦੀ ਆਪੇ ਪੈਜ ਰਖਦਾ ਹੈ ॥੧੦॥

ਸਾਖੀ ਹੋਰ ਚਲੀ (ਚੌ. ਭਗੀਰਥ)

ਮੈਲਸੀਹਾਂ[157] ਦਾ ਚੌਧਰੀ ਭਗੀਰਥੁ ਕਾਲੀ ਦਾ ਉਪਾਸਕੁ ਹੈਸੀ। ਜਬ** ਬਾਬਾ

---

148. ਵੀਚਾਰ – ਖ ਪੋਥੀ (56/ੳ)
149. ਸੰਤਾਂ—ਗ ਪੋਥੀ (72/ੳ)
150. ਸੇ – ਗ ਪੋਥੀ (72/ਅ)
151. ਉਸਦੀ ਇਸਤ੍ਰੀ ਚਿੰਤਾ ਕਰਨ ਲਗੀ—ਗ ਪੋਥੀ (72/ਅ)
152. ਖਵਾਂਵਾਂਗੇ— ਗ ਪੋਥੀ (72/ਅ)
153. (ਨੇ)—ਗ (72/ਅ) ਤੋਂ ਲਿਆ ਹੈ। ਆਧਾਰ ਪੋਥੀ ਤੇ ਖ ਪੋਥੀ ਵਿਚ ਨਹੀਂ ਹੈ।
154. ਜੰਤ੍ਰ ਖੋਲਿਆ—ਖ ਪੋਥੀ (56/ਅ) ਅਰਦਾਸ ਕਰਕੇ ਤੋਂ ਬਾਅਦ ਲਿਖਿਆ ਹੋਇਆ ਹੈ।
155. ਤਾਂ ਸਾਰੀ ਜੰਞ ਪ੍ਰਸਾਦਿ ਉਤਮ ਖਾਇਕੇ ਤ੍ਰਿਪਤਿ ਭਈ—ਗ ਪੋਥੀ (73/ੳ)
156. ਸਭ ਜੰਞ ਪਰਸੰਨ ਹੋਈ—ਗ ਪੋਥੀ (73/ੳ)
157. ਮਲਾ—ਗ ਪੋਥੀ (73/ੳ)

ਓਸ ਨਗਰੀ ਮਹਿ ਆਇਆ ਤਾ ਭਾਗੀਰਥ ਵਡੀ [158]ਸੇਵਾ ਟਹਿਲ[158] ਕੀਤੀ। ਰਾਤਿ ਨੂ ਬਾਬਾ ਓਸੇ ਨਗਰੀ[159] ਰਹਿਆ, ਤਾਂ** ਭਗੀਰਥੁ ਭੀ ਸੇਵਾ ਟਹਿਲ ਕਰ[160] ਓਥੇ ਹੀ ਸੋ ਰਹਿਆ[161] । ਜਬੁ ਪਿਛਲੀ ਰਾਤ ਬਾਬਾ ਉਠਿਆ, ਤਾ ਭਾਗੀਰਥੁ ਭੀ ਉਠ ਕਰਿ ਇਸਨਾਨ ਨੂੰ ਜਲੁ[162] ਲੈ ਆਇਆ। ਅਗੇ ਦੇਖੇ ਤਾਂ ਮਹਾਂ ਸੁੰਦਰ ਇਸਤ੍ਰੀ ਹੈ, ਅਸਟ ਭੁਜਾ ਹੈਨਿ ਤੇ ਝਾੜੂ ਕਰਦੀ ਹੈ। ਤਾ**ਭਗੀਰਥ ਪੁਛਿਆ : ਤੂ ਕੌਨ ਹੈ ਜੋ ਅਜੇਹੇ[163] ਸਮੇਂ ਆਪਣੇ ਘਰ ਥੀ ਬਾਹਿਰ ਆਈ ਹੈ ਤਾਂ ਓਸ ਕਹਿਆ ਭਗੀਰਥਾ : ਤੂ ਮੈਨੂ[164] ਨਹੀਂ ਜਾਣਦਾ।* ਮੈਂ ਦੇਵੀ ਹਾਂ। ਤਾਂ** ਭਾਗੀਰਥੁ ਚਰਨੀ ਲਗਾ, *ਤਾ ਭਗੀਰਥ ਕਹਿਆ : ਤੂ ਤਾਂ* ਸਾਰੇ ਜਗਤ ਦੀ ਮਾਤਾ ਹੈ, ਤੇ ਸਭਨਾਂ ਦੇਵਤਿਆਂ ਦੇ ਸਹਾਇ ਕਰਨ ਵਾਲੀ ਹੈ, ਰਾਕਸਾ[165] ਦੇ ਨਾਸ ਕਰਨ ਵਾਲੀ ਹੈ, ਤੇ ਏਥੇ[166] ਝਾੜੂ ਕਿਉ ਕਰਨੀ ਹੈ ? ਤਾ ਦੇਵੀ ਬੋਲੀ : ਏਹੁ ਸੰਤ ਮਹਾਰਾਜ ਦੇ ਨਿਰਗੁਣ ਰੂਪ ਹੈਨਿ[16] ਤੇ ਮੇਰਾ ਸਰਗੁਣ ਰੂਪ ਹੈ, ਜੋ ਸੰਤਾਂ ਦੀ ਸੇਵਾ ਮੈ ਕਰਨੀ ਹਾਂ, ਤਾਂ ਮੇਰੇ ਵਿਚਿ ਇਹੁ ਸਕਤਿ ਹੁੰਦੀ ਹੈ। ਤਾ** ਭਗੀਰਥੁ ਗੁਰੂ ਕਾ ਸਿਖੁ ਹੋਇਆ। ਸੰਤਾ ਦੀ ਸੇਵਾ ਲਗਾ ਕਰਨਿ, ਤਾਂ ਉਸਿ ਦਾ ਉਧਾਰੁ ਇਸੇ* ਕਰਿ ਹੋਇਆ ॥੧੧॥

ਸਾਖੀ ਹੋਰ ਚਲੀ (ਅਜਿਤਾ ਰੰਧਾਵਾ)

[168]ਸਮਾਂ ਪਾਇਕੇ[168] ਭਾਈ ਜਿਤਾ ਰੰਧਾਵਾ ਗੁਰੂ ਨਾਨਕ ਜੀ ਕੇ ਪਾਸ ਆਇਕੇ

---

158. ਟਹਿਲ ਸੇਵਾ–ਗ ਪੋਥੀ (73/ੳ)
159. ਮਹਿ –ਗ ਪੋਥੀ (73/ੳ) ਇਹ ਸ਼ਬਦ ਅਧਿਕ ਹੈ।
160. (ਸੇਵਾ ਟਹਿਲ ਕਰ) ਗ ਪੋਥੀ (73/ੳ)
161 ਸਤ੍ਰਿ—ਖ ਪੋਥੀ (57/ੳ)
162. ਪਾਣੀ ਬਾਬੇ ਦੇ ਨਾਵਣ ਵਾਸਤੇ – ਗ ਪੋਥੀ (73/ਅ)
163. ਇਜੇਹੇ—ਗ ਪੋਥੀ (73/ਅ)
164. ਸਾਨੂੰ—ਖ ਪੋਥੀ (57/ਅ)
165. (ਰਾਕਸਾਂ) - ਗ ਪੋਥੀ (74/ੳ)
ਲਿਆ ਹੈ ਕਿਉਂਜੋ ਆਧਾਰ ਪੋਥੀ ਵਿਚ ਇਹ ਸ਼ਬਦ ਰਾਸਕਾਂ ਲਿਖਿਆ ਹੋਇਆ ਸੀ।
ਰਾਸਕ—ਆਧਾਰ ਪੋਥੀ (275/ਅ)
166. ਇਥੇ—ਖ ਪੋਥੀ (57/ਅ)
167. ਹੈ—ਖ ਪੋਥੀ (57/ਅ)
168. ਪਾਇਕੇ ਸਮਾ—ਖਾ ਪੋਥੀ (58/ੳ)

ਅਰਦਾਸ ਕੀਤੀ, ਜੋ ਮੈਂ ਬਹੁਤ ਸਾਧਾ ਸੰਤਾਂ ਦਾ ਦਰਸਨੁ[169] ਕੀਤਾ ਹੈ, ਪਰੁ ਮੇਰੇ ਮਨ ਦਾ ਸੰਸਾ ਨਹੀਂ ਮਿਟਿਆ। [170]ਤੁਹਾਡਾ ਹੁਣ** ਦਰਸਨੁ ਕੀਤਾ ਹੈ,[170] ਮੇਰਾ ਸੰਸਾ ਨਿਵਰਤਿ ਕਰੋ, ਜੋ ਮੈਨੂੰ ਸਾਂਤਿ ਪ੍ਰਾਪਤਿ ਹੋਵੇ ਤਾ ਬਾਬਾ ਬੋਲਿਆ : [171]ਜੁ ਦੁਇ ਪਕਾਰ ਸਾਂਤਿ ਦੇ ਉਪਾਇ ਹੈਨਿ।[171] **ਬੇਦਾਂ ਨੇ ਭੀ ਤੇ ਸੰਤਾਂ ਨੇ ਭੀ ਕਹਿਆ ਹੈ,** ਜੋ ਤੇਰੇ ਮਨ[172] ਵਿਚਿ ਉਪਾਉ ਹੋ ਸਕਦਾ ਹੈ ਸੋ[173] ਤੁਮ ਕਰੋ।[173] ਤਾ ਜਿਤਾ ਬੋਲਿਆ : ਜੋ ਮੈਨੂੰ ਦੋਨੋ ਉਪਾਉ ਤੁਮ ਕਿਰਪਾ ਕਰਕੇ ਬਤਾਵਹੁ।[174] ਜੁ ਮੈ ਥੀ ਹੋਇ ਸਕੇਗਾ ਸੋ ਮੈ ਕਰਾਂਗਾ। ਤਾਂ** ਬਾਬਾ ਬੋਲਿਆ : ਅਸਟ ਅੰਗ ਅਸਟ ਜੋਗੁ ਕੇ ਹੈਨ੍।[175] [176]ਪ੍ਰਿਥਮੇ ਯਮ,[176] ਦੂਜੇ ਨੇਮ, ਤੀਜੇ ਇਕਾਂਤ ਦੇਸ, ਚਉਥੇ ਆਸਨ, ਪੰਜਵਾ ਪ੍ਰਣਾਯਾਮ, ਛਿਵਾ ਧਿਆਨੁ, ਸਤਵਾਂ ਧਾਰਨਾ, ਅਠਵੀਂ ਸਮਾਧ। ਤਾਂ** ਜਿਤਾ ਬੋਲਿਆ ; ਅਸੀਂ ਜੀ** ਜਟਿ ਸਿਖ ਹਾ, ਜੋ ਲਗਿ ਖੋਲਿਕੇ ਏਹੁ ਅਠ ਅੰਗ ਤੁਸੀ ਨਾ ਸੁਣਾਵਹੁ, [177]ਤੋ ਲਗੁ ਅਸੀ ਸਮਝਦੇ ਨਹੀਂ। ਤਾਂ** ਬਾਬਾ ਬੋਲਿਆ : ਦਸ ਯੰਮੁ ਹੈਨਿ। ਪ੍ਰਿਥਮੇ ਅਹਿੰਸਾ, ਇਕ ਮਨ ਦੀ ਹਿੰਸਾ ਹੈ, ਜੋ ਮਨ ਕਰਿਕੇ ਕਿਸੇ ਦਾ ਬੁਰਾ ਚਿਤਾਵਨਾ।[178] ਇਕ ਬਚਨਾ ਦੀ ਹਿੰਸਾ ਹੈ, ਕਿਸੇ ਨੂ ਫਿਕਾ ਬੋਲਕੇ ਦੁਖਾਵਣਾ, ਕਿ ਮੂਹੋ ਕਹਿਕੇ ਕਿਸੇ ਦਾ ਬਿਘਨੁ ਕਰਾਵਣਾ, ਇਹੁ ਵਚਨਾਂ ਦੀ ਹਿੰਸਾ ਹੈ। ਹੋਰ ਕਰਮਾਂ ਦੀ ਹਿੰਸਾ ਇਹੁ** ਹੈ ; ਜੋ ਹਥਾਂ ਨਾਲ ਕਿਸੇ ਨੂ ਮਾਰਨਾ। ਸੋ ਏਹੁ ਤ੍ਰੈ ਪਰਕਾਰ ਦੀ ਹਿੰਸਾ ਦਾ ਤਿਆਗਿ ਕਰਨਾ ਪ੍ਰਥਮੇ[179] ਅਹਿੰਸਾ ਹੈ। ਦੂਜਾ ਪ੍ਰਮਾਤਮਾ[180] ਦਾ ਸਤ ਜਾਣਨਾ, ਤੀਜਾ ਚੋਰੀ ਦਾ ਤਿਆਗੁ ਕਰਨਾ। ਇਕ ਸਰੀਰ ਦੀ ਚੋਰੀ ਹੈ ਜੁ ਕਿਸੇ ਦਾ ਕੁਝ ਛਪਾਵਣਾ, ਦੂਜੀ ਮਨ ਦੀ ਚੋਰੀ ਹੈ, ਜੋ ਪਾਪ ਕਰਨੇ ਤੇ ਛਪਾਇ ਰਖਣੇ ਏਹ

---

169. ਉਪਦੇਸ—ਗ ਪੋਥੀ (74/ਅ)
170. 'ਤੁਹਾਡਾ ਦਰਸਨੁ ਹੁਣ ਹੋਆ ਹੈ'—ਪੋਥੀ ਗ (74/ਅ)
171. 'ਸੰਸੇ ਮਿਟਾਵਣ ਦੇ ਦੁਇ ਉਪਾਉ ਬੇਦਾਂ ਤੇ ਸੰਤਾਂ ਕਹੇ ਹੈ।'
—ਪੋਥੀ ਗ (71/ਅ)
172 ਪਾਸੋਂ—ਗ ਪੋਥੀ (74/ਅ)
173. ਤੂਕਰ—ਗ ਪੋਥੀ (75/ੳ)
174. ਬਤਾਵੋ – ਗ ਪੋਥੀ (75/ੳ)
175. ਹੈਂ—ਗ ਪੋਥੀ (75/ੳ)
176. ਪ੍ਰਥਮੇ ਯਮਾ—ਗ ਖੋਥੀ (75/ੳ)
177. ਸੁਣਾਵੋ—ਗ ਪੋਖੀ (75/ਅ)
178. ਚਿਤਵੇ—ਗ ਪੋਥੀ (75/ਅ)
179. (ਪ੍ਰਥਮੇ)—ਗ ਪੋਥੀ (76/ੳ) ਤੋਂ ਲਿਆ ਹੈ। ਇਹ ਅਧਾਰ ਪੋਥੀ ਪੋਥੀ ਵਿਚ ਨਹੀਂ। ਨਹੀਂ ਖ ਪੋਥੀ ਵਿਚ।
180. ਆਤਮਾ—ਗ ਪੋਥੀ (76/ੳ)

ਭੀ ਤਿਆਗ[181] ਕਰਨਾ । [181]ਬ੍ਰਹਮਚਰਜ ਚੋਥਾ ਹੈ ।[182] ਬ੍ਰਹਮਚਰਜ ਕਿਸਨੋ ਕਹੀਦਾ ਹੈ ਅਠ ਪ੍ਰਕਾਰਿ ਦਾ[183] ਕਾਮੁ ਜੀਤਣਾ । ਤਾ**ਅਜਿਤੇ ਕਹਿਆ : ਅਠ ਪ੍ਰਕਾਰ ਕੌਨ ਹੈਨ । ਤਾ ਬਾਬਾ ਬੋਲਿਆ : ਜੁ ਪ੍ਰਿਥਮੇ ਇਸਤ੍ਰੀਆਂ ਦੀਆਂ ਗਲਾਂ ਕਰਨੀਆਂ ਦੂਜਾ ਗਲਾਂ ਸੁਣਨੀਆਂ, ਤੀਜਾ ਇਕਾਂਤ ਦੇਸ ਇਸਤ੍ਰੀ ਪਾਸ ਬੈਠਣਾ । ਚਉਥਾ ਉਸਦੇ ਨਾਲਿ ਸਪ੍ਰਸ ਕਰਨਾ, ਪੰਜਵਾ ਹਿਤ ਨਾਲ ਇਸਤ੍ਰੀਆਂ ਨੂੰ ਦੇਖਣਾ, ਛਠਵਾਂ ਅਲਿੰਗਨੁ ਕਰਨ, ਸਤਵਾਂ ਸਿੰਗਾਰੁ ਇਸਤ੍ਰੀਆਂ ਦਾ ਬਣਾਵਣਾ । ਅਠਿਵਾਂ ਇਸਤ੍ਰੀਆਂ ਨਾਲਿ ਭੋਗੁ ਕਰਨਾ, ਏਹੁ ਅਠ ਪ੍ਰਕਾਰ ਦਾ ਕਾਮੁ, ਤਿਆਗਣਾ, ਬ੍ਰਹਮਚਰਜ ਏਹੁ ਹੈ । ਪੰਜਵਾਂ ਖਿਮਾਂ ਏਹੁ ਹੈ ਜੁ ਕੋਈ ਭਲਾ ਕਹੇ ਭਾਵੇ** ਬੁਰਾ ਕਹੇ ਓਸ ਦਾ ਸਹਾਰਨਾ ।** ਦੁਖ ਹੋਵੇ ਭਾਵੇਂ ਸੁਖ ਹੋਵੇ ਉਸ ਦਾ ਸਹਾਰਨਾ ।** ਖਸਟਮੇ ਧ੍ਰਿਤ ਕਹੀਐ ਧੀਰਜੁ, ਜੋ ਕੁਝ ਦੁਖ ਹੋਵੇ, ਸੀਤ ਤਪਤ ਅਪਦਾ ਸੰਪਦਾ ਵਿਆਕੁਲ ਨਾ ਹੋਵਣਾ, ਧੀਰਜੁ ਕਰਨਾ । ਸਪਤਮ ਦਇਆ, ਜੁ ਆਪਣੀ ਸਕਤਿ ਹੋਵੇ ਸੋ ਸਭਤੇ ਦਇਆ ਕਰਨੀ । ਅਸਟਮ ਆਰਜੁਵ, ਰਿਦਾ ਕੋਮਲ ਰਖਣਾ, ਕਿਸੇ ਦਾ ਬੁਰਾ ਨਾ ਚਿਤਵਣਾ । ਨਾਵਾ[184] ਮਿਰਜਾਦਾ ਦਾ ਅਹਾਰੁ, ਜੋ ਅਹਾਰੁ ਹੋਵੇ ਓਸ ਥੀ ਚੋਥਾ ਹਿਸਾ ਘਟ ਖਾਵਣਾ । ਦਸਵਾਂ ਸੋਚ, ਜੋ ਸਰੀਰ ਦੀ ਜਲ ਮਿਰਤਕਾ ਕਰਿਕੇ, ਮੁਖ ਮੰਜਨਾਂ, ਇਸਨਾਨੁ ਕਰਨਾ । ਤੇ ਰਿਦੇ ਦੀ ਸੋਚ ਇਹੁ ਹੈ ਜੋ ਰਾਗੁ ਦੁਵੇਖ ਨਾ ਕਰਨੀ । ਏਹੁ ਮੈਲੁ ਨਿਵਰਤ ਕਰਨੀ । ਏਹ ਦਸ ਯੰਮ ਹੇਠ ਔਰ ਦਸ ਨੇਮ ਕਹਿਤੇ ਹੈ : ਪ੍ਰਿਥਮੇ ਤਪੁ । ਤਪੁ ਭੀ ਤੀਨ ਪ੍ਰਕਾਰ ਕਾ ਹੈ । ਰਾਜਸੀ, ਤਾਂਮਸੀ, ਸਾਂਤਕੀ । ਤਾਂਮਸੀ ਤਪੁ ਕਿਆ ਹੈ ? ਇਕ[185] ਸਰੀਰ ਦਾ ਤਾਵਣਾ, [186]ਦੂਜਾ ਜਲ[186] ਇਚ ਬੈਠਣਾ ਤੇ ਤੀਜਾ* ਭੁਖਾ ਰਹਿਣਾ । ਇਹੁ ਤੀਨੋ ਤਾਮਸੀ ਤਾਪੁ ਹੈਨਿ । ਇਸੁ ਕਰਿ ਫਲੁ ਹੁੰਦਾ ਹੈ, ਪਰੁ ਗਿਆਨੁ ਨਹੀਂ ਹੋਦਾ । ਬਹੁੜੇ ਇਕ ਰਾਜਸੀ ਤਪੁ ਹੈ । ਇੰਦ੍ਰੀਆਂ ਆਪਣੀਆਂ ਨੂੰ ਬੁਰੇ ਕਰਮਾਂ ਵਲੋ ਹਟਾਇਕੇ ਸੁਭ ਕਰਮਾਂ ਵਲ ਲਾਵਣੀਆਂ । ਬਹੁੜੇ ਇਕ ਸਾਂਤਕੀ ਤਪੁ ਹੈ । ਆਪਣੀਆਂ[187] ਵਾਸਨਾਂ ਬੁਰੇ ਕਰਮਾਂ ਵਲੋਂ ਹਟਾਵਣੀਆਂ । ਤੇ ਸਬਦ ਵਿਚਿ ਜੋੜਨੀਆਂ ; ਤਾ ਏਹੁ ਪ੍ਰਾਣੀ ਰਾਜਸੀ

---

181, ਤਿਆਗਣੇ—ਗ ਪੋਥੀ (76/ਅ)

182. (ਬ੍ਰਹਮਚਰਜ ਚੋਥਾ ਹੈ)—ਗ ਪੋਥੀ (76/ਅ) ਵਿਚੋਂ ਦਰਜ ਕੀਤਾ ਹੈ ।

183. (ਦ)—ਗ ਪੋਥੀ (76/ਅ) ਵਿਚੋਂ ਲਿਆ ਹੈ ।

184. ਨੋਵਾ—ਪੋਥੀ (60/ਅ),
ਨੌਮਾ—ਗ ਪੋਥੀ (77/ਅ)

185. ਕਿ—ਗ ਪੋਥੀ (78/ੳ)

186, ਕਿ ਜਲਾਂ—ਖ ਪੋਥੀ (61/ੳ)

187. ਅਪਣੀ—ਖ ਪੋਥੀ (61/ੳ)

ਅਰੁ ਸਾਂਤਿਕੀ ਤਪੁ ਕਰੇ । ਬਹੁੜੋ ਸੰਤੋਖ ਕਰੇ ।[188] ਸੰਤੋਖ ਭੀ ਦੁਇ ਪ੍ਰਕਾਰ ਕਾ ਹੈ । ਇਕੁ[189] ਚੀਜ ਨਾ ਪ੍ਰਾਪਤ ਭਈ ਅਰੁ ਕਹਿਆ ਜੁ ਮੈ ਸੰਤੋਖੁ ਕਰਨਾ ਹਾਂ ਤਾਂ ਉਸ ਸੰਤੋਖ ਕਰ ਰਿਹਾ ਪਰਸੰਨ ਨਹੀਂ ਹੁੰਦਾ । ਅਰੁ ਦੂਜਾ ਯਥਾ ਲਾਭ ਸੰਤੋਖ । ਜੇਕਰ ਚੀਜ ਨਾ ਪ੍ਰਾਪਤ ਹੋਵੇ ਤਾਂ ਭੀ ਵ ਹਿਗੁਰੂ ਦੀ ਰਜਾਇ ਉਪਰ ਰਾਜੀ ਰਹੇ ° ਅਰੁ ਜੇ ਕਦਾਕਿਤ ਚੀਜ ਥੋੜੀ ਪ੍ਰਾਪਤ ਹੋਵੇ ਤਦ ਭੀ ਸ੍ਰੀ ਵਾਹਿਗੁਰੂ ਦੀ ਰਜਾਇ ਉਪਰਿ ਰਾਜੀ ਰਹੇ ਅਰੁ ਬਹੁਤੀ ਪ੍ਰਾਪਤਿ ° ਹੋਵੇ ਤਦ ਭੀ ਰਾਜੀ ਰਹੇ । ਤੀਜਾ ਆਸਤਕੁ ਬੁਧ, ਗੁਰਾਂ ਦੇ ਵਚਨਾਂ ਤੇ ਦ੍ਰਿੜ ਪਰਤੀਤ । ਚੋਥਾ ਦਾਨੁ ਸਮਝਕੇ ਦੇਵਣਾ, ਤਾਮਸੀ ਦਾ ਦਾਨੁ ਦਿਤਾ ਫਲੁ ਤੁਛ ਹੁੰਦਾ ਹੈ ਤੇ ਰਾਜਸੀ, ਜੁ ਆਪਣੇ ਸੋਭਾ ਵਾਸਤੇ ਦਾਨੁ ਦੇਦਾ ਹੈ ਸੋ ਭੀ ਥੋੜਾ ਫਲੁ ਹੁੰਦਾ ਹੈ ਤੇ ਸਾਂਤਕੀ ਪੁਰਖ ਨੂ ਬਿਨਉ ਕਰਕੇ ਦਾਨੁ ਦੇਦਾ ਹੈ, ਓਸ ਦਾ ਬਹੁਤ ਫਲੁ ਹੁੰਦਾ ਹੈ ਤੇ ਸਭ ਪਦਾਰਥ ਵਾਹਿਗੁਰੁ ਦੇ ਜਾਣ ਕੇ ਦੇਂਦਾ ਹੈ । ਤੇ ਆਪਣਾ ਕਛੁ ਨਹੀਂ ਜਾਣਦਾ ਸੋ ਆਖੇ ਦਾਨੁ ਹੁੰਦਾ ਭਾਵੇ ਧੰਨਿ ਦਾ ਦਾਨੁ ਦੇਵੇ । ਕੋਈ ਦਾਨੁ ਸਾਂਤਕੀ ਇਸਥਾਨੁ ਤੇ ਦਿਤਾ ਬਹੁਤਾ ਲਾਭ ਪ੍ਰਾਪਤਿ ਹੁੰਦਾ ਹੈ ਪੰਜਵਾਂ ਪੂਜਾ ਜੋ ਕਰੇ ਸੋ ਮਨ ਕਰਕੇ ਕਰੈ । ਜੋ ਮਨ ਦੀ ਭਾਵਨੀ ਨਾਲਿ ਪੂਜਾ ਕਰਦਾ ਹੈ.. ਸੋ ਸਫਲ ਹੁੰਦੀ ਹੈ । ਛਿਵਾਂ ਵਚਨੁ ਆਪਣੇ ਗੁਰਾਂ ਦੇਇ ਸਬਦ ਦੇ ਇਨੁਸਾਰ[190] ਹੋਵੇ, ਸੇਈ ਸੁਣੇ ਪੜੇ । ਗੁਰਾਂ ਦੇ ਸਿਧਾਂਤ ਤੋਂ ਬਿਨਾ ਹੋਰ ਬਚਨ ਨਾ ਸੁਣੇ । ਸਪਤਮ ਆਪਣੇ ਪੜੇ ਸੁਣੇ ਪਰ ਲਜਾ ਰਖੇ । ਉਸੇ ਪਰਕਾਰ ਕਮਾਵਣ ਵਿਚਿ ਲਿਆਵੇ । ਤੇ ਅਸਟਮ ਮਤਿ ਆਪਣੀ ਸਾਂਤਕੀ ਰਖੇ । ਸਭ ਕਿਸੇ ਨਾਲਿ ਨਿਵ ਚਲਣਾ ਤੇ ਮਿਠਾ ਬੋਲਣਾ । ਨਾਵਾਂ ਜਾਪੁ ਸਬਦ ਦਾ ਜੇਹੜਾ ਨੇਮ ਨਾਲਿ ਕਰਨਾ ਹੋਵੇ ਉਸ ਦੇ ਵਿਚਿ ਬੋਲੇ ਨਹੀਂ, ਤੇ ਦਸਵਾਂ ਹੋਮੁ ਜੋ ਅਗਨਿ ਵਿਚਿ ਕਹਦੇ ਹੈਨਿ ਸੋ ਦੇਵਤਿਆਂ ਦੀ ਪ੍ਰਸੰਨਤਾ ਵਾਸਤੇ ਕਰਦੇ ਹਨ ਤੇ ਖੁਧਿਆਰਥੀ ਸਿਖ ਦੇ ਮੂਹੁ ਵਿਚਿ ਪਾਵਣਾ ਏਹੁ ਬ੍ਰਹਮ ਹੋਮ ਹੈ, ਕਿਉ ਮੁਖ ਕਾ ਦੇਵਤਾ ਅਗਨਿ ਹੈ । ਓਹੁ ਵਾਹਗੁਰੂ ਨਾਮੁ ਜਪ ਕੇ ਮੁਖ ਵਿਖੇ ਪਾਵਦਾ ਹੈ ਸਾਥ ਹੀ ਬ੍ਰਹਮੁ ਪ੍ਰਸੰਨੁ ਹੁੰਦਾ ਹੈ, ਸਾਥ ਹੀ ਸਭੇ ਦੇਵਤੇ ਪ੍ਰਸੰਨੁ ਹੈਨਿ । ਇਕੁ ਔਰੁ ਗਿਆਨੁ ਹੋਮ ਹੈ । ਸਭ ਇੰਦ੍ਰੀਆਂ ਕੇ ਜਿਤਨੇ ਰਸ ਹੈਨ ਸਭ ਗਿਆਨ ਅਗਨ ਮੈ ਹੋਮ ਕਰੇ । ਇਹੁ ਨਿਸਚੇ ਜਾਣੇ, ਜੈਸਾ ਸਰੀਰ ਅਨਿਤ ਹੈ ਤੈਸੇ ਰਸ ਅਨਿਤ ਹੈਨਿ, ਅਰੁ ਬ੍ਰਹਮ ਕਾ ਜਾਣਨਾ ਸਤ ਹੈ । ਏਹੁ ਦਸ ਨੇਮ ਹੈਨ ਹਠ ਜੋਗ ਕਾ ਦੂਜਾ ਅੰਗੁ ਹੈ । ਅਰੁ ਤੀਜਾ ਅੰਗ ਇਕਾਂਤ ਦੇਸ ਹੈ, ਜਿਵੇ ਦੂਸਰਾ ਮਨੁਖ ਕੋਈ ਨਾ ਹੋਵੇ ਓਥੇ ਜਾਇ ਬੈਠਣਾ । ਚੋਥਾ ਅੰਗ ਜੋਗ ਕਾ ਆਸੁਣ ਹੈ । ਆਸਣੁ ਭੀ ਜੇਤੇ ਚਉਰਾਸੀ[191] ਲਖ ਜੀਅ ਜੰਤ ਹੈਨਿ ਤੇਤੇ ਹੀ ਉਨ ਕੇ ਬੈਠਣੁ ਕੇ ਆਸਣ ਹੈਨਿ ਤਿਨਾ ਥੀ ਸਿਧਾਂ ਨੇ ਚੋਰਾਸੀ ਆਸਣੁ ਚੁਣ ਲੀਏ ਹੈਨਿ । ਤਿਨਾ

---

188. ਸੰਤੋਖ ਕਰੇ--ਪੋਥੀ (78/ਅ)
189. ਇਕਿ--ਗ ਪੋਥੀ (78/ਅ)
190. ਇਨੁਸਾਰ—ਗ ਪੋਥੀ (79/ਅ)
191. ਚੋਰਾਸੀ—ਗ ਪੋਥੀ (81/ਅ)

ਥੇ ਮਹਾਪਰਖਾਂ ਨੇ ਦੁਇ ਆਸਨਿ ਲੀਏ ਹੈਨੁ :- ਏਕ ਪਦਮ ਆਸਣ ਦੂਜਾ ਸਿਧ ਆਸਣ । ਪਦਮ ਆਸਣ ਏਹੁ ਹੈ ਜੋ ਬਾਂਏਂ ਉਰੂ ਪਰ ਸਜਾ ਪੈਰੁ ਠਹਿਰਾਵਣਾ ਅਰੁ ਦਾਹਨੇ ਉਰੂ ਪਰ[192] ਖਬਾ ਪੈਰੁ ਠਹਿਰਾਵਣਾ, ਅਰੁ ਦੋਨੋ ਭੁਜਾ ਮਗਰ ਪਿਛੇ ਫੇਰ ਕਰ ਦੋਨੋ ਅੰਗੂਠੇ ਪੈਰਾ ਕੇ ਦਿੜ ਹਾਥੋਂ ਸੋਂ[193] ਪਕੜਨੇ ਅਰੁ ਪ੍ਰਿਥਮੀ ਖੋਦ ਕੇ ਕੋਮਲਿ ਕਰਕੇ ਉਪਰਿ ਘਾਸੁ ਬਿਛਾਇਕੇ ਤੇ ਆਸਣੁ ਡਾਲਿਣਾ । ਉਸ ਪਰ ਬੈਠ ਕਰ ਭੜੁਿਆ[194] ਕਾ ਧਿਆਨ ਕਰਨਾ, ਕੈ ਨਾਸਕਾ ਕਾ ਧਿਆਨੁ ਕਰਨਾ, ਇਹ ਪਦਮ ਆਸਣੁ ਹੈ । ਦੂਜਾ ਸਿਧ ਆਸਣੁ ਹੈ । ਜੋ ਵੈਸੇ ਹੀ ਕੋਮਲ ਪ੍ਰਿਥਵੀ ਪਰ ਆਸਣੁ ਡਾਲ ਕਰ ਬੈਠ ਕੇ ਅਡੀ ਥਾਵੇ ਪਾਉ ਕੀ ਗੁਦਾ ਕੇ ਬੀਚ ਦਬਾਉਣੀ, ਅਰ ਦਾਹਨਾ ਪਾਤੇ ਬਾਏ ਉਰੂ ਪਰ ਕੇ ਇੰਦ੍ਰੀ ਪਰ ਠਹਿਰਵਣਾ,ਤੇ ਨਾਲਕਾ[195] ਕੇ ਅਗ੍ਰ ਧਿਆਨੁ ਰਖਣਾ ਏਹੁ ਸਿਧ ਆਸਣੁ ਹੈ । ਔਰ[196] ਪੰਜਵਾਂ ਅੰਗ **ਜੋਗ ਕਾ** ਪ੍ਰਾਣਾਯਾਮ ਹੈ । ਸੋ ਪ੍ਰਣਾਯਮ ਪੂਰਕ, ਕੁੰਭਕ, ਰੇਚਕ ਤੀਨ ਪ੍ਰਕਾਰ ਕਾ ਹੋਤਾ ਹੈ । ਪ੍ਰਿਥਮੇ ਤੋਂ ਮਨ ਕੀ ਸੁਰਿਤ ਕਰ ਪ੍ਰਾਣੋਂ-ਕੋ ਦਾਹਨੀ ਨਾਸਕਾ ਤੇ ਤ੍ਰਿਕੁਟੀ ਨੂੰ ਖੈਚਣਾ । ਖੈਚਣ ਦੇ ਸਮੇ ਦੁਆਦਸਿ ਮਾਤ੍ਰਾ ਓਅੰਕਾਰ ਜਪਣਾ । ਬਹਰੋ ਭਓਹਾਂ[197] ਮੈਂ ਕੁੰਭਕ ਕਰਕੇ ਠਹਿਰਾਵਣਾਂ ਤੇ ਚੌਥੀ ਮਾਤ੍ਰਾ ਓਅੰਕਾਰ ਕੀਆਂ ਰੇਚਕ ਮੈਂ ਜਪਣੀਆਂ[198] । ਤੈਸੇ ਹੀ ਬਾਏ ਮੇ ਉਤਾਰੇ ਅਰੁ ਦਾਏਂ ਮੇ ਚੜਾਏ ਅਰੁ ਦਾਏ ਸੇ ਉਤਾਰੇ ਬਾਂਏ ਸੇ ਚੜਾਏ । ਇਸੀ ਪ੍ਰਕਾਰ ਤ੍ਰਿਕੁਟੀ ਕਾ ਰਾਹੁ ਖੁਲਤਾ ਹੈ, ਅਰੁ ਪ੍ਰਾਣ ਦਸਵੇਂ ਦੁਆਰ ਠਹਿਰਤਾ ਹੈ । ਤਬ ਅਨਹਦ ਕੀਆ ਧੁਨਾ ਖੁਲਤੀਆ ਹੈ ਅਰੁ ਜੋਤਿ ਕਾ ਦਰਸਨੁ ਹੋਤਾ ਹੈ । ਜਿਉਂ ਜਿਉਂ ਧੁਨ ਮੈ ਧਿਆਨ ਧਾਰੀਤਾ ਹੈ ਤਿਉਂ ਤਿਉਂ ਧੁਨ ਵਧਤੀ ਹੈ । ਛਿਵਾਂ ਅੰਗੁ ਜੋਗ ਕਾ ਧਿਆਨੁ ਹੈ । ਧਿਆਨੁ ਭੀ[199] ਦੁਇ ਪ੍ਰਕਾਰ ਕਾ ਹੈ । ਇਕੁ ਬਾਹਰ[200] ਕਾ ਹੈ, ਇਕ[201] ਅੰਤਰ ਕਾ ਹੈ । ਬਾਹਰ ਕਾ ਇਹ ਧਿਆਨ

---

192. ਉਪਰ—ਖ ਪੋਥੀ (64/ੳ)
193. ਸੋ—ਖ ਪੋਥੀ (64/ੳ)
194. ਭੜੁਹਾ—ਖ ਪੋਥੀ (64/ੳ)
     ਭੋਹਾਂ – ਗ ਪੋਥੀ (82/ੳ)
195. ਨਾਸਕਾ—ਖ ਪੋਥੀ (64/ਅ)
196. ਆਰ – ਗ ਪੋਥੀ (82/ਅ)
197. ਛੋਹਾਂ—ਗ ਪੋਥੀ (83/ੳ)
198. ਜਪਣੀ --ਖ ਪੋਥੀ (65/ੳ)
199, ਦੋ—ਗ ਪੋਥੀ (83/ਅ)
200. ਬਾਹਯ—ਖ ਪੋਥੀ (65/ਅ)
201, ਬਿਸਨ—ਗ ਪੋਥੀ (84/ੳ)

ਭੀ ਹੈ : ਜੋ ਵਿਸਨ[202] ਚਤਰ ਭੁਜ ਕਾ ਧਿਆਨ ਕਰਨਾਂ ਕੇ ਗੁਰਾਂ ਕੇ ਸਬਦਿ ਕਾ ਧਿਆਨੁ ਕਰਨਾ। ਤੇ ਅੰਤਰ ਧਿਆਨ ਏਹੁ ਹੈ : ਜੁ ਨਾਭਿ ਕਾ ਧਿਆਨ ਕਰਨਾ, ਕੇ ਰਿਦੇ ਕਾ ਧਿਆਨੁ ਕਰਨਾ, ਕੇ ਭਉਹਾ ਕਾ ਧਿਆਨੁ ਕਰਨਾ, ਕੈ ਦਸਵੇ ਦੁਆਰਿ ਕਾ ਧਿਆਨ ਧਰਨਾ ਬਹੁਤ[203] ਜਬ ਅਨਾਹਦ ਕੀ ਧੁਨ ਖੁਲੇ ਅਰੁ ਜੋਤ ਪ੍ਰਕਾਸੇ ਤੋ ਧੁਨਕ ਅਰ ਜੋਤ ਕਾ ਧਿਆਨ ਕਰਨਾ ਏਹ ਧਿਆਨੁ ਹੈ। ਸਪਤਮ ਅੰਗ ਧਾਰਨਾ ਹੈ। ਧਾਰਨਾ ਕਿਆ ? ਜੋ ਧਿਆਨ ਠਹਿਰਤਾ ਨਾਹੀ,ਪ੍ਰਬੰਧ ਬੰਧਕ ਜੋ ਹੈਨ ਸੋ ਸੰਕਲਪਾਂ ਵਿਚਿ ਜਾਇ ਡਾਲਤੇ ਹੈਨਿ। ਤਾ ਸੰਕਲਪਾਂ ਥੀ ਮਨ ਨੂੰ ਫੇਰਕੇ ਬਹੁੜੋ ਧਿਆਨ ਮੇ ਜੋੜਨਾ, ਬਹੁੜਿ ਬਹੁੜਿ ਠਹਿਰਾਵਣਾ, ਏਹੁ ਧਾਰਨਾ ਹੈ। ਜੇ ਮਨੁ ਜਾਇ ਠਹਿਰਤਾ ਹੈ ਤਾਂ ਇਸ ਕਾ ਨਾਮੁ ਸਮਾਧਿ ਅਥਵਾ ਅਠਵਾ ਅੰਗੁ ਹੈ। ਅਗੇ ਸਮਾਧ ਭੀ ਦੁਇ ਪ੍ਰਕਾਰ ਕੀ ਹੈ। ਇਕ ਸਵਿਕਲਪ ਸਮਾਧ ਹੈ, ਇਕ ਨਿਰਵਿਕਲਪ ਸਮਾਧ ਹੈ। ਸਵਿਕਲਪ ਸਮਾਧਿ ਧਿਆਤਾ ਧਿਆਨੁ ਧੇਇ, ਆਪ ਨੂ ਧਿਆਨ ਕਰਨ ਵਾਲਾ ਜਾਣੇ ਤੇ ਪਰਮੇਸਰ ਨੂੰ ਧੇਇ ਜਾਣ ਕੇ ਉਸ ਦਾ ਧਿਆਨੁ ਕਰੇ। ਤੇ ਨਿਰਵਿਕਲਪ ਸਮਾਧ ਏਹੁ ਹੈ- ਜੋ ਆਪ ਨੂ ਭਿੰਨ ਨ ਕਰੇ, ਸਭ ਕਛੁ ਧੇਇ ਹੀ ਬ੍ਰਹਮ ਰੂਪ ਕਰਿਕੇ ਜਾਣੇ। ਇਸ ਪ੍ਰਕਾਰ ਅਠਿ ਅੰਗ ਜੋਗ ਕੇ[204] ਸਾਧੇ। ਜੋ ਲਗਿ ਬ੍ਰਿਤ ਜੋਗ ਵਿਚਿ ਅਰੂੜ ਰਹੇ ਜੋਗ ਰਸੁ ਲੇਵੇ, ਜਬ ਬ੍ਰਿਤ ਉਤਰੇ ਤਾਂ ਗੁਰਾ ਦੀ ਬਾਣੀ ਦਾ ਪਰਚਾ ਰਖੇ। ਇਹੁ ਹਠ ਜੋਗ ਹੈ। ਇਸ ਪ੍ਰਕਾਰ ਕਰਕੇ ਵੀ ਬਹੁਤਿਆ ਦਾ ਕਲਿਆਣ ਹੋਇਆ[205] ਹੈ। ਦੂਜਾ ਭਗਤਿ ਜੋਗ ਹੈ।

ਭਗਤ ਜੋਗ ਕੇ ਅਸਟ ਅੰਗ ਇਹੁ ਹੈਨਿ :- ਪ੍ਰਿਥਮੇ ਇਹੁ ਯਮੁ ਹੈ ਜੋ ਆਪਣਾ ਮੰਨ ਹੀ ਨੀਵਾ ਰਖਣਾ, ਕਿਸੇ ਗੁਣ ਦੇ ਅਭਿਮਾਨ ਨੂ ਮਨ ਵਿਚਿ ਨਾ ਲਿਆਵਣਾ। ਦੂਜਰਾ ਨੇਮ ਏਹੁ ਹੈ ਜੋ ਸਾਧ ਸੰਗਤਿ ਬਿਖੇ ਕਥਾ ਕੀਰਤਨ ਦੇ ਵਿਚਿ ਮਨ ਨੂ ਠਹਿਰਾਵਣਾ। ਤੇ ਜੇ ਪੜਨਿ ਦੀ ਸਕਤਿ ਹੋਵੇ ਤਾਂ ਨੇਮ ਨਾਲਿ ਪੜਨਾ ਜੇ ਸੁਣਨ ਦੀ ਸਕਤਿ ਹੋਵੇ ਤਾਂ ਨੇਮ ਨਾਲਿ ਸੁਣਨਾ। ਤੀਸਰਾ ਇਕਾਂਤ ਦੇਸ ਏਹੁ ਹੈ ਜੋ ਸ੍ਰਬ ਵਿਖੇ ਇਕੁ ਗੋਬਿੰਦ ਜਣਨਾ, ਔਰੁ ਦੂਸਰਾ ਕੋਈ ਨਾ ਜਾਣਨਾ। ਚੋਥਾ ਆਸੁਣੁ ਇਹੁ ਹੈ, ਜੋ ਗੋਬਿੰਦ ਵਿਖੇ ਬ੍ਰਿਤ ਨੂ ਇਸਥਿਤ ਕਰਨਾ। ਪੰਜਵਾਂ ਪ੍ਰਾਣਾਯਾਮ ਪੂਰਕ, ਕੰਭਕ, ਰੇਚਕ ਤਿਨੁ ਪ੍ਰਕਾਰ ਦਾ ਪ੍ਰਾਣਾਯਾਮ ਹੈ। ਇਕ ਇਹੁ ਹੈ ਪੂਰਕ ਜੋ ਗੁਰਾਂ ਦੇ ਬਚਨ ਨੂ ਸੁਣਕੇ ਮਨ ਵਿਖੇ ਇਕਤ੍ਰ ਸਮਝਣੇ। ਮਨ ਵਿਖੇ ਖੈਚਣਾ। ਦੂਸਰਾ ਕੁੰਭਕ ਇਹ ਹੈ ਜੋ ਗੁਰਾਂ ਦੇ ਬਚਨਾਂ ਨੂੰ ਸੁਣ ਕੇ ਜਿਹੜੀ ਵਸਤੂ ਸਮਝੀ ਹੈ ਸੋ ਰਿਦੇ-[206] ਵਿਖੇ ਉਸਦੇ ਤਿਆਗ ਨੂੰ ਕਦੇ** ਨ ਕਰੇ[206] ਸਦਾ ਉਸਦਾ

---

203. ਬਹੁੜ—ਖ ਪੋਥੀ (65/ਅ)
304. ਦੇ – ਗ ਪੋਥੀ (85/ਅ)
205. ਹੋਆ—ਗ ਪੋਥੀ (85/ਅ)
206. ਵਿਖੇ ਉਸਦੇ ਤਿਆਗ ਨੂੰ ਕਦੇ ਨ ਕਰੇ—ਖ ਪੋਥੀ (67/ਅ) ਵਿਚੋਂ ਲੈ ਕੇ ਦਰਜ ਕੀਤਾ ਹੈ

ਅਭਿਆਸੁ ਕਰਨਾ। ਤੀਸਰਾ ਰੇਰਕ ਜੋ ਗੁਰਾਂ ਦੇ ਬਚਨਾਂ ਕਰਕੇ ਜੋ ਪਦਾਰਥ ਤਿਆਗਣੇ ਕਹੇ ਹੈਨਿ ਤਿਨਕਾ ਤਿਆਗ ਕਰਨਾ। ਛਠਵਾ ਧਿਆਨੁ ਇਹੁ ਹੈ ਜੋ ਗੁਰਾਂ ਦੇ ਬਚਨ ਸੁਣਨ ਪੜਨ ਬੈਠੇ, ਧਿਆਨ ਉਨਾ ਦੇ ਅਰਥ ਵਿਖੇ ਰਖੇ। ਕੋਈ ਸੰਕਲਪ ਮਨ ਵਿਚਿ ਫੁਰਨ ਨਾ ਦੇਵੇ। ਸਤਵਾ ਧਾਰਨਾ ਇਹੁ ਹੈ ਜੋ ਮਨਿ ਕਿਸੇ ਸੰਕਲਪ ਵਿਖੇ ਧਾਵੈ ਭੀ ਫਿਰ ਮਨ ਨੂੰ ਆਨਕੇ ਜੋੜੇ ਸਬਿਦ ਵਿਖੇ। ਅਸਟਮ ਜਿਤ ਵੇਲੇ ਦੁਇ ਚਾਰ ਘੜੀਆਂ ਮਨੁ ਸਬਦਿ ਵਿਚਿ ਜਿਤ ਵੇਲੇ ਠਹਿਰਿਆ, ਤਿਸਕਾ ਨਾਮੁ ਸਮਾਧੁ ਹੈ, ਉਸਿਨੂੰ ਵਧਾਏ। ਤੇ ਜੇ[207] ਅਠੇ ਪਹਿਰ ਮਨ ਸਬਦ ਵਿਖੇ ਜੁੜਿਆ ਰਹੇ ਤਾ ਸਵਿਕਲਪ ਸਮਾਧ ਪੂਰਨ ਹੋਤੀ ਹੈ। ਸਵਿਕਲਪ ਸਮਾਧਿ ਇਹ ਹੈ, ਜੋ ਜਾਣੇ ਮੈਂ ਸਬਦ ਦੇ ਸੁਣਨੇ ਵਾਲਾ ਹਾ ਤੇ ਸਬਦ ਦੇ ਅਰਥ ਨੂ ਭੀ ਸਮਝੀਐ[208]। ਨਿਰਵਿਕਲਪ ਸਮਾਧ ਇਹੁ ਹੈ, ਜੋ ਸਬਦ ਦੇ ਤਾਤਪਰਜ[209] ਵਿਖੇ ਮਨ ਨੂ ਠਹਿਰਾਵੇ। ਤਾਂ ਇਹੁ ਭਗਤਿ ਜੋਗੁ ਹੈ।[210] ਭਾਈ ਅਜਿਤੇ ਇਸੇ ਸਬਦ ਨੂ ਸਮਝਿਕੇ ਅਰਦਾਸ ਕੀਤੀ : ਗਰੀਬ ਨਵਾਜ ਜੀ ਮੈਨੂ ਇਹੁ ਦਾਨੁ ਦਿਚੇ ਜੋ ਤੇਰੀ ਰਜਾਇ ਮਿਠੀ ਲਗੇ। ਤਾਂ ਬਚਨੁ ਹੋਇਆ ਅਜਿਤਿਆ ਤੇਰੇ ਪਿਛੇ ਕਿਤਨਿਆਂ ਦਾ ਉਧਾਰੁ ਹੋਵੇਗਾ ॥੧੨॥

ਸਾਖੀ ਹੋਰ ਚਲੀ (ਭਾਈ ਬੂੜਾ ਬੁਢਾ)

ਤਾ ਇਕ ਦਿਨ ਬਨ ਬਿਖੇ ਭਾਈ ਬੂੜਾ ਗਊਆਂ ਚਰਾਵਦਾ ਸੀ। ਸਾਹਿਬ ਦਾ ਦੀਦਾਰੁ ਆਨਿ ਕੀਤੋਸੁ ਤੇ ਦੁਧ ਅਗੇ ਆਨ ਰਖਿਓਸੁ ਤੇ ਅਰਦਾਸ ਆਨ[211] ਕੀਤੀ : ਗਰੀਬ ਨਿਵਾਜ ਤੇਰਾ ਦਰਸਨੁ ਕੀਤਾ ਹੈ, ਮੇਰਾ ਜਨਮੁ ਮਰਨੁ ਕਟੀਐ ਜੀ : ਤਾਂ ਬਚਨੁ ਹੋਇਆ : ਤੂੰ ਤਾਂ ਅਜੇ ਬਾਲਕੁ ਹੈ, ਤੈਨੂ ਇਹੇ ਬੁਧ ਕਿਥੋਂ ਪ੍ਰਾਪਤ ਹੋਈ ਹੈ ਤਾਂ ਉਸ ਆਖਿਆ : ਜੀ ਅਸਾਡੇ ਪਿੰਡ ਵਿਚ ਮੁਗਲ ਆਨ ਉਤਰੇ ਸਿਨ, ਨਾਲੇ ਓਨਾਂ ਕਚੀਆਂ ਖੇਤੀਆਂ ਵਢ ਲਈਆਂ ਨਾਲੇ ਪਕੀਆਂ ਨਾਲੇ ਡਡਰੀਆਂ। ਤਾ ਮੇਰੇ ਮਨ ਵਿਚ ਆਈ ਜੋ ਏਨਾਂ ਡਾਢਿਆ ਦਾ ਹਥ ਕਿਸੇ ਨਹੀਂ ਫੜਿਆ[212], ਤਾਂ ਜਮਾ ਦਾ ਹਥੁ ਕਿਸ ਫੜਨਾ ਹੈ : ਤਾ** ਬਚਨੂ ਹੋਇਆ : ਤੂ ਤਾ ਬਾਲਕੁ ਨਹੀ, ਤੇਰੀ[213] ਤਾ* ਬੁਢਿਆਂ ਕੀ ਜੈਸੀ ਮਤਿ ਹੈ, ਤੂ ਤਾ ਬੁਢਾ ਹੈ। ਤੂ ਇਕ ਮਨ ਹੋਇਕੇ ਵਾਹਿਗੁਰੂ ਕਾ ਨਾਮ ਧਿਆਵੇਂਗਾ[214] ਤਾਂ ਤੇਰਾ

---

207. ਜੇ ਤੇ—ਖ ਪੋਥੀ (68/ਅ)
208. ਸਮਝੇ—ਗ ਪੋਥੀ (87/ਅ)
ਸਮਝੇ ਹੈ—ਖ ਪੋਥੀ (68/ਅ)
209. ਤਾਤਪਰਯ—ਗ ਪੋਥੀ (87/ਅ)
210. ਤਾ—ਖ ਪੋਥੀ (68/ਅ) ਪਾਠ ਵਾਧੂ ਹੈ।
211. ਆਨਿ—ਖ ਪੋਥੀ (69/ੳ)
212. ਫੜਨਾ—ਗ ਪੋਥੀ (89/ੳ)
213. ਤੇਂ—ਖ ਪੋਥੀ (69/ਅ)
214. ਧਿਆਵਹਿਗਾ—ਖ ਪੋਥੀ (69/ਅ)

ਕਲਿਆਣੁ ਹੋਵੇਗਾ : ਤਾ ਓਸ ਕਹਿਆ : ਜੀ ਬਾਣੀ ਕੋਈ ਡਾਢੀ ਜਪਦੇ ਹੈਨਿ, ਕੋਈ ਕੋਈ ਹੋਲੀ[215] ਜਪਦੇ ਹੈਨਿ, ਮੈਂ ਕਿਸਤਰਾਂ ਜਪਾਂ ਤਾਂ ਬਚਨ ਹੋਇਆ : ਚਾਰ ਪ੍ਰਕਾਰ ਕੀਆ ਬਾਣੀਆਂ ਹੈਨਿ :—ਇਕੁ ਪੁਰਾ ਬਾਣੀ ਹੈ, ਜੋ ਪਰਾ ਦੁਆਰੇ ਨਾਭ ਦੇ ਬਿਖੇ ਧਿਆਨੁ ਧਰਤੇ ਹੈ[216] । ਪਸੰਤੀ ਬਾਣੀ ਦੁਆਰਾ ਰਿਦੇ ਬੀਚ ਧਿਆਨੁ ਧਰਤੇ ਹੈ ।[216] ਇਕ ਮਧਮਾ ਬਾਣੀ ਹੈ** ਦੁਆਰੇ[217] ਸੁਵਾਸਾਂ ਕਰਕੇ ਜਪਤੇ ਹੈ । ਇਕ ਬੈਖਰੀ ਬਾਣੀ ਦੁਆਰਾ ਬਾਹਰਿ ਪ੍ਰਗਟ ਪੜਤੇ ਹੈ, ਤਾ ਪਰੋਜਨ ਮਨ ਕੇ ਇਕਾਗ੍ਰ ਰਹੀ ਕਾ ਹੈ । ਜੈਸੇ ਘੀੜੇ ਸਭ ਬਿੰਜਨ ਮੇ ਮਿਲਿਆ ਹੁਆਂ ਸਨਿਗਧ[218] ਕਰਤਾ ਹੈ, ਤੈਸਾ ਨਾਮ ਇਕਾਗਰ ਮਨ ਜਪਿਆ ਕਲਿਆਣੁ ਕਰਤਾ ਹੈ । ਪਰੁ ਤੂ ਪਰਾ ਬਾਣੀ ਦੁਆਰੇ ਨਾਮ ਜਪੁ ਅਰੁ ਸੰਤਾਂ ਦੀ ਸੇਵਾ ਕਰੁ । ਇਸ ਮੇ ਤੇਰੀ ਆਰਜਾ ਭੀ ਵਧੇਗੀ, ਤਾ ਤੇਰਾ ਕਲਿਆਣੁ ਭੀ ਹੋਵੇਗਾ । ਮੈ ਚੌਥਾ ਜਾਮਾ ਧਾਰਕੇ ਤੈਨੂ ਗਿਆਨੁ ਉਪਦੇਸੁ ਕਰਾਂਗਾ ਤੇ ਤੇਰੇ ਵੰਸ ਵਿਖੇ ਭੀ ਮੇਰੀ ਭਗਤਿ ਪ੍ਰਾਪਤ ਹੋਵੇਗੀ । ਤਾਂ ਭਾਈ ਬੁਢੇ ਪੰਜਵੀ ਪ ਤਿਸਾਹੀ ਤੀਕਰੁ ਆਪਣਾ ਸਰੀਰੁ ਭੀ ਰਖਿਆ ਤੇ ਟਹਿਲ ਭੀ ਕਰਦਾ ਰਹਿਆ ॥13॥ [219] ਇਸਦਾ ਇਸੇ ਕਰਿ ਉਧਾਰ ਹੋਆ[219] ॥੧੩॥

ਸਾਖੀ ਹੋਰ ਚਲੀ (ਫਿਰਣਾ ਖਹਿਰਾ)

ਫਿਰਣਾ ਖਹਿਰਾ ਤੇ ਜੋਧ ਦੋਇ ਸਿਖ ਗੁਰੂ ਨਾਨਕ ਜੀ ਦੀ ਸਰਨ ਵਾਹਿਗੁਰੂ ਕੇ ਸਿਖ ਆਨ ਕੇ**ਹੋਏ । ਤਾ ਓਨਾ ਨੇ ਅਰਦਾਸ ਕੀਤੀ : ਕੋਈ ਐਸਾ ਉਪਾ ਕਰੋ ਜੀ**ਜਿਸ ਕਰਕੇ ਅਸਾਡਾ ਕਲਿਆਣੁ ਹੋਵੇ ਤੇ ਸਿੱਖੀ ਪ੍ਰਾਪਤਿ ਹੋਵੇ । ਤਾ ਬਚਨ ਹੋਆ ਮਨੁ ਨੀਵੇ ਕਰਿ ਸਿਖੀ ਪ੍ਰਾਪਤਿ ਹੋਤੀ ਹੈ । ਜੋ ਤੁਹਾਡੇ ਸਰੀਰ ਪਾਸੋਂ ਸੇਵਾ ਸਿਖਾਂ[220] ਦੀ ਹੋਇ ਆਵੇ ਸੋ ਕਰਨੀ, ਪਿਛਲੀ ਰਾਤ ਉਠਿਕੇ ਇਸਨਾਨੁ ਕਰਿਕੇ ਸਬਦ ਦਾ ਅਭਿਆਸੁ ਕਰਨਾ ਤੇ ਮਨਿ ਨੀਵਾ ਰਖਣਾ, ਤੇ ਵਾਹਿਗੁਰੂ ਨੂ ਸੁਆਮੀ ਜਾਣਨਾ ਤੇ ਆਪ ਨੂ ਸੇਵਕੁ ਜਾਣਨਾ ਤੇ ਸਾਧ ਸੰਗਤਿ ਵਿਚਿ ਜਾਇਕੇ ਪ੍ਰੀਤ ਕਰਕੇ ਗੁਰੂ ਕਾ ਸਬਦੁ ਸੁਣਨਾ, ਤੇ ਉਠਕੇ ਦੋਨੋ ਨੇ ਆਪਸ ਵਿਚਿ ਬਾਣੀ ਦਾ ਮਨਨੁ ਕਰਨਾ । ਤਾ**ਓਨਾ ਦਾ ਇਸੇ ਪ੍ਰਕਾਰ ਉਧਾਰੁ ਹੋਇਆ ॥੧੪॥

---

215. ਹਉਲੀ—ਖ ਪੋਥੀ (70/ੳ)
216. ਇਹ ਪਾਠ—ਗ ਪੋਥੀ (89/ਅ) ਤੋਂ ਲਿਆ ਗਿਆ ਹੈ । ਇਹ ਆਧਾਰ ਪੋਥੀ ਵਿਚ ਨਹੀਂ ਹੈ ।
217. ਪੋਥੀ ਖ (70/ੳ) 'ਦੁਆਰੇ' ਤੋਂ ਪਹਿਲਾ 'ਕੇ' ਪਾਠ ਅਧਿਕ ਹੈ ।
218. ਸਨਗੰਧ—ਖ ਪੋਥੀ (70/ੳ)
219. ਇਹ ਪਾਠ—ਗ ਪੋਥੀ (90/ੳ) ਤੋਂ ਲਿਆ ਹੈ ਆਧਾਰ ਅਤੇ ਖ ਪੋਥੀ ਵਿਚ ਨਹੀਂ ਹੈ ।
220. ਸੰਤਾਂ—ਗ ਪੋਥੀ (91/ੳ)

## ਦੂਸਰੇ ਪਾਤਸ਼ਾਹ ਜੀ ਦੇ ਸਿਖ

### ਸਾਖੀ ਹੋਰ ਚਲੀ (ਭਾਈ ਜੀਵਾ)

[1]ਭਾਈ ਜੀਵਾ[1] ਦੂਸਰੀ ਪਾਤਿਸਾਹੀ ਦੀ ਸੇਵਾ ਟਹਿਲ ਕਰਦਾ[2] ਸੀ,ਨਿਤ ਖਿਚੜੀ ਤੇ ਦਹੀ ਸਾਹਿਬ ਦੇ ਲੰਗਰ ਵਾਸਤੇ ਕਰਿ ਲੈ[3] ਆਵੈ । ਤਾ** ਇਕ ਦਿਨ ਓਸ ਅਰਦਾਸ ਕੀਤੀ : ਗਰੀਬ ਨਿਵਾਜ : ਜੇ ਅੰਧੇਰੀ ਅਜੁ ਬੰਦ ਹੋਵੇ ਤਾਂ ਮੈ ਪ੍ਰਸਾਦਿ[4] ਸਵੇਰੇ ਸਾਹਿਬ ਦੀ ਰਸਨਾ ਵਾਸਤੇ[5] ਲੈ ਆਵਾਂ[5] । ਤਾ** ਬਚਨੁ ਹੋਇਆ ਇਸ ਅੰਧੇਰੀ ਕਰਿਕੇ ਕਿਤਣੇ ਜਹਾਜ ਚਲਤੇ ਹੈਨਿ, ਕਿਤਨਿਆਂ ਸਰਪਾ ਨੂ ਤਾਂਬੇ ਦੀ ਪ੍ਰਿਥਵੀ ਮੇ ਅਹਾਰੁ ਪਹੁੰਚਦਾ ਹੈ, ਪ੍ਰਸਾਦੁ ਚਾਰ ਘੜੀਆਂ ਪਿਛੋਂ ਹੋਵੇਗਾ, ਪਰੁ ਗੁਰੂ ਕੀ ਰਜਾਇ ਤੇ[6] ਰਾਜੀ ਰਹਿਣਾ, ਏਹੁ ਸਿਖੀ ਦਾ ਧਰਮੁ ਹੈ । ਜੈਸੇ ਇਸਤ੍ਰੀ ਨੂੰ ਭਰਤੇ ਦੀ ਆਗਿਆ ਮੰਨਣੀ ਪਰਵਾਣੁ[7] ਹੈ ਤੈਸੇ ਭਗਤਾਂ ਨੂ ਮਹਾਰਾਜ ਦੀ ਆਗਿਆ ਮੰਨਣੀ ਪਰਵਾਣੁ ਹੈ । ਤੂ ਪਰਮੇਸਰ ਦੀ ਆਗਿਆ ਤੇ ਰਾਜੀ ਰਹੁ, ਸਭ ਸੇਵਾ ਕਾ ਫਲੁ ਤੈਨੂੰ ਇਸੇ ਥੀ ਪ੍ਰਾਪਤਿ ਹੋਵੇਗਾ ਤਾ** ਓਸ ਦਾ ਉਧਾਰੁ ਵਾਹਿਗੁਰੂ ਦੀ ਇਛਾ[8] ਮੰਨਿਣਿ ਕਰ ਹੋਇਆ ।।੧੫।।

### ਸਾਖੀ ਹੋਰ ਚਲੀ (ਗੁਜਰ ਲੁਹਾਰ)

ਗੁਜਰੁ ਜਾਤ ਦਾ ਲੁਹਾਰ ਸੀ, ਗੁਰੂ ਅੰਗਦ ਜੀ ਨੂ ਮਿਲਿਆ ਤਾਂ ਓਸ ਅਰਦਾਸ ਕੀਤੀ : ਜੀ ਮੈ ਸਾਰਾ ਦਿਨੁ ਆਪਣੇ ਕੰਮਿ ਵਿਚ ਲਗਾ ਰਹਿੰਦਾ ਹਾ, ਮੇਰਾ ਭੀ ਕਿਵੇ

---

1. ਮਾਈ ਜੀਵਾਈ– ਗ ਪੋਥੀ (91/ਅ)
2. ਕਰਦੀ—ਗ ਪੋਥੀ (91/ਅ)
3. ਆਂਵਦੀ ਸੀ—ਗ ਪੋਥੀ (91/ਅ)
4. ਤਿਆਰ ਕਰਿ ਲਿਆਵਾਂ—ਗ ਪੋਥੀ (91/ਅ)
5. ਤਿਆਰ ਕਰਿ ਲਿਆਵਾਂ—ਗ ਪੋਥੀ (91/ਅ)
6. ਮੈਂ ਗ ਪੋਥੀ (92/ੳ)
7. ਪ੍ਰਵਾਣ – ਗ ਪੋਥੀ (92/ੳ)
8. ਇਛਆ—ਖ ਪੋਥੀ (72/ੳ)

ਉਧਾਰ ਹੋਵੈ ਤਾ** ਬਚਨੁ ਹੋਇਆ ਅੰਮ੍ਰਿਤ ਵੇਲੇ ਉਠਿਕੇ ਜਪੁਜੀ ਪੜਨਾ, ਤੇ** ਜੇ ਕੋਈ[9] ਗਰੀਬ ਦਾ ਕੰਮਿ ਹੋਵੇ ਸੋ ਗੁਰੂ ਕੇ ਨਮਿਤ ਜਾਣ ਕੇ ਕਰਿ ਦੇਵਣਾ। ਓਸ ਨੂੰ ਇਸੇ ਪ੍ਰਕਾਰ ਕਈ ਬਰਸ ਸਿਖਾਂ ਦੀ ਸੇਵਾ ਕਰਦਿਆਂ ਬੀਤੇ। ਇਕ ਦਿਨ ਇਕ ਸਾਧ ਹੈਸਨਿ[10] ਅਤੇ ਕਿਸੇ ਨੇ ਤੁਹਮਤ ਦੇ ਕੇ ਰਾਜ ਦੁਆਰੇ ਬੰਧਾਇ ਦਿਤੇ ਸਿਨ[11] ਤੇ ਅਧੀ ਰਾਤ ਦੇ ਸਮੇ ਓਹ ਪੰਡਤਖਾਨੇ ਥੀ ਨਿਕਸੇ, ਗੁਜਰ ਲੁਹਾਰ ਦੇ[12] ਘਰ ਆਏ। ਉਨਾ ਕਹਿਆ ਪਰਮੇਸਰ ਨਮਿਤ ਅਸਾਡੀਆਂ ਬੇੜੀਆਂ[13] ਵਢੋ,[14] ਜਾ ਉਸ ਗਟੀਆਂ ਵਢੀਆਂ[14] ਤਾ ਓਨਾ ਦੀ ਖੁਸੀ ਕਰਿਕੇ ਗੁਜਰ ਨੂ ਤੀਨ ਕਾਲ ਦੀ ਸੋਝੀ[15] ਹੋਇ ਗਈ[15]। *ਤਬ[16] ਗੁਰੂ ਜੀ ਪਾਸ ਗਇਆ ਤਾਂ ਸਤਿਗੁਰੂ ਭੀ ਪ੍ਰਸੰਨ ਹੋਏ* ॥[16]

## ਸਾਖੀ ਹੋਰ ਚਲੀ (ਨਾਈ ਧਿੰਙ)

ਨਾਈ ਧਿੰਙ ਗੁਰੂ ਅੰਗਦ ਜੀ ਦੇ ਦਰਬਾਰ ਅਗੇ ਆਇ ਰਹਿਆ। ਨਾਲੇ ਪਾਣੀ ਗਰਮੁ ਕਰਕੇ*** ਸਿਖਾਂ ਨੂ** ਇਸਨਾਨੁ ਕਰਾਵੈ, ਨਾਲੇ** ਸਿੱਖਾਂ ਨੂੰ ਚਾਪੀ ਕਰੇ, ਰੁਗ ਛਕਾਵੈ ; ਸਾਥ ਹੀ ਗੁਰੂ ਕੀ ਸੇਵਾ ਪੂਜਾ ਕਰੈ। ਇਕ ਦਿਨ ਸਾਹਿਬ ਦੇ ਪਾਸ ਓਸ ਅਰਦਾਸਿ ਕੀਤੀ, ਜੋ ਜੀ** ਮੈਨੂੰ ਉਪਦੇਸੁ ਕਰੌ, ਤਾ ° ਬਚਨੁ ਹੋਇਆ : ਮੁਰੀਦ ਮੁਰਦਾ ਕਹੀਦਾ ਹੈ ਤੇ ਗੁਰੂ ਗੋਰ ਹੈ। ਜਬ ਮ੍ਰਿਤਕ ਦਾ ਅੰਗੁ ਕੋਈ ਨਹੀਂ ਹਲੰਦਾ, ਤਾ ਗੋਰ ਦੀ ਲਾਇਕ ਹੁੰਦਾ ਹੈ। ਜਬ ਸਿਖ ਦੇ ਮਨਿ ਵਿਚਿਹੁ ਹੰਕਾਰ[17] ਦੂਰ ਹੁੰਦਾ ਹੈ, ਤਾਂ ਸਿਖ ਗੁਰਾਂ ਦੇ ਗਿਆਨ ਵਿਚਿ ਜਾਇ[18] ਸਮਾਵਦੇ ਹਨ[18]। ਦੇਖੋ ਸੈਨ[19] ਨਾਈ ਜਬ ਮਨ ਲਾਇਕੇ ਸਾਧਾ ਦੀ ਟਹਿਲ ਕੀਤੀ ਤਾ ਭਗਵਾਨ ਓਸ ਦਾ ਰੂਪ ਧਾਰਿਕੇ ਰਾਣੇ ਨੂ ਆਇ ਰੀਝਾਇ ਆਏ, ਤੂ ਭੀ ਐਸਾ

---

9. ਕਿਸੇ—ਗ ਪੋਥੀ (93/ੳ)
10. ਹੈਸਨ—ਖ ਪੋਥੀ (72/ਅ)
11. ਸਨਿ–ਖ ਪੋਥੀ (73/ੳ)
12. ਕੇ-ਗ ਪੋਥੀ (93/ੳ)
13. ਗਟੀਆਂ–ਗ ਪੋਥੀ (93/ਅ)
14. ਇਹ ਪਾਠ ਖ ਪੋਥੀ (73/ੳ) ਵਿਚ ਹੈ ਆਧਾਰ ਅਤੇ ਗ ਪੋਥੀ ਵਿਚ ਉਪਲਬਧ ਨਹੀਂ।
15. ਹੋਈ ਗਈ—ਖ ਪੋਥੀ (73/ੳ)
16. ਜੇ—ਗ ਪੋਥੀ (93/ਅ)
17. ਅਹੰਕਾਰ–ਖ ਪੋਥੀ (73/ਅ)
18. ਸਮਾਵਦਾ ਹੈ ਖ ਪੋਥੀ (73/ਅ); ਸਮਾਂਦਾ ਹੈ ਗ ਪੋਥੀ (94/ੳ)
19. ਸੈਨੁ–ਖ ਪੋਥੀ (73/ਅ)

ਹੀ ਹੋਇ ਵਿਚਰੁ । ਤਾਂ ਉਸਨੇ* ਐਸੇ ਹੀ ਸਿਖਾਂ ਦੀਆਂ ਟਹਿਲਾ ਕੀਤੀਆ । ਤਾਂ ਓਸ ਨੁ ਸਿਖੀ ਪ੍ਰਾਪਤਿ ਹੋਈ ਤੇ ਉਸ ਦੇ ਸਾਰੇ ਕੁਟੰਬੁ ਦਾ ਉਧਾਰੁ ਹੋਇਆ ॥੧੭॥

## ਪਉੜੀ ੧੫

### (ਦੂਸਰੀ ਪਾਤਸਾਹੀ ਦੇ ਸਿੱਖ)

ਪਾਰੋ ਜੁਲਕਾ ਪਰਮਹੰਸੁ ਪੂਰੇ ਸਤਿਗੁਰ ਕਿਰਪਾ ਧਾਰੀ ।
ਮਲੂ ਸਾਹੀ ਸੂਰਮਾ ਵਡਾ ਭਗਤੁ ਭਾਈ ਕਦਾਰੀ ।
ਦੀਪਾ ਦੇਉ ਨਰਾਇਣਦਾਸੁ ਬੂਲੇ ਦੇ ਜਾਈਐ ਬਲਿਆਰੀ ।
ਲਾਲੁ ਸੁ ਲਾਲੂ ਬੁਧਿਵਾਨ ਦੁਰਗਾ ਜੀਵੰਧੁ ਪਰਉਪਕਾਰੀ,
ਜਗਾ ਧਰਣੀ ਜਾਣੀਐ ਸੰਸਾਰੂ ਨਾਲੇ ਨਿਰੰਕਾਰੀ,
ਖਾਨੂ ਮਾਈਆ ਪਿਉ ਪੁਤੁ ਹੈ ਗੁਣ ਗਾਹਕ ਗੋਵਿੰਦ ਭੰਡਾਰੀ.
ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰ ਤਾਰੀ ।
ਪੂਰੇ ਸਤਿਗੁਰੂ ਪੈਜ ਸਵਾਰੀ ॥੧੫॥

### ਸਾਖੀ ਹੋਰ ਚਲੀ (ਪਾਰੋ ਜੁਲਕਾ)

ਪਾਰੋ ਜੁਲਕਾ ਗੁਰੂ ਅੰਗਦ ਜੀ ਦੇ ਪਾਸ ਆਇਆ । ਆਇਕੇ** ਅਰਦਾਸ ਕੀਤੀ : ਜੀ** ਗਰੀਬ ਨਿਵਾਜ ;[20] ਪਰਮਹੰਸ ਕੈਸੇ ਹੋਤੇ ਹੈਨਿ ? ਬਚਨੁ ਹੋਇਆ : ਭਾਈ ਪਾਰੋ : ਤੈਨੂੰ ਅਸੀਂ ਪਰਮਹੰਸਾਂ ਦੀ ਸਾਖੀ ਸੁਣਾਉਨੇ[21] ਹਾਂ, ਜੇ ਤੂੰ ਮੰਨਿ ਵਿਚ ਵਸਾਏਗਾ ਤਾ ਭੀ ਪਰਮਹੰਸੁ ਹੋਵੇਗਾ ਤੇ* ਜੋ ਤੇਰੀ ਸੰਗਤਿ ਕਰੇਗਾ ਤਿਸ ਨੂੰ ਭੀ ਪਰਮਹੰਸਾ ਦੀ ਦਸਾ ਪ੍ਰਾਪਤਿ ਹੋਵੇਗੀ । ਹੰਸ ਇਸਕੇ ਤਾਈ ਕਹੀਤਾ[22] ਹੈ, ਜੋ ਸਮੁਦ੍ਰ ਕੇ ਬੀਚ ਜਾਇਕੇ ਮੋਤੀ[23] ਚੁਗਤੇ ਹੈਨਿ[23], ਜਲ ਤੇ ਦੁਧ ਇਕਠਾ ਕਰਿਕੇ ਉਨਾ ਦੇ ਅਗੇ ਰਖੀਤਾ[24] ਹੈ ਤਾ ਓਨਾ ਦੀ ਚੁੰਜ ਖਟੀ ਹੋਤੀ[25] ਹੈ, ਚੁੰਜ ਵਿਚ ਪਾਉਦੇ[26] ਹੈਨਿ ਤਾਂ ਦੁਧ ਦੀਆਂ ਫੁਟੀਆਂ ਭਿੰਨ ਹੋ ਜਾਤੀਆਂ ਹੈਨਿ, ਤਾ ਓਹ ਦੁਧ ਦੀਆਂ ਫੁਟੀਆ ਖਾ ਜਾਤੇ ਹੈਨਿ ਤੇ ਜਲ ਨੂ ਛਡ

---

20. ਜੀ ਪ੍ਰਮਹੰਸ – ਖ ਪੋਥੀ (74/ਅ)
21. ਸੁਣਾਵਨੇ – ਗ ਪੋਥੀ (95/ੳ)
22. ਕਹੀਦਾ—ਗ ਪੋਥੀ (95/ਅ)
23. ਚੁਗਤਾ ਹੈ – ਗ ਪੋਥੀ (95/ਅ)
24. ਰਖੀਦਾ—ਖ ਪੋਥੀ (75/ੳ)
25. ਹੋਂਦੀ—ਗ ਪੋਥੀ (95/ਅ)

ਦੇਤੇ ਹੈਨਿ । ਤੇ** ਪਰਮਹੰਸ ਓਹ ਕਹੀਤੇ ਹੈਨਿ : ਜੋ ਗੁਰਾ ਦਾ ਸਬਦੁ[27] ਹੈ ਸੋਈ ਮਾਣਕ ਮੋਤੀ ਹੈ । ਇਨਕੇ ਪੜਨੇ ਸੁਣਨੇ ਕਰ ਉਨ ਕੀ ਬੁਧ ਬੀਚ ਵੀਚਾਰ ਆਨ ਪ੍ਰਾਪਤਿ ਹੋਤਾ ਹੈ । ਸੋਈ ਉਨਕੀ[28] ਚੁੰਜ[29] ਹੈ । ਦੇਹ ਅਰ ਆਤਮਾ ਜੋ ਏਕਠੇ ਪਏ ਭਾਸਤੇ ਹੈ ਏਕਠਾ ਪੁਤਲਾ ਕਾ ਪੁਤਲਾ, ਸੋ ਵਿਚਾਰ ਕਰਕੇ ਜਾਣੀਤਾ[30] ਹੈ ਜੋ ਦੇਹ ਅਨਿਤ ਹੈ, ਜੜ ਹੈ, ਦੁਖ ਰੂਪ ਹੈ ਤੇ ਆਤਮਾ ਸਤਿ ਹੈ, ਚੇਤੰਨ ਹੈ, ਅਨੰਦ ਰੂਪ ਹੈ । ਏਹ ਭਰਮ ਕਰਕੇ ਦੇਹ ਦੇ ਧਰਮ ਆਤਮਾ ਬਿਖੇ ਪਏ ਭਾਸਤੇ ਹੈਨਿ. ਮਰਨਾ ਦੇਹ ਕਾ ਧਰਮੁ ਹੈ ਤੇ ਏਹੁ ਕਹਿਦਾ ਹੈ ਜੋ ਮੈ ਮਰਨਾ ਹੈ, ਜੜ ਦੇਹ[31] ਧਰਮ ਹੈ ਤੇ ਇਹੁ ਕਹਿਦਾ ਹੈ ਮੈਂ ਆਪਨੁ ਨਹੀਂ ਜਾਣਦਾ[31] । ਦੁਖ ਧਰਮੁ ਦੇਹ ਕਾ ਹੈ ਤੇ ਇਹੁ ਕਹਿਦਾ ਹੈ ਮੈ ਦੁਖੀ ਹਾਂ । ਜਬ ਵੀਚਾਰ ਬੁਧ ਸਿਉ ਦੇਖਤਾ ਹੈ ਤਾ ਕਿਹਦਾ ਹੈ ਮੈਂ ਤੋ ਤ੍ਰੈਈ[33] ਕਾਲ ਇਸਥਿਤ ਹਾਂ;ਜਾਂ ਪਿਛੇ ਦੇ ਕਰਮ ਹੁਣ ਭੋਗਤਾ ਹੈ ਤੇ ਹੁਣ ਦੇ ਅਗੇ ਭੋਗਾਗਾ । ਤਾਂ ਤ੍ਰੈਕਾਲ ਸਤਿ ਹੋਆ, ਬਹੁੜੋ ਏਹੀ ਪਰਮੇਸਰ ਨੂੰ ਜਾਣਤਾ ਹੈ, ਏਹੀ ਜੜ ਨੂ ਜਾਣਤਾ ਹੈ, ਏਹੀ ਚੇਤੰਨ ਨੂੰ ਜਾਣਤਾ ਹੈ, ਤਾ ਤੇ ਏਹੁ ਚੇਤੰਨ ਹੈ । ਜੋ ਨਾਨਾ ਪ੍ਰਕਾਰਾਂ ਦੇ ਛਤੀ ਅੰਮ੍ਰਿਤੁ ਬਾਸਨਾਂ ਦੇ ਵਿਚ ਹੋਤੇ ਹੈਨਿ, ਤਾ ਬਾਸਨਾ[34] ਨੂ ਤਾਂ[34] ਅਨੰਦ ਨਹੀ ਜੋ ਏਹੀ ਖਾਵਦਾ ਹੈ ਇਸਨੂੰ ਅਨੰਦ ਹੋਤਾ ਹੈ । ਨਾਨਾ ਪ੍ਰਕਾਰ ਦੇ ਬਸਤ੍ਰ ਬੁਚਕੇ[35] [36]ਬੀਚ ਹੁੰਦੇ ਹੈਨਿ[36] ਤਾਂ ਬੁਚਕੇ[37] ਨੂ ਤਾ ਅਨੰਦੁ ਨਹੀ, ਜੋ [38]ਏਹੁ ਪਹਿਰੇ ਤਾ ਇਸਨੂੰ ਅਨੰਦੁ ਹੋਤਾ ਹੈ[38] । ਨਾਨਾ ਪ੍ਰਕਾਰ ਦੇ ਪੁਰਾਣ ਕਾਗਤਾ ਤੇ ਲਿਖੇ ਹੋਇ ਹੈਨਿ, ਤਾ ਕਾਗਤਾ ਨੂ ਤਾਂ ਅਨੰਦ ਨਹੀ, ਜੋ ਏਹੋ ਪੜਦਾ ਸੁਣਦਾ ਹੈ ਤਾ ਇਸ ਨੂੰ ਹੀ ਅਨੰਦ ਹੋਤਾ ਹੈ । ਤਾ ਅਨੰਦ ਰੂਪ ਭੀ ਏਹੀ ਹੈ । ਜੋ ਬੁਧ ਵੀਚਾਰ ਕਰਿਕੇ ਆਪਨੂ ਸਰੀਰ ਤੇ ਭਿੰਨ ਜਾਣੇ ਤਾ ਹੀ ਪਰਮਹੰਸੁ ਹੁੰਦਾ ਹੈ । ਜੋ ਆਪ ਨੂੰ ਸਰੀਰ ਤੇ ਨਿਆਰਾ ਜਾਣੇਗਾ, ਤਾ ਸਰੀਰ ਦੇ ਰਸਾਂ ਵਾਸਤੇ ਪਾਪ ਨ ਕਰੇਗਾ ।

————

27. ਪੋਥੀ—ਖ [75/ੳ) ਸਬਦੁ ਤੋ ਅੱਗੇ 'ਜੁ' ਪਾਠ ਅਧਿਕ ਹੈ ।
28. ਉਸਕੀ—ਖ ਪੋਥੀ (75/ੳ)
29. ਚਿੰਜ—ਗ ਪੋਥੀ (96/ੳ)
30. ਜਾਣਤਾ—ਖ ਪੋਥੀ (75/ਅ)
31. ਦੇਹ—ਗ ਪੋਥੀ (96/ਅ) 'ਧਰਮ' ਸਬਦ ਤੋਂ ਬਾਦ ਲਿਖਿਆ ਮਿਲਦਾ ਹੈ ।
32. ਜਾਣਤਾ—ਖ ਪੋਥੀ (75/ਅ)
34. ਕੋ ਤੋ— ਗ ਪੋਥੀ (97/ੳ)
35. ਯੁਗ ਹੈ—ਖ ਪੋਥੀ 76/ੳ)
36. ਮੈ ਹੋਤੇ ਹੈ—ਗ ਪੋਥੀ (97/ੳ)
37. ਬੁਗਚੇ—ਖ ਪੋਥੀ (76/ੳ)
38. ਏਹੀ ਪਹਿਰਤਾ ਤੋ ਇਸੀ ਅਨੰਦ ਹੋਤਾ ਹੈ ।—ਗ ਪੋਥੀ (97/ੳ ਅ)
39. ਪ੍ਰਕਾਸ ਉਸ ਕੋ—ਗ ਪੋਥੀ (97/ਅ)

ਜੈਸੇ ਕਮਲ ਜਲ ਮੈ ਹੋਤਾ ਹੈ, ਤੇ ਧਿਆਨ ਉਸ ਕਾ ਸੂਰਜ ਵਲਿ ਹੋਤਾ ਹੈ, ਤਾ ਜਲ ਕਾ[37] ਉਸ ਨੂੰ ਸਪਰਸ[39] ਨਹੀਂ ਹੋਤਾ, ਤੈਸੇ ਪ੍ਰਮਹੰਸ ਵਿਚ ਜਗਤ ਦੇ ਰਹਿਦੇ ਹੈਨਿ ਤੇ ਧਿਆਨੁ ਓਨਾ ਦਾ ਆਤਮਾ ਵਲਿ ਹੁੰਦਾ ਹੈ, ਤਾਂ ਦੇਹ ਦੇ ਦੁਖਾ ਸੁਖਾ ਦਾ ਹਰਖ ਸੋਗ ਨਹੀਂ ਕਰਦੇ, ਤੇ ਵਰਤਣ ਹੋਰ ਅਗਿਆਨੀਆ ਦੀ ਨਿਆਈ ਕਰਦੇ ਹੈਨਿ, ਤੇ** ਜਗਤਿ ਨੂ ਸੁਪਨ ਵਤਿ ਜਾਣਦੇ ਹੈਨਿ, ਤਾ** ਓਨਾ ਨੂ ਬੰਧਨੁ ਨਹੀ ਹੁੰਦਾ[40]** । ਤੈਸੇ ਹੀ** ਭਾਈ ਪਾਰੋ ਵਰਤਣ ਲਗਾ । ਆਪ ਭੀ ਉਧਰੇ ਤੇ ਸਭ ਸਮਬੰਧੀਆਂ ਦਾ ਭੀ ਉਧਾਰ ਕੀਆ ॥੧੮॥

### ਆਗੇ ਸਾਖੀ ਹੋਰ ਚਲੀ (ਮੱਲੂ ਸਾਹੀ)

ਮਲੂ[41] ਸਾਹੀ ਭੀ ਗੁਰੂ ਅੰਗਦ ਜੀ ਦੇ ਪਾਸਿ ਆਇਕੇ ਅਰਦਾਸ ਕੀਤੀ : ਜੁ ਅਸੀ ਨੌਕਰੀ ਮੁਗਲਾ ਦੀ ਕਰਦੇ ਹਾਂ, ਕੋਈ ਐਸਾ ਉਪਦੇਸ ਕਰੋ ਜਿਸ ਕਰ ਅਸਾਡਾ ਏਥੇ ਭੀ ਮੁਖ ਉਜਲਾ ਹੋਵੇ । ਤੇ ਆਗੇ ਮੁਖ ਉਜਲਾ ਹੋਵੇ । ਤਾ** ਗੁਰੂ ਅੰਗਦ ਜੀ ਬੋਲੇ : ਭਾਈ ਮਾਲੂ : ਦੇਹਾ ਤਾ ਅਨਿਤ ਹੈਨਿ ਇਹ ਤਾ ਅਗੇ ਹੀ [42]ਬਿਨਸੀਆਂ ਹੋਈਆ ਹੈਨਿ[42] ਤੇ ਆਤਮਾ ਸਤਿ ਹੈ, ਏਹੁ ਕਿਸੇ ਦਾ ਮਾਰਿਆ ਮਰਦਾ ਨਹੀ, ਆਪਣੇ ਵਰਣ ਆਸ੍ਰਮ ਦੀ ਕ੍ਰਿਆ[43] ਭੀ ਸੁਪਨੇ ਦੀ ਜਾਨਕੇ ਕਰੀਏ ਤੇ ਗਿਆਨ ਭੀ ਦਿੜ ਹੋਵੇ ਏਹ[44] ਸ੍ਰੀ ਕਿਰਸਨ ਜੀ ਅਰਜਨੁ ਨੂ ਉਪਦੇਸ** ਕੀਤਾ ਹੈ : ਜੋ ਜੁਧ ਭੀ ਕਰੀਏ ਅਰੁ ਦਾਨੁ ਭੀ ਕਰੀਐ ਤੇ ਆਪਣੀ ਦੇਹ ਦੇ ਬਿਨਸਨ ਦਾ ਸਹਿਸਾ ਨ ਕਰੀਏ । ਜੇ ਤੀਨ ਬਾਤਾ ਇਕਠੀਆਂ ਹੁੰਦੀਆਂ ਤਾ ਏਹੁ ਸਰੀਰ ਬਿਨਸਿਦਾ ਹੈ । ਇਕੁ ਸਮਾ ਜੋ ਸਾਸਾ ਦਾ ਪੂਰਾ[45] ਹੋਇ ਰਹਿੰਦਾ[45] ਹੈ । ਹੈਨਿ, ਦੂਜਾ-ਜਿਹੁ ਪ੍ਰਿਥਮੀ[46] ਤੇ ਸਰੀਰ ਗਿੜਨਾ ਹੋਦਾ ਹੈ** ਜੋ ਓਹ ਜਾਗਾ ਹੋਦੀ ਹੈ ।** ਤੀਸਰਾ-ਜਿਸ ਤੀਰ ਗੋਲੀ ਕਰਿ ਪ੍ਰਾਣ ਜਾਵਣੇ ਹੁੰਦੇ ਹੈਨਿ, [47]ਕੇ ਜਿਸ ਦੁਖ ਕਰ ਬਿਨਸਣੇ ਹੁੰਦੇ ਹਨ[47] ਜਾ ਓਹਾ ਗੋਲੀ ਕੇ ਦੁਖ [48]ਲਗਦਾ ਹੈ[48] ਤਾ ਪ੍ਰਾਣਾ ਦਾ ਅੰਤੁ ਹੁੰਦਾ

---

40. ਹੋਂਦਾ—ਗ ਪੋਥੀ (97/ਅ)
41. ਮਾਲੂ—ਖ ਪੋਥੀ (77/ੳ)
42. ਬਿਨਸੀ ਹੋਈ ਹੈ—ਗ ਪੋਥੀ (98/ਅ)
43. ਕਿਰਆ—ਖ ਪੋਥੀ (77/ਅ)
44. ਪੋਥੀ—ਗ (99/ੳ) ਸਬਦ 'ਓਪਦੇਸ', ਏਹ' ਸਬਦ ਤੋਂ ਅੱਗੇ ਹੈ ।
45. ਹੋਂਦਾ- ਗ ਪੋਥੀ (99/ਅ)
46. ਪ੍ਰਿਥੀ—ਗ ਪੋਥੀ (99/ਅ)
47. ਇਹ ਪਾਠ ਖ ਪੋਥੀ (78/ੳ) ਤੋਂ ਲਿਆ ਹੈ । ਆਧਾਰ ਪੋਥੀ ਵਿਚ ਉਬਲਬਧ ਨਹੀਂ ।
48. ਲਗਦੇ ਹੈਨ—ਗ ਪੋਥੀ (99/ਅ)

ਹੈ। ਜੇ ਏਹੁ ਤੀਨ ਇਕਠੇ ਨਾ ਹੋਵਨ ਤਾ ਆਪ ਕਾਲੁ ਇਸ ਦੀ ਰਛਿਆ ਕਰਦਾ ਹੈ। ਪਰੁ ਆਪੋ[49] ਉਪਾਧ ਕਿਸੇ ਨਾਲਿ ਨ ਕੀਜੈ ਜੇ ਜੁਧ ਜਰੂਰ ਆਇ[50] ਬਣੇ ਤਾਂ ਬਹੁਤਿਆ ਥੋੜਿਆਂ ਦੀ ਸੰਕਾ ਨਾ ਕੀਜੈ। ਤੇ ਜੋ ਕੁਝ ਖਟਿ ਲਿਆਵੀਐ, ਜੋ ਸਿਖਾ[51] ਸਾਧਾ ਨਾਲ ਵੰਡ ਕੇ ਖਾਈਐ। ਤਾ ਭਾਈ ਮਾਲੁ ਐਸੇ[52] ਪ੍ਰਕਾਰ ਲਗਾ ਵਰਤਣਿ[53], ਤਾ [54]ਭਾਈ ਮਲੂ ਦਾ[54] ਵੰਡਿ ਖਾਵਣ ਕਰਿ ਕਲਿਆਣੁ ਹੋਇਆ ॥੧੯॥

ਸਾਖੀ ਹੋਰ ਚਲੀ (ਭਾਈ ਕਿਦਾਰੀ)

ਭਾਈ ਕਿਦਾਰੀ ਗੁਰੂ ਅੰਗਦ ਜੀ ਦੀ ਸਰਣ ਗਇਆ ਤੇ** ਅਰਦਾਸ ਕੀਤੀ: ਸਾਰਾ ਜਗਤ ਕਾਮ ਕਰੋਧ ਵਿਚ ਪਇਆ ਜਲਦਾ ਹੈ, ਕਿਵੇ ਮੈਨੂ ਤੁਸੀ ਰਖ ਲਹੋ।[55] ਤਾ ਬਚਨ ਹੋਇਆਂ: ਜਿਵੇ ਬਨ ਨੂ ਅਗਨਿ ਲਗਦੀ ਹੈ ਤੇ ਮਿਰਗ ਬਨ ਸਿਉ ਕੁਦ ਕੇ ਨਦੀ ਵਿਚ ਜਾਇ ਪ੍ਰਵੇਸ ਕਰਦੇ ਹੈਨਿ, ਸੋ ਸੁਖੀ ਹੁੰਦੇ ਹੈਨਿ, ਤੈਸੇ ਜਗਤੁ ਵਿਚ ਕਾਮ ਕਿਰੋਧ[56] ਵਰਤਿਆ ਹੋਇਆ ਏ ਤੇ ਜੋ ਸਾਧ ਸੰਗਤਿ ਵਿਚਿ ਆਵਦੇ ਹੈਨਿ ਸੋ ਸੀਤਲੁ ਹੋ ਜਾਂਦੇ ਹੈਨਿ। ਤੇ ਜੇ ਸਬਦ ਬਾਨੀ ਦੇ ਸਮਝਣ ਵਿਚ ਟੁਬਕੀ ਲੈਦੇ ਹੈਨਿ ਤਿਨ ਦਾ ਮਨੁ ਭੀ ਸੀਤਲੁ [57]ਹੋਇ ਆਵਦਾ[57] ਹੈ। ਤੇ ਤੂ[58] ਸਦਾ ਸਾਧ ਸੰਗਤ ਕਰੁ[59]—ਤੇ** ਸਿਖਾ ਦੀ ਸੇਵਾ ਟਹਿਲ ਕਰਿਆ ਕਰੁ।** ਏਸੇ ਥੀ ਤੈਨੂ ਗਿਆਨੁ ਹੋਵੇਗਾ। ਤਾ ਭਾਈ ਕਿਦਾਰੀ ਜੋ ਗੁਰੂ ਅੰਗਦ ਜੀ ਦਾ ਬਚਨ ਦਿੜ ਕੀਤਾ, ਤਾ ਉਸ ਦਾ ਉਧਾਰੁ ਹੋਇਆ[60] ॥੨੦॥

ਸਾਖੀ ਹੋਰ ਚਲੀ (ਦੀਪਾ, ਨਰੈਣ ਦਾਸ, ਬੂਲਾ)

ਦੀਪਾ ਜਾਤ ਦਾ ਦੇਊ ਤੇ ਨਰਾਇਣ ਦਾਸੁ ਤੇ ਬੂਲਾ ਤੀਨੇ ਗੁਰੂ ਅੰਗਦ ਜੀ

---

49. ਆਪ—ਗ ਪੋਥੀ (99/ਅ)
50. ਆਣ—ਗ ਪੋਥੀ (99/ਅ)
51. ਸੰਤਾਂ—ਗ ਪੋਥੀ (100/ੳ)
52. ਇਸੀ—ਗ ਪੋਥੀ (100/ੳ)
53. ਪੋਥੀ—ਗ (100/ੳ) 'ਵਰਤਣਿ' ਸ਼ਬਦ 'ਲਗਾ' ਸ਼ਬਦ ਤੋਂ ਪਹਿਲਾਂ ਸਥਿਤ ਹੈ।
54. ਉਸਦਾ—ਗ ਪੋਥੀ (100/ੳ)
55. ਲਵੋ—ਗ ਪੋਥੀ (100/ੳ)
56. ਕ੍ਰੋਧ—ਖ ਪੋਥੀ (78/ਅ)
57. ਹੋਦਾ—ਗ ਪੋਥੀ 100/ਅ)
58. ਤੁਸੀ—ਗ ਪੋਥੀ (100/ਅ)
59. ਕਰੋ—ਗ ਪੋਥੀ (100/ਅ)
60. ਇਸੇ ਕਰਿ ਹੋਆ—ਗ ਪੋਥੀ (101/ੳ)

ਪਾਸਿ ਆਇ ਸਰਨਿ ਪਰੇ, ਜੋ ਅਸਾਨੂੰ ਜਨਮੁ ਮਰਨੁ ਥੀ ਛੁਟੀਏ ਜੀ। ਤਾ** ਬਚਨੁ ਹੋਇਆ : ਤੁਸੀ ਵਾਹਗੁਰੂ ਦੀ ਭਗਤਿ ਕਰੋ। ਤਾ** ਉਨਾ ਅਰਦਾਸਿ ਕੀਤੀ ਜੀ ਅਸਾਨੂ ਕਿਰਪਾ ਕਰਿਕੇ ਸੁਨਾਈਐ ਭਗਤਿ ਕਿਸ ਨੂ ਕਹਿਦੇ ਹੈਨਿ। ਤਾ ਬਚਨੁ ਹੋਇਆ : ਜਿਤ ਸਮੇ ਮਹਾਰਾਜ ਨੇ ਮਾਇਆ ਉਤਪਤਿ ਕੀਤੀ ਤੇ ਉਸ ਨੁ ਬਚਨੁ ਕੀਤਾ ਤੂ ਸਭਨਾ ਜੀਆ ਨੂ ਉਤਿਪਤਿ ਭੀ ਕਰਿ ਤੇ ਆਪਣੇ ਅਧੀਨੁ ਕਰਿਕੇ ਏਨਾ ਨੂੰ ਭ੍ਰਮਾਉ ਤੇ ਚਾਰ ਦੇਵਤੇ ਭੀ ਆਪਣੇ ਵਾਸਤੇ ਪ੍ਰਾਪਤ ਹੋਵਣ ਵਾਸਤੇ ਕੀਤੇ। ਤਿਨ ਪੁਰਖ ਤੇ ਇਕ ਇਸਤ੍ਰੀ; ਜੋ ਏਨਾ ਚੁ ਵਿਚਹੁ ਇਕ ਦੀ ਭੀ ਸਰਨ ਆਵੇ ਸੋ ਮੈਨੂ ਆਇ[61] ਮਿਲੇਗਾ :—(੧) ਏਕੁ ਬੈਰਾਗ। (੨) ਦੂਜਾ ਜੋਗ (੩) ਤੀਜਾ ਗਿਆਨੁ। (੪) ਚਉਥੀ ਭਗਤਿ ਪਰ ਵੈਰਾਗੁ ਤੇ ਜੋਗੁ ਤੇ ਗਿਆਨੁ ਏਹੁ ਤੀਨੋ ਪੁਰਖੁ ਹੈਨਿ। ਓਨਾਂ ਨੂ ਕੁਸੰਗ ਦੇ ਬਲ ਤੇ ਮਾਇਆ ਭ੍ਰਮਾਇ ਲੈਦੀ ਹੈ। ਪਰ ਭਗਤਿ ਮਹਾਰਾਜ ਦੀ ਪਤਿਬ੍ਰਤਿਾ ਇਸਤ੍ਰੀ ਹੈ ਤੇ ਮਾਇਆ ਨਟਣੀ ਹੈ, ਸੋ** ਭਗਤਾ ਨੂ ਮਾਇਆ ਨਹੀ ਮੋਹ ਸਕਦੀ :[62] ਹੋਰਨਾ ਕਰਮਾਂ ਨੂੰ ਮੋਹ ਲੈਦੀ ਹੈ। ਤਾ ਓਨਾ ਸਿਖਾ ਅਰਦਾਸ ਕੀਤੀ :** **ਜੋ ਮਹਾਰਾਜ** ਜੀ : ਏਨਾ ਚੌਹਾ[63] ਦਾ ਦਾ ਸਰੂਪ ਕਿਰਪਾ ਕਰਿਕੇ ਕਹੀਐ, ਜੁ ਅਸੀ [64]ਸਮਝਿਕੇ ਓਨਾ ਦੀ[64] ਸਰਨਿ ਨੂ ਪ੍ਰਾਪਤਿ ਹੋਈਐ। ਤਾ** ਗੁਰੂ ਅੰਗਦ ਜੀ ਬੋਲੇ : ਜੋ ਬੈਰਾਗ[65] ਭੀ ਦੁਇ ਪ੍ਰਕਾਰ ਦਾ ਹੈ। ਇਕੁ ਏਹੁ ਹੈ ਜੋ ਘਰ ਬਾਰ, ਬਸਤ੍ਰ ਭੋਜਨ ਸਭ ਤਿਆਗੁ ਕਰਨਾ ਪਰਮੇਸਰ ਦੀ ਪ੍ਰੀਤ ਵਾਸਤੇ ਤੇ ਦੂਜਾ[66] ਬੈਰਾਗ ਏਹੁ ਹੈ, ਸ੍ਰੀ ਸਤਿਗੁਰਾ ਥੀ ਜੋ ਸੁਣਿਆ ਹੈ ਜਗਤੁ ਅਨਿਤ ਹੈ, ਤਾ[67] ਰਿਦੇ ਕਰਿਕੇ ਪਦਾਰਥਾ ਵਿਚਿ ਲੀਨ ਨਾ ਹੋਵਣਾ ਤੇ ਵਰਤਣ ਮਾਤ੍ਰ ਵਰਤਣ ਕਰੁ ਲੇਵਣੀ ਜੋਗੁ ਭੀ ਦੁਇ ਪ੍ਰਕਾਰ ਕਾ ਹੈ। ਇਕੁ ਤਾਂ ਕਸਟ ਜੋਗ ਹੈ ਜੁ ਅਸਟਾਗ ਜੋਗੁ ਪ੍ਰਾਣਾਯਾਮੁ ਥੀ ਆਦ ਕਰਣਾ। ਦੂਜਾ ਏਹੁ ਯੋਗ ਹੈ ਮਨ ਨੂੰ ਵਾਸਨਾ ਥੀ ਰੋਕ ਕਰਿ ਵਾਹਿਗੁਰੂ ਦੇ ਭਜਨੁ ਨਾਲਿ ਜੋੜਨਾ। ਗਿਆਨੁ ਭੀ ਦੁਇ ਪ੍ਰਕਾਰ ਦਾ ਹੈ : ਜੋ ਸਤਿਗੁਰਾਂ ਥੀ ਜੋ ਸਮਝਿਆ ਹੈ ਜੋ ਜਗਤੁ ਝੂਠਾ ਹੈ ਤੇ ਆਤਮਾ ਹੀ ਸਰਬ ਵਿਚ ਸਤਿ ਹੈ, ਸੋ ਸਰਬ ਵਿਖੇ

---

61. ਆ—ਗ ਪੋਥੀ (101/ਅ)
62. ਸਕਤੀ—ਖ ਪੋਥੀ (80/ੳ)
63. ਚਉਤਾ—ਖ ਪੋਥੀ (80/ੳ)
64. ਸਮਝੀਐ ਜੋ ਕੌਨ ਸੇ ਦੀ—ਗ ਪੋਥੀ (102/ਅ)
65. ਵੈਰਾਗ—ਗ ਪੋਥੀ (102/ਅ)
66. ਦੂਸਰਾ – ਗ ਪੋਥੀ (103/ੳ)
67. ਇਸ ਅੰਕ ਦੇ ਅਰੰਭ ਤੋਂ 70 ਅੰਕ ਤਕ ਦਾ ਪਾਠ ਗ ਪੋਥੀ ਵਿਚ ਨਿਰੰਤਰ ਨਹੀ ਚਲ ਰਿਹਾ ਲਿਖਾਰੀ ਦੀ ਭੁਲ ਕਾਰਨ ਅਤੇ ਪਿਛੋਂ ਚੇਤਾ ਆਉਣ ਕਾਰਨ ਪੰਨਾ 104/ੳ ਤੋਂ ਮਿਲਿਆ ਹੈ। ਇਹ ਲੜੀ (102/ੳ) ਤੋਂ ਟੁਟੀ ਹੋਈ ਹੈ।

ਵਾਹਿਗੁਰੂ ਦਾ ਰੂਪ ਜਾਣ ਕੇ ਰਾਗ ਦ੍ਵੈਖ ਰੂਪੀ ਮੈਲੁ ਰਿਦੇ ਥੀ ਧੋਵਣੀ। ਦੂਜਾ ਸਰਵਨਿ ਗਿਆਨੁ ਹੈ, ਜੋ ਸੁਣਨਾ ਅਰੁ ਕਮਾਵਨਾ[68]ਏਕ ਭਗਤਿ ਹੈ।[69] ਤੇ ਇਕ ਨੌਧਾ ਭਗਤਿ ਹੈ, ਤੇ ਭਗਤਿ ਏਹ ਹੈ :- ਜੋ ਵਾਹਿਗੁਰੂ ਨੂੰ ਸੁਵਾਮੀ ਜਾਣਨਾ, ਆਪ ਨੂੰ ਸੇਵਕ ਜਾਣਨਾ, ਤਨੁ ਮਨੁ ਧਨੁ ਸਭ ਵਾਹਿਗੁਰੂ ਨੂ ਸੌਪ ਛੱਡਣਾ। "ਜਿਸ ਕੀ ਬਸਤੁ ਤਿਸੁ ਆਗੇ ਰਾਖੈ॥ ਪ੍ਰਭ ਕੀ ਆਗਿਆ ਮਾਨੈ ਮਾਥੈ। ਉਸ ਤੇ ਚਉਗੁਨ ਕਰੈ ਨਿਹਾਲੁ॥ ਨਾਨਕ ਸਾਹਿਬੁ ਸਦਾ ਦਇਆਲੁ॥" ਤਾਂ ਤੇ ਇਹੁ ਬਚਨੁ ਸੁਣ ਕੇ ਸਭੇ ਸਿਖ ਨਰਾਇਣ ਦਾਸ ਥੀ ਆਦਿਕ ਸਿਖਾ ਦੀ ਸੇਵਾ ਟਹਿਲ ਕਰਨ ਲਗੇ ਤੇ ਵਾਹਿਗੁਰੂ[69] ਕੀ ਬਾਣੀ ਨਾਲਿ ਹਿਤੁ ਕੀਤੋ ਨੇ। ਸਭਨਾ ਦਾ ਉਧਾਰੁ ਹੋਇਆ॥ 21 ॥[70]

ਸਾਖੀ ਹੋਰ ਚਲੀ (ਲਾਲੂ ਦੁਰਗਾ ਜੀਵੰਦਾ)

ਭਾਈ ਲਾਲੂ ਬੁਧਵਾਰ ਤੇ ਦੁਰਗਾ ਤੇ ਜੀਵੰਦਾ ਹਜੂਰ ਗੁਰੂ ਅੰਗਦ ਜੀ ਦੇ ਆਏ ਤੇ ਅਰਦਾਸ ਕੀਤੀ : ਜੋ ਅਸਾਡਾ ਉਧਾਰੁ ਕਿਉ ਕਰ ਹੋਵੇ। ਤਾ** ਬਚਨੁ ਹੋਇਆ : ਪਰਉਪਕਾਰੁ ਦੇ ਸਮਾਨ ਹੋਰ ਕੁਝ ਨਹੀਂ। ਪਰਉਪਕਾਰ ਭੀ ਤਿੰਨ ਪ੍ਰਕਾਰ ਕਾ ਹੈ : ਇਕ ਜੋ ਅਪਣੇ ਪਾਸ ਪਦਾਰਥ ਹੋਵਨਾ, ਸੋ ਆਪ ਭੀ ਜੁਗਤੁ ਨਾਲ ਵਰਤਨੇ, ਤੇ ਨਾਲੇ ਗਰੀਬਾ ਨੂੰ, ਅਨਾਥਾ ਨੂੰ, ਭਜਨ ਕਰਨ ਵਾਲਿਆ ਨੂੰ ਵੰਡਿ ਖਲਾਵੀਐ।[71] ਬਹੁੜੋ ਜੋ ਆਪਣੇ ਸ੍ਰੀਰ ਥੀ ਕਿਸੇ ਦੀ ਸੇਵਾ ਟਹਿਲ ਕਰੀਐ ਤੇ ਰਸਨਾ ਕਰਿਕੇ ਭੀ ਜੋ ਵਚਨੁ ਮਨੀਦਾਂ ਹੋਵੇ ਤਾਂ ਭੀ ਕਿਸੇ ਦਾ ਭਲਾ ਕਰੀਐ। ਬਹੁੜਿ ਗਿਆਨੁ ਧਿਆਨੁ ਭੀ ਰਸਨਾ ਕਰਿ ਉਪਦੇਸਿ ਕੀਚੈ ਤੇ ਮਨ ਕਰਿਕੇ ਭੀ ਸਭਸ ਦਾ ਭਲਾ ਮੰਗੀਐ। ਉਹਿ ਸਿਖ ਐਸੇ ਹੀ ਸਭਨਾ ਸਿਖਾ ਦੇ ਨਾਲਿ ਪਰਉਪਕਾਰੁ ਕਰਨਿ, ਤਾਂ ਓਨਾ ਦਾ ਇਸੇ ਸੇਵਾ ਟਹਿਲ ਕਰਿਕੈ ਉਧਾਰੁ ਹੋਆ॥ 22 ॥

ਸਾਖੀ ਹੋਰ ਚਲੀ (ਜਗਾ ਧਰਣੀ)

ਜਗਾ ਜਾਤ ਧਰਣੀ ਗੁਰੂ ਅੰਗਦ ਜੀ ਦੀ ਸਰਨੀ ਗਇਆ : ਜੇ ਮੈਨੂ ਤੁਸੀਂ ਬਚਨੁ ਕਰੋ ਤਾਂ ਮੈਂ ਘਰ ਬਾਰੁ ਛਡਿਕੇ ਫਕੀਰੁ ਹੋ ਜਾਂਦਾ ਹਾ। ਮੈਂ ਇਕ ਜੋਗੀ ਨੂੰ ਮਿਲਿਆ[72] ਸਾਂ ਤਾਂ ਉਸ ਆਖਿਆ[73] ਹੈ : ਜੋ ਘਰ ਬੰਧਨ-ਰੂਪ ਹੈ, ਤੂੰ ਪ੍ਰਿਥਮੇ ਘਰਿ

---

68. ਇਹ ਪਾਠ—ਖ ਪੋਥੀ (81/ੳ) ਤੋਂ ਲਿਆ ਹੈ।
69. ਗੁਰੂ—ਖ ਪੋਥੀ (81/ਅ)
70. ਵੇਖੋ ਅੰਕ 67
71. ਖਾਵੀਐ—ਖ ਪੋਥੀ (82/ੳ)
72. ਖਿਲਿਆ—ਖ ਪੋਥੀ (82/ਅ)
73. ਆਖਆ—ਖ ਪੋਥੀ (82/ਅ)

ਬਾਰ ਦਾ ਤਿਆਗੁ ਕਰ ਆਵੈ ਤਾਂ ਬਹੜੋ ਮੈਂ ਤੁਹਾਨੂੰ ਉਪਦੇਸੁ ਕਰਨਾ ਹਾ ਬਚਨੁ ਹੋਇਆ : ਜੋਗੁ ਕੀਤਿਆਂ ਤੇ ਘਰਿ ਛੋਡਿਆ ਉਧਾਰੁ ਹੁੰਦਾ ਹੋਵੇ ਤਾਂ ਫਕੀਰ ਹਟੀਆਂ ਤੇ ਕਿਉਂ ਝਗੜਦੇ ਫਿਰਨ। ਜਿਵੇਂ ਕਵਲ ਵਿਚ ਜਲੁ ਦੇ[74] ਹੀ ਰਹਿਦਾ ਹੈ ਤੇ ਸੂਰਜੁ ਵਲ ਧਿਆਨੁ ਰਖਦਾ ਹੈ, ਤੈਸੇ ਗੁਰਮੁਖ ਵਿਚੇ ਗ੍ਰਿਸਤ ਦੇ ਰਹਿਦੇ ਹੈਨਿ, ਤੇ ਗੁਰੂ ਕੇ ਨਮਿਤ ਸੇਵਾ ਕਰਦੇ ਟਹਲ ਕਰਦੇ ਹੈਨਿ। ਜੋ ਫਕੀਰ ਹੋ ਕੇ ਕਿਸੇ ਥੀ ਲੈ ਖਾਵੇਗਾ ਤਾਂ ਆਪਣੇ ਤਪ ਦਾ ਬਲੁ ਓਨਾ ਨੂੰ ਵੰਡ ਦੇਵੇਗਾ। ਤੇ ਜੇ ਗ੍ਰਿਸਤੀ ਹੋ ਕੇ ਭਗਤੀ ਕਰੇਗਾ, ਓਹੁ ਭੀ ਓਸਥੇ ਰਹਗੀ; ਤੇ ਜਿਸ ਸਾਧ ਸੰਤ ਵੀ ਸੇਵਾ ਟਹਿਲ ਕਰੇਗਾ, ਓਹੁ ਭੀ ਉਸ ਨੂੰ ਫਲੁ ਹੋਵੇਗਾ। ਜੈਸੇ ਗਊ ਨੂੰ ਕੋਈ ਘਾਸੁ ਅਰੁ ਖੁਈਦ ਖਵਾਵਦਾ ਹੈ ਤਾਂ ਓਸਦਾ ਦੁਧ ਦੁਹਿ ਲੈਂਦਾ ਹੈ। ਤਾਂ ਭਾਈ ਜਗਾ ਵਿਚੇ ਗ੍ਰਿਸਤ ਦੇ ਸਿਖਾ ਦੀ ਸੇਵਾ ਟਹਿਲ ਕਰੇ, ਉਸਦਾ ਉਧਾਰੁ ਏਸੇ ਕਰ ਹੋਇਆ ॥ ੨੩ ॥

ਸਾਖੀ ਹੋਰ ਚਲੀ (ਖਾਨੂ, ਮਾਹੀਆ, ਗੋਵਿੰਦ)

ਭਾਈ ਖਾਨੂ ਤੇ ਭਾਈ ਮਾਹੀਆ[75] ਦੋਨੋਂ ਪਿਉ ਪੁਤ ਹੈਸਨਿ ਤੇ ਗੋਵਿੰਦ ਭੰਡਾਰੀ ਖਤ੍ਰੀ ਹੈਸੀ। ਇਹੁ ਭੀ ਗੁਰੂ ਅੰਗਦ ਜੀ ਦੀ ਸਰਨੀ ਗਏ : ਗਰੀਬ ਨਿਵਾਜ ਜੀ ਕੋਈ ਐਸਾ ਗੁਣ ਕਹੀਐ ਜਿਸ ਵਿਚ ਸਭੇ ਗੁਣ ਪ੍ਰਾਪਤਿ ਹੋਵਣ। ਤਾਂ ਬਚਨ ਹੋਇਆ : ਮਹਾਰਾਜ ਜੀ ਭਗਤਿ ਸਭਨਾ ਗੁਣਾ ਦਾ ਗੁਣ ਹੈ। ਤਾਂ ਓਨਾ ਕਹਿਆ : ਭਗਤਿ ਕਿਤਨੇ ਪ੍ਰਕਾਰ ਦੀ ਹੈ ਤਾਂ ਹੁਕਮ ਹੋਆ : ਤਿੰਨ ਪ੍ਰਕਾਰ ਦੀ ਭਗਤਿ ਹੈ। ਪ੍ਰਿਥਮੇ ਨੌਧਾ ਭਗਤਿ ਹੈ, ਦੂਜੇ ਪ੍ਰੇਮਾ ਭਗਤਿ ਹੈ, ਤੀਜੇ ਪਰਾ ਭਗਤਿ ਹੈ। ਤਾਂ ਓਨਾ ਅਰਦਾਸ ਕੀਤੀ : ਜੀ ਜੋ ਖੋਹਲਕੇ ਤਿੰਨਾਂ ਹੀ ਭਗਤਾਂ ਦਾ ਸਰੂਪ ਕਹੀਐ। ਤਾਂ ਬਚਨੁ ਹੋਆ : ਨੌਧਾ ਭਗਤ ਨੌ ਪ੍ਰਕਾਰ ਦੀ ਹੈ, ਪਰੁ ਜੋ ਨਵਾਂ ਵਿਚੋਂ ਇਕੁ ਭੀ ਪ੍ਰਾਪਤ ਹੋਵੇ ਸੋ ਭੀ ਕਲਿਆਣੁ ਕਰਦੀ ਹੈ, ਜੇ ਨਵਾਂ ਹੀ ਪ੍ਰਕਾਰਾਂ ਦੀ ਪ੍ਰਾਪਤਿ ਹੋਵੇ ਤਾਂ ਵਾਹਿਗੁਰੂ ਵਿਚ ਮਿਲਾਇ ਦੇਂਦੀ ਹੈ। ਪ੍ਰਿਥਮੇ ਏਹੁ ਭਗਤਿ ਹੈ, ਜੋ ਸਤਿਗੁਰਾਂ ਦੇ ਬਚਨ ਸਰਦਾ ਸੰਜੁਗਤਿ ਸ੍ਰਵਨ ਕਰਨੇ। ਦੂਜੀ ਏਹੁ ਭਗਤਿ ਹੈ : ਜੋ ਆਪ ਕਥਾ ਕੀਰਤਨ ਕਰਨਾ। ਤੀਜੀ ਏਹ ਭਗਤਿ ਹੈ ਜੋ ਰਾਮ ਨਾਮ ਬਿਨਾਂ ਆਪਣਾ ਸਮਾਂ ਨ ਗੁਜਾਰਨਾ, ਸਾਸਿ ਸਾਸਿ ਸਿਮਰਨ ਕਰਨਾ। ਚੌਥੀ ਏਹੁ ਭਗਤਿ ਹੈ ਜੋ ਪਰਮੇਸਰ ਦੇ ਚਰਨਾਂ ਦਾ ਧਿਆਨੁ ਕਰਨਾ, ਤੇ ਸੰਤਾਂ ਦੇ ਚਰਨ ਧੋਵਣੇ ਤੇ ਸੰਤਾਂ ਨੂੰ ਪਾਣੀ ਪਖੇ ਚਾਪੀ ਦੀ ਟਹਲ ਕਰਨੀ, ਪੰਜਵੀ ਸੰਤਾਂ ਸਾਧਾ ਨੂੰ ਉਤਮ ਪ੍ਰਕਾਰ ਦੀ ਤੇ ਬਸਤ੍ਰਾਂ ਦੀ ਸੇਵਾ ਕਰਨੀ, ਛਿਵੀ ਗੁਰਾਂ ਦੇ ਚਰਨਾਂ ਦੀ ਗੁਰਾਂ ਦੇ ਦੁਆਰਿਆਂ ਦੀ ਸਦਾ ਬੰਦਨਾ ਨਮਸਕਾਰ ਤੇ ਪ੍ਰਦਖਣਾ ਕਰਨੀ। ਸਤਵੀਂ ਭਗਤਿ-ਆਪ ਨੂੰ ਦਾਸ ਜਾਣਨਾ ਤੇ

---

74. 'ਦੇ'—ਖ ਪੋਥੀ (82/ਅ) ਤੋਂ ਲਿਆ ਹੈ।
75. ਮਾਈਆ—ਖ ਪੋਥੀ (83/ਅ)

ਮਹਾਰਾਜ ਨੂੰ ਸੁਆਮੀ ਜਾਣਨਾ; ਸਭ ਤਨੁ ਮਨੁ ਧਨੁ ਪਰਮੇਸਰ ਦਾ ਜਾਣਨਾ। ਅਠਵੀਂ ਏਹੁ ਭਗਤਿ ਹੈ : ਜੋ ਮਹਾਰਾਜ ਨੂੰ ਆਪਣਾ ਸਖਾ ਮਿਤ੍ਰ ਜਾਣਨਾਂ; ਜੋ ਮੀਤ ਦਾ ਭਲਾ ਹੀ ਚਿਤਵਣਾ ਹੈ, ਤਾਂ ਮੇਰੇ ਮਹਾਰਾਜ ਮੀਤੁ ਜੋ ਕਰਨਗੇ ਸੋ ਮੇਰਾ ਭਲਾ ਹੀ ਕਰਨਗੇ। ਤੇ ਨਾਵੀ ਏਹੁ ਭਗਤ ਹੈ : ਮਨੁ ਧਨੁ ਸਭ ਵਾਹਿਗੁਰੂ ਨੂੰ ਸੌਪ ਛਡੇ, ਆਪਣਾ ਕਛੁ ਨ ਜਾਣਨਾ। ਏਹੁ ਨੌਧਾ ਭਗਤਿ ਹੈ। ਬਹੁਰੋ ਪ੍ਰੇਮਾ ਭਗਤਿ ਕਹਿਤੇ ਹੈ। ਜੈਸੇ ਬ੍ਰਿਛ ਕਾ ਫਲੁ ਹੋਤਾ ਹੈ, ਜੋ ਸਾਵਾ ਹੋਤਾ ਹੈ ਤੋ ਕੌੜਾ ਹੋਤਾ ਹੈ ਜੋ ਪੀਲਾ ਹੋਤਾ ਹੈ ਤਤ੍ਰੇ ਖਟਾ ਹੋਤਾ ਹੈ। ਜੋ ਬ੍ਰਿਛ ਕੇ ਬੀਚ ਹੀ ਰਸੁ ਲੇਤਾ ਰਹਿਤਾ ਹੈ ਤੋਂ ਲਾਲੁ ਹੋਤਾ ਹੈ, ਸੁਵਾਦ ਉਸਕਾ ਮਿਠਾ ਹੋਤਾ ਹੈ, ਤੈਸੇ ਜੋ ਮਹਾਰਾਜ ਦੇ ਪ੍ਰੇਮੀ ਹੈਨ ਸੋ ਏਹ ਉਨਕੇ ਲਛਨ ਹੈਨਿ। ਪ੍ਰਥਮੇ ਰੁਦਨ ਕਰਤੇ ਹੈ ਅਰੁ ਸਾਸ ਲੇਤੇ ਹੈਨਿ, ਤਾਂ ਤੇ ਉਨਕਾ (ਮੁਖ ਪ੍ਰਿਥਮੇ ਸਾਵਾ ਹੋਤਾ ਹੈ, ਅਰੁ ਜਿਤ੍ਰੇ ਪ੍ਰੇਮ ਵਧਤਾ ਹੈ, ਤੋਂ ਅਹਾਰੁ ਘਟਤਾ ਜਾਤਾ ਹੈ ਤਾਂ ਤੇ ਉਨਕਾ ਮੁਖ ਪੀਲਾ ਹੋਤਾ ਹੈ, ਅਰ ਜਿਤ੍ਰੇ ਜਿਤ੍ਰੇ ਸੰਤਾਂ ਕਾ ਸੰਗੁ ਹੋਤਾ ਹੈ ਤਿਤ੍ਰੇ ਤਿਤ੍ਰੇ ਉਨਕਾ ਵਚੰਨਾ ਦੇ ਸਮਝਣ ਕਰਿ ਮੁਖ ਲਾਲੁ ਹੋਤਾ ਹੈ) ਤਾ ਮਹਾਰਾਜ ਕੀ ਪ੍ਰੀਤ ਰੂਪੀ ਮਿਸਟਾਨ ਉਨ ਕੇ ਬੀਚ ਆਨ ਪ੍ਰਾਪਤਿ ਹੋਤਾ ਹੈ। ਤੇ ਜੀਉ ਅਰੁ ਈਸਰੰ ਮੈਂ ਅਭੇਦਤਾ ਦ੍ਰਿਸਟਿ ਆਵਤੀ ਹੈ। ਸੋਈ ਸਤਿ ਚਿਤ ਆਨੰਦ ਰੂਪ ਈਸਰ ਹੈ, ਸੋਈ ਸਤਿ ਚਿਤ ਅਨੰਦ ਰੂਪ ਜੀਵ ਹੈ, ਪਰੁ ਏਨਾ ਕੁ ਸਹਕਾਮਤਾ ਅਰੁ ਨਿਹਕਾਮਤਾ ਕਾ। ਜੀਉ ਅਗਿਆਨ ਕਰ[76] ਸਹਕਾਮੀ ਹੈ। ਤਾਂ ਗਿਆਨੁ ਕੀ ਸਮਝਿ ਉਨਕੋ ਹੋਇ ਆਵਦੀ[77] ਹੈ। ਜਿਤ੍ਰੇ ਜਿਤ੍ਰੇ ਗਿਆਨ ਕਾ ਅਭਿਆਸੁ[78] ਕਰਤੇ ਹੈ ਤਿਤ੍ਰੇ ਤਿਤ੍ਰੇ ਪਰਾ ਭਗਤਿ ਆਨ ਪ੍ਰਾਪਤਿ ਹੋਤੀ ਹੈ। ਸੋ ਕਾਮਨਾ ਅਰੁ ਨਿਹਕਾਮਨਾ ਦੋਵੇਂ ਕਲਪਤ ਹੈ। ਈਸਰ ਗਿਆਨ ਕਰ ਨਿਹਕਾਮੀ ਹੈ ਜੋ ਈਸਰੁ ਨਿਹਕਾਮਤਾ ਕੇ ਭੇਦ ਕੋ ਤਿਆਗ ਦੇਵੈ ਅਰ ਜੀਤ੍ਰ ਸਹਕਾਮਤਾ ਕੇ ਭੇਦ ਕੋ ਤਿਆਗ ਦੇਵੇ ਤਾਂ ਦੋਨੋ ਬ੍ਰਹਮ ਰੂਪ ਹੈਨ। ਤਾਂ ਖਾਨੂ ਮਾਈਏ ਤੇ ਗੁਵਿੰਦੇ ਦਾ ਇਸੇ ਪ੍ਰਕਾਰ ਕਲਿਆਣੁ ਹੋਆ ॥ ੨੪ ॥

## ਸਾਖੀ ਹੋਰ ਚਲੀ (ਜੋਧ ਰਸੋਈਆ)

ਜੋਧ ਰਸੋਈਆ ਗੁਰੂ ਅੰਗਦ ਜੀ ਦੇ ਹਜੂਰ ਰਹਿਦਾ ਸੀ। ਬ੍ਰਹਮਣ ਦਾ ਸਰੀਰੁ ਉਸ ਦਾ ਸੀ, ਤੇ ਸਾਹਿਬ ਦੇ ਹਜੂਰ ਮਾਇਆ ਨੂ ਛੁਹੀਦਾ ਨਹੀਂ ਸੀ। ਤਾਂ ਜੋਧ ਰਸੋਈਆ ਕੁਝ ਲੰਗਰ ਨੂੰ ਲਗੇ ਸੋ ਸਿਖਾ ਥੀ ਲੈਕੇ ਪ੍ਰਸਾਦਿ ਪਕਾਇਕੇ ਸਿਖਾ ਨੂੰ ਸਾਰਾ ਦਿਨੁ

---

76. ਨਿਹਕਾਮੀ—ਖ ਪੋਥੀ (86/ੳ).
77. ਆਵਤੀ—ਖ ਪੋਥੀ (86/ੳ)
78. ਅਭਯਾਸੁ—ਖ ਪੋਥੀ (86/ੳ)

ਛਕਾਇਦਾ ਰਹੇ ਤੇ ਆਪ ਪਤਲਾ ਜੂਠੀਆ ਧੋ ਕੇ ਪੀ ਲਏ। ਜੋ ਏਹ ਵਾਹਿਗੁਰੂ ਦੇ ਸਿਖ ਹੈਨਿ, ਜਿਤਨੀ ਏਨਾਂ ਦੀ ਟਹਿਲ ਮੈਂ ਕਰਾਗਾ ਉਤਣਾ ਮੇਰਾ ਭਲਾ ਹੈ। ਜਿਸ ਸਮੇਂ ਕੋਈ ਸਿਖੁ ਆਵੈ ਉਸਿ ਨੂੰ ਉਸੇ ਸਮੇਂ ਪ੍ਰਸਾਦੁ ਛਕਾਵੈ,[79] ਆਲਸੁ ਨਾ ਕਰੇ। ਤਾਂ ਜੋਧ ਰਸੋਈਏ ਦਾ ਇਸ ਪ੍ਰਕਾਰ ਕਰਿ ਕਲਿਆਣੁ ਹੋਆ ॥ ੨੫ ॥

---

79. ਜਿਵਾਏ—ਗ ਪੋਥੀ (110/ਅ)

## ਤੀਸਰੀ ਪਾਤਸਾਹੀ ਜੀ ਦੇ ਸਿਖ

ਪਉੜੀ । ੧੬ ।

ਪਿਰਥੀ ਮਲ ਤੁਲਸਾ ਭਲਾ ਮਲਣ ਗੁਰ ਸੇਵਾ ਹਿਤਕਾਰੀ ।
ਰਾਮੂ ਦੀਪਾ ਉਗ੍ਰਸੈਣੁ ਨਾਰਉਰੀ ਗੁਰ ਸਬਦ ਵੀਚਾਰੀ ।
ਮੋਹਣੁ ਰਾਮੂ ਮਹਤਿਆ ਅਮਰੂ ਗੋਪੀ ਹਉਮੈ ਮਾਰੀ ।
ਸਾਹਾਰੂ ਗੰਗੂ ਭਲੇ ਭਾਗੂ ਭਗਤੂ ਭਗਤਿ ਹੈ ਪਿਆਰੀ ।
ਖਾਨੂ ਛੁਰਾ ਤਾਰੂ ਤਰੇ ਵੇਗਾ ਪਾਸੀ ਕਰਣੀ ਸਾਰੀ ।
ਉਗਰੂ ਨੰਦੂ ਸੂਦਨਾ ਪੂਰੋਂ ਝੰਟਾ ਪਾਰਿ ਉਤਾਰੀ ।
ਮਲੀਆ ਸਹਾਰੂ ਭਲੇ ਛੀਂਬੇ ਗੁਰ ਦਰਗਹ ਦਰਬਾਰੀ ।
ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ ।
ਭੱਲੇ ਵਾਸੀ ਸੰਗਤਿ ਭਾਰੀ । ੧੬ ।

### ਸਾਖੀ ਪਹਿਲੀ ਚਲੀ (ਡਲੇ ਵਾਸੀ ਸੰਗਤ)

ਡਲੇ ਜਬ ਸਾਹਿਬ ਤੀਸਰੀ ਪਾਤਿਸਾਹੀ ਗੁਰੂ ਅਮਰਦਾਸੁ ਜੀ ਆਇ ਉਤਰ, ਪ੍ਰਿਥੀ ਮਲੁ ਤੇ ਤੁਲਸਾ ਭਲੇ ਜ਼ਾਤ ਦੇ ਹੈਸਨ, ਸੋ ਭੀ ਦਰਸਨਿ ਨੂੰ ਆਇ ਪ੍ਰਾਪਤਿ ਹੋਏ । ਓਹੁ ਕਹਿਣ ਲਗੇ : ਅਸੀਂ ਤੁਹਾਡੇ ਜਾਤ ਹਾ । ਤਾ ਗੁਰੂ ਅਮਰਦਾਸੁ ਜੀ ਬੋਲੇ : ਗੁਰੂ ਕੀ ਜਾਤ ਕੋਈ ਨਹੀਂ, ਜਾਤਿ ਸਰੀਰਾ ਦੀ ਹੈ । ਸੋ ਸਰੀਰ ਬਿਨਸ ਜਾਵਣੇ ਹੈਨਿ । "ਅਗੇ ਜਾਤਿ ਨ ਜੋਰੁ ਹੈ ਅਗੇ ਜਿਉ ਨਵੇ ॥ ਜਿਨ ਕੀ ਲੇਖੇ ਪਤਿ ਪਵੈ ਚੰਗੇ ਸੇਈ ਕੇਇ ॥" ਬਾਬੇ ਕਹਿਆ ਹੈ ਜੋ ਸਰੀਰ ਏਥੇ ਹੀ ਉਪਜੇ ਹੈਨਿ ਤੇ ਏਥੇ ਹੀ ਰਹਿਣਾ ਹੈ, ਤੇ ਅਗੇ ਜਾਤਿ ਕਿਸੇ ਨਾਲ ਨਹੀ ਜਾਂਦੀ । ਜਿਨਾ ਨਾਮੁ ਜਪਿਆ ਹੈ ਤੇ ਸੇਵਾ ਸਿਖ਼ਾ ਦੀ ਕੀਤੀ ਹੈ, ਪਤਿ ਓਨਾ ਦੀ ਲੇਖੇ ਪਵੇਗੀ ।

✓ ਤਾ ਮਲਣ ਆਇ ਮਥਾ ਟੇਕਿਆ : ਜੀ ਮੈਨੂ ਭੀ ਉਪਦੇਸੁ ਕੀਜੈ । ਤਾ ਓਸ ਨੂੰ ਭੀ ਬਚਨ ਹੋਇਆ: ਹਿਤ ਲਾਇਕੇ ਸਾਧਾ ਦੀ ਸੇਵਾ ਕਰਨੀ ।

✓ ਬਹੋੜੋ ਰਾਮੂ, ਦੀਪਾ ਤੇ ਉਗ੍ਰਸੈਣ ਤੇ ਨਗੋਰੀ ਆਇ ਚਰਨੀ ਲਗੇ, ਤਾਂ ਉਨਾਂ ਨੂ

ਬਚਨੁ ਹੋਆ: ਆਇ ਸਿਖਾ[1] ਦੀ ਸੇਵਾ ਕਰਨੀ ਤੇ ਚਾਰਿ ਘੜੀਆਂ ਅੰਮ੍ਰਿਤ ਵੇਲੇ ਬੈਠ ਕੇ ਗੁਰੂ ਕੇ ਸਬਦ ਦਾ ਵੀਚਾਰੁ ਕਰਨਾ। ਜਿਉ ਕਰਿ ਬੇੜੀ ਬੋਝੁ ਨਾਲ ਭਰੀ ਹੋਦੀ ਹੈ ਚਾਰ ਉਂਗਲੀਆਂ ਬਾਹਿਰ ਰਹਿੰਦੀ ਹੈ ਤਾ ਸਭਨਾ ਨੂ ਪਾਰ ਉਤਾਰਦੀ ਹੈ। ਤਿਉ[2] ਅਠੇ ਪਹਿਰ ਆਪਣੇ ਘਰ ਕੇ ਕੰਮ ਕਰੀਦੇ ਹੈਨਿ ਤੇ ਚਾਰ ਘੜੀਆ ਗੁਰਾ ਦੀ ਬਾਣੀ ਵੀਚਾਰੀਦੀ ਹੈ ਤਾਂ ਗੁਰੂ ਸਭ ਕੰਮ ਸਵਾਰਦਾ ਹੈ।

✓ ਬਹੁੜੋ ਰਾਮੂ ਤੇ ਮਹਿਤਾ ਤੇ ਅਮਰੂ ਤੇ ਗੋਪੀ ਆਇ ਚਰਨੀ ਲਗੇ: ਗਰੀਬ ਨਿਵਾਜ ! ਅਸਾਨੂ[3] ਭੀ** ਉਪਦੇਸ ਕਰੀਐ। ਬਚਨੁ ਹੋਇਆ: ਭਾਈ ਏਹ ਹਉਮੈ ਬੁਰੀ ਬਲਾਇ ਹੈ ਤੇ ਅਣਹੁੰਦੀ[4] ਹੀ ਬਣਿ ਖਲੋਤੀ ਹੈ, ਤੇ ਏਹੁ ਪਰਮੇਸਰ ਵਲੋਂ ਭੁਲਾਇ ਛਡਦੀ ਹੈ। ਜੇ ਇਸ ਨੂ ਵਿਚੋਂ ਦੂਰ ਕਰੋਗੇ ਤਾਂ ਤੁਸਾਡਾ ਪਰਮੇਸਰ ਨਾਲ ਗੰਢੁ ਪਵੇਗਾ।[5] ਤਾ ਓਨਾ ਪੁਛਿਆ : ਗਰੀਬ ਨਿਵਾਜ ਹਉਮੈ ਕਿਉ ਕਰ ਮਰਦੀ ਹੈ। ਤਾ ਬਚਨੁ ਹੋਆ ਸਰੀਰ ਨੂੰ ਝੂਠਾ ਜਾਣਨਾ, ਜੇ ਕੋਈ ਇਸ ਨੂ ਭਲਾ ਬੁਰਾ ਕਹੇ ਤਾਂ ਸਹਾਰਨਾ।

✓ ਬੁਹੜੋ ਸਹਾਰੂ ਤੇ ਗੰਗੂ ਤੇ ਭਾਗੂ ਆਇ ਚਰਨੀ ਲਗੇ ਤਾਂ ਉਨਾ ਨੂ ਬਚਨ ਹੋਇਆ: ਸਿਖਾ ਨਾਲਿ ਭਾਉ ਭਗਤਿ ਕਰਨੀ ਤੇ ਪ੍ਰਸਾਦਿ ਵਰਤਾ ਕੇ ਛਕਣਾ, ਜਿਸ ਵੇਲੇ ਸਿਖ[6] ਕੋਈ ਆਵੈ ਓਸੇ ਵੇਲੇ ਪ੍ਰਸਾਦਿ ਦੀ ਸੇਵਾ ਕਰਨੀ, ਤੇ ਵਾਹਿਗੁਰੂ ਦੇ ਨਾਮ ਨਾਲ ਪਿਆਰੁ ਕਰਣਾ ਤੇ ਗੁਰੂ ਕੇ ਸਬਦ ਨੂੰ ਮਨਣਾ, ਮਟ ਮੜੀ ਕਬਰ ਟੋਭਰੀ ਨੂ ਨਹੀਂ ਸੇਵਣਾ।

✓ ਬਹੁੜੋ[7] ਖਾਨੁ ਛੁਰਾ ਤੇ ਤਾਰੂ ਤੇ ਵੇਗਾਪਾਸੀ ਤੇ ਉਗਰੂ ਤੇ ਨੰਦੂ ਸੂਦਨਾ ਤੇ ਪੂਰੋ ਤੇ ਝਟਾ[8] ਏਹਾ ਆਣ[9] ਚਰਨੀ ਲਗੇ। ਤਾ ਓਨਾ ਨੂ ਬਚਨੁ ਹੋਆ : ਭਾਈ ਸਿਖੋ ਇਸ ਕਲੁਜੁਗ ਵਿਚ ਜੋ ਗੁਰੂ ਕੇ ਸਿਖਾ ਨੁ ਰੀਝ ਨਾਲ ਖਵਾਵਦਾ ਹੈ, ਓਸ ਦਾ ਜਗ ਦੇ ਸਮਾਨ ਫਲੁ ਹੁੰਦਾ ਹੈ। ਕਲਜੁਗ ਦਾ ਜਗੁ ਏਹੋ ਹੈ। ਜੋ ਵੰਡ ਖਾਵਣ ਵਾਲੇ ਹੈਨਿ ਓਨਾ ਦਾ ਏਥੇ ਭੀ ਧਨੁ ਵਧਦਾ ਹੈ ਅਤੇ ਅਗੇ ਓਨਾਂ ਨੂੰ ਅਨੇਕ ਫਲੁ ਪ੍ਰਾਪਤ ਹੁੰਦੇ ਹੈ✓ ਬਹੁੜੋ ਮਲੀਆ ਤੇ

---

1. ਸੰਤਾ—ਗ ਪੋਥੀ (112/ਅ)
2. ਤਾ—ਗ ਪੋਥੀ (113/ੳ)
3. ਸਾਨੂੰ—ਗ ਪੋਥੀ (113/ੳ)
4. ਅਣਹੋਦੀ—ਗ ਪੋਥੀ (113/ਅ)
5. ਹੋਵੇਗਾ—ਗ ਪੋਥੀ (113/ਅ)
6. ਸੰਤਿ—ਗ ਪੋਥੀ (114/ੳ)
7. ਬਹੁੜੋ—ਖ ਪੋਥੀ (89/ਅ)
8. ਝੰਡਾ—ਗ ਪੋਥੀ (114/ੳ)
9. ਆਇ—ਗ ਪੋਥੀ (114/ੳ)

ਸਹਾਰੂ ਛੀਂਬੇ ਆਇ ਚਰਨੀ ਲਗੇ। ਤਾਂ ਬਚਨੁ ਹੋਆ ਸਿਖਾ ਦੇ ਮੈਲੇ ਬਸਤ੍ਰ ਧੋ ਦੇਵਣੇ, ਪਾਟੇ ਸੀਵਿ ਦੇਣੇ। ਤੁਸੀ ਭੀ ਉਜਲੁ ਹੋਵੋਗੇ, ਤੇ** ਤੁਸਾਡਾ ਗੁਰੂ ਨਾਲਿ ਗੰਢਿ ਹੋਵੇਗਾ। ਸਿਖ ਤੁਸਾਡੇ ਰਿਦੇ ਦੀ ਮੈਲੁ ਧੋਵਣਿਗੇ।

ਬੂਲਾ ਪਾਧਾ ਆਇ ਚਰਨੀ ਲਗਾ ਤਾ ਓਸ ਅਰਦਾਸ ਕੀਤੀ : ਜੀ ਮੈ ਥੀ ਤਾਂ ਸੇਵਾ ਟਹਿਲ ਕੁਝ ਹੋ ਨਹੀਂ ਸਕਦੀ[10], ਤਾਂ ਬਚਨੁ ਹੋਆ ਗੁਰਾ ਕੀ ਬਾਨੀ ਕਥਾ ਕਰਕੇ ਸਿਖਾ ਨੂ ਸੁਣਾਵਨੀ, ਨਾਲੇ ਪੋਥੀ ਗੁਰੂ ਕੇ ਲੇਖੇ ਲਿਖਿ ਲਿਖਿ ਦੇਵਣੀ, ਮੰਗਣਾ ਕੁਝ ਨਹੀ[11] ਜੇ** ਪ੍ਰਾਲਬਧ ਆਪ ਕੋਈ ਦੇ ਜਾਵੇ ਤਾ ਵਰਤ ਲੈਣੀ, ਤੇਰੀ ਇਹਾ ਸੇਵਾ ਹੈ।

ਜਿਤਣੇ ਤੁਸੀ ਡਲੇਵਾਲੀਏ ਸਿਖ ਹੋ ਸਭਨਾ ਨੂ ਏਹੁ ਸਾਝਾਂ ਉਪਦੇਸ ਹੈ ਜੋ ਗੁਰਾ ਦੇ ਪੁਰਬ ਦੇ ਦਿਨ ਸੰਗਰਾਦ, ਓਮਾਵਸਿ, ਵੈਸਾਖੀ, ਦੀਪਮਾਲਾ ਦਸਹਿਰਾ ਸਭਣਾ ਦਿਨਾ ਵਿਚ ਸਭਣਾ ਸਿਖਾ ਆਪਿਸ ਵਿਚਿ ਅਰਦਾਸ ਕਰਕੇ ਆਪਣੀ ਸਰਧਾ ਨਾਲਿ ਮਾਇਆ ਰੁਜੂ ਕਰਨੀ, ਪਰਸਾਦਿ ਕਰਨਾ, ਕੜਾਹੁ ਕਰਨਾ, ਗੁਰੂ ਕੇ ਨਮਿਤ ਵਰਤਾਵਣਾ ਗਰੀਬਾ ਸਿਖਾ ਨੁ। ਬਸਤ੍ਰ ਦੀ ਲੋੜ ਵਾਲੇ ਨੂ ਬਸਤਰ ਦੇਣਾ ਤੇ ਪ੍ਰਸਾਦਿ ਦੀ ਲੋੜ ਹੋਵੇ ਤਿਸ ਨੂ ਪਰਸਾਦਿ ਛਕਾਵਣਾ। ਅਰਦਾਸ ਕਰਿਕੇ ਪੈਸਾ ਰੁਪਈਆ ਜੇਹੀ[12] ਕਿਸੇ ਦੀ ਸਰਧਾ ਹੋਵੇ ਸਿਖਾ ਨੂ ਇਕਠਾ ਕਰਿ ਓਸ ਦਾ ਕਾਰਜੁ ਕਰਿ ਦੇਵਣਾ। ਤੁਸਾਡੇ ਪੁਤ੍ਰਾ ਪੋਤ੍ਰਿਆਂ ਤੀਕ ਏਹੁ ਰਹੁਰਾਸ ਚਲੇਗੀ। ਸਦਾ ਸਿਖੀ ਤੁਸਾਡੇ ਘਰਿ ਹੋਵੇਗੀ, ਤੁਸਾਂ ਸੰਸਾ ਕੋਈ ਨਹੀਂ ਕਰਨਾ ॥ ੨੬ ॥

---

10. ਸਕਤੀ—ਖ ਪੋਥੀ (90/ੳ)
11. ਤੇਰੀ—ਥ ਪੋਥੀ (90/ਅ)
12. ਜੇਹਾ—ਖ ਪੋਥੀ (90/ਅ)

## ਚਉਥੇ ਪਾਤਸਾਹ ਜੀ ਦੇ ਸਿਖ

ਪਉੜੀ । ੧੭ ।

(ਚਉਥੀ ਪਾਤਸ਼ਾਹੀ ਦੇ ਸਭਰਵਾਲ ਸਿਖ)

ਸਨਮੁਖ ਭਾਈ ਤੀਰਥਾ ਸਭਰਵਾਲ ਸਭੇ ਸਿਸਦਾਰਾ ।
ਪੂਰੋ ਮਾਣਕ ਚੰਦੁ ਹੈ ਬਿਸਨਦਾਸੁ ਪਰਵਾਰ ਸਧਾਰਾ ।
ਪੁਰਖੁ ਪਦਾਰਥ ਜਾਣੀਐ ਤਾਰੂ ਭਾਰੂ ਦਾਸੁ ਦੁਆਰਾ ।
ਮਹਾਂਪੁਰਖ ਹੈ ਮਹਾਂਨੰਦ ਬਿਧੀਚੰਦ ਬੁਧਿ ਬਿਮਲ ਵੀਚਾਰਾ ।
ਬਰੂਮ ਦਾਸੁ ਹੈ ਖੋਟੜਾ ਡੂੰਗਰੁ ਦਾਸੁ ਭਲੇ ਤਕਿਆਰਾ ।
ਦੀਪਾ ਜੇਠਾ ਤੀਰਥਾ ਸੰਸਾਰੂ ਬੂਲਾ ਸਚਿਆਰਾ ।
ਮਾਈਆ ਜਾਪਾ ਜਾਣੀਅਨਿ ਨਈਆ ਖੁਲਰ ਗੁਰੂ ਪਿਆਰਾ ।
ਤੁਲਸਾ ਵਹੁਰਾ ਜਾਣੀਐ ਗੁਰ ਉਪਦੇਸ ਅਵੇਸ ਅਚਾਰਾ ।
ਸਤਿਗੁਰ ਸਚੁ ਸਵਾਰਣਹਾਰਾ । ੧੭ ।

ਸਾਖੀ ਹੋਰ ਚਲੀ (ਭਾਈ ਤੀਰਥਾ)

ਭਾਈ ਤੀਰਥਾ ਸਭਰਵਾਲ ਆਣ ਕੇ ਗੁਰੂ ਰਾਮਦਾਸ ਜੀ ਦੀ ਸਰਣ[1] ਪਇਆ** ਜੀ ਅਸਾਡਾ[2]** ਕਿਵੇਂ ਉਧਾਰੁ ਹੋਵੇ । ਤਾ ਬਚਨੁ ਹੋਆ ਸਚ ਦੇ ਸਮਾਨ ਹੋਰੁ ਧਰਮੁ ਕੋਈ ਨਹੀ । ਮੁਖੋਂ ਭੀ ਸਚੁ ਬੋਲਣਾ ਤੇ ਰਿਦਿਓ ਭੀ ਸਚਿਆਰ ਰਹਿਣਾ ।[3] ਤੇ ਝੂਠ ਜੈਸਾ ਪਾਪ ਕੋਈ ਨਹੀਂ, ਝੂਠ ਨਹੀ ਕਮਾਵਣਾ । ਇਸੇ ਕਰਿ ਕੇ ਭਾਈ ਤੀਰਥੇ ਦਾ ਕਲਿਆਣੁ ਹੋਇਆ ॥ ੨੭ ॥

ਸਾਖੀ ਹੋਰ ਚਲੀ (ਪੂਰੋ, ਮਾਣਕ ਚੰਦ, ਵਿਸਨ ਦਾਸ)

ਭਾਈ ਪੂਰੋ ਤੇ ਭਾਈ ਮਾਣਕ ਚੰਦੂ ਤੇ ਵਿਸਨਦਾਸ ਤਿਨੇ ਸਿਖ ਸਾਹਿਬ ਚੌਥੀ

---

1. ਸਰਨੀ—ਗ ਪੋਥੀ (117/ੳ)
2. 'ਅਸਾਡਾ' ਸ਼ਬਦ ਵਾਕ ਵਿਚ ਕਿਵੇਂ ਬਾਅਦ ਆਉਂਦਾ ਹੈ ।
   —ਗ ਪੋਥੀ (117/ੳ)
3. ਸਚੁ ਕਹਿਣਾ—ਗ ਪੋਥੀ (117/ੳ)

ਪਾਤਿਸਾਹੀ ਦੇ ਹਜ਼ੂਰ ਆਏ। ਅਸਾਨੂ ਐਸਾ ਉਪਦੇਸੁ ਕਰੋ ਜਿਸ ਕਰ ਅਸਾਡਾ ਜਨਮੁ ਮਰਨੁ ਕਟੀਐ ਤੇ ਸਣੇ ਕੁਟੰਬ ਪਰਿਵਾਰ ਦੇ ਅਸਾਡਾ ਉਧਾਰੁ ਹੋਵੇ। ਤਾ ਬਚਨੁ ਹੋਇਆ : ਆਪ ਭੀ ਗੁਰੂ ਕੇ ਸਿਖਾ[4] ਦੀ ਟਹਿਲ ਸੇਵਾ ਕਰਣੀ, ਪੁਤ੍ਰਾ ਧੀਆ ਪਾਸੋਂ ਭੀ ਟਹਿਲ ਸੇਵਾ ਕਰਾਵਣੀ।[5] ਇਸ ਤਰਾ[6] ਜਾਣਨਾ ਕੇ ਜਿਵੇਂ ਅਸੀਂ ਵਾਹਗੁਰੂ ਦੇ ਟਹਿਲੀਏ ਹੈਨਿ।[7] ਤੇ ਜਿਸ ਤਰਾ ਘੋੜਾ ਖਸਮ ਦਾ ਖਸਮ ਦੇ ਬੂਹੇ ਤੇ ਬੰਨ ਛਡੀਦਾ ਹੈ, ਤਾ ਸਭ ਚਿੰਤਾ ਖਸਮ ਨੂ ਹੁੰਦੀ ਹੈ। ਤਿਵੈ ਸਭ ਕੁਝ ਵਾਹਗੁਰੂ ਦਾ ਜਾਣੇ। ਤਾ ਵਾਹਗੁਰੁ ਨੂ ਸਭਾ ਇਸ ਦੀ ਸਰਮ ਪੋਂਦੀ ਹੈ, ਤਾ ਇਸ ਦਾ ਕਲਿਆਣੁ ਹੁੰਦਾ ਹੈ। ਤਾਂ ਏਸੇ ਕਰਿਕੇ ਭਾਈ ਪੂਰੋ ਤੇ ਮਾਣਕ ਚੰਦੁ ਤੇ ਬਿਸਨ ਦਾਸ ਦਾ ਇਸੇ ਕਰਕੇ ਉਨਾ ਦੇ ਪਰਿਵਾਰਾ ਦਾ ਕਲਿਆਣੁ ਹੋਇਆ ॥ ੨੮ ॥

### ਸਾਖੀ ਹੋਰ ਚਲੀ (ਭਾਈ ਪਦਾਰਥ, ਤਾਰੂ, ਭਾਰੂ)

ਭਾਈ ਪਦਾਰਥ ਤੇ ਭਾਈ ਤਾਰੂ ਤੇ ਭਾਈ ਭਾਰੂ ਤਿਨੇ ਗੁਰੂ ਰਾਮਦਾਸ ਜੀ ਦੇ ਪਾਸ ਆਏ। ਅਗੇ ਦੀਵਾਨੁ ਲਗਾ ਹੋਆ ਹੈਸੀ। ਕਥਾ ਕੀਰਤਨੁ ਹੁੰਦਾ ਸੀ। ਤਬਿ ਗੁਰੂ ਕ ਵਚਨਾ ਨੋ ਸੁਣਕੇ ਓਨਾ ਦੇ ਮਨ ਵਿਚਿ ਬਹੁਤ ਭੈ ਆਇਆ ਤਾ ਓਨਾ ਅਰਦਾਸ ਕੀਤੀ : ਜੀ ਗਰੀਬ ਨਿਵਾਜ ! ਅਸੀਂ ਘਰਾਂ ਕੁਟੰਬਾ ਵਿਚ ਪਲੇਟੇ ਹੋਏ ਹਾਂ, ਕਿਤੇ ਵੇਲੇ ਸਬਦੁ ਬਾਣੀ ਪੜ ਸੁਣ[8] ਨਹੀਂ ਸਕਦੇ, ਅਸਾਡਾ ਕਿਸ ਪਰਕਾਰ ਕਰਕੇ ਉਧਾਰੁ ਹੋਵੇਗਾ ? ਤਾ ਬਚਨੁ ਹੋਇਆ "ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ।" ਜੇਤੇ ਜੀਅ ਵਾਹਗੁਰੂ ਨੇ ਉਤਪਤ ਕੀਤੇ ਹੈਨ, ਸਭਣਾ[9] ਦਾ** ਰਿਜਕੁ ਪਹਿਲੇ[10] ਉਤਪਤ ਕੀਤਾ ਹੈ। ਤਾ ਤੇ ਤੁਸੀ ਗੁਰੂ ਕੇ ਦੁਆਰੇ ਸਿਦਕੁ ਕਰਿਕੈ ਬੈਠਹੁ, ਤਾ ਤੁਸਾਡੇ ਸਨਬੰਧੀਆਂ ਦਾ ਰਿਜਕੁ ਵਾਹਿਗੁਰੂ ਓਥੇ ਹੀ ਪਹੁਚਾਏਗਾ। ਤਾ ਓਨਾ ਆਪਣਿਆਂ ਬੇਟਿਆਂ ਨੂੰ ਸਦ ਕੇ ਤੇ ਕਹਿਆ, ਭਾਈ ਹੁਣਿ ਤੁਸੀ ਕੰਮ ਦੇ ਲਾਇਕੁ ਹੋਏ ਹੋ ਹੁਣ ਤੁਸੀ ਘਰ ਦਾ ਕੰਮ ਸਮਾਲੋ। ਜੋ ਕੁਛੁ ਕਿਰਤ ਵਿਚੋਂ ਲਾਭ ਹੋਵੇ ਸੋ ਉਦਮੁ ਕਰਕੇ ਗੁਰੂ ਕੇ ਨਮਿਤ ਦਸਵੰਧ ਦੇਵਣਾ

---

4. ਸੰਤਾਂ—ਗ ਪੋਥੀ (118/ੳ)
5. ਕਰਵਾਉਣੀ—ਖ ਪੋਥੀ (92/ੳ)
6. ਇਉਂ—ਗ ਪੋਥੀ (118/ੳ)
7. ਹਾਂ—ਖ ਪੋਥੀ (92/ਅ)
8. ਸੁਣ ਪੜਿ—ਗ ਪੋਥੀ (118/ਅ)
9. ਤਿਨਕਾ—ਗ ਪੋਥੀ (119/ੳ)
10. ਨਾਲ—ਗ ਪੋਥੀ (119/ੳ)

ਤੇ ਸਿਖਾਂ[11] ਆਇਆ ਦੀ ਸੇਵਾ ਕਰਣੀ ਤੇ ਅਸੀ ਏਥੇ ਹੀ ਗੁਰੂ ਕੇ ਦੁਆਰੇ ਰਹਾਗੇ ਤੇ ਏਥੇ ਪਾਣੀ ਪਖੇ ਦੀ ਗੁਰੂ ਦੇ ਦੁਆਰੇ ਸਾਧ ਸੰਗਤ ਵਿਚ ਸੇਵਾ ਕਰਾਗੇ ਤੇ ਕਥਾ ਕੀਰਤਨ ਸੁਣਾਗੇ, ਤੁਸਾਡਾ ਭੀ ਕਲਿਆਣੁ ਹੋਵੇਗਾ। ਤੇ ਓਨਾ ਐਸੇ ਹੀ ਕੀਆ। ਤਾ ਓਨਾ ਦਾ ਉਧਾਰੁ ਹੋਇਆ ॥੨੯॥

ਸਾਖੀ ਹੋਰ ਚਲੀ (ਮਹਾਂ ਨੰਦ, ਬਿਧੀ ਚੰਦ)

ਮਹਾ ਨੰਦੁ ਤੇ ਬਿਧੀ ਚੰਦੁ ਗੁਰੂ ਰਾਮਦਾਸ ਜੀ ਦੀ ਸਰਨੀ ਆਏ, ਜੁ ਅਸਾਡਾ ਜਨਮਿ ਮਰਨੁ ਤੁਸੀ ਕਟੋ, ਬਹੁਤਾ** ਅਸੀ ਜਨਮਾ ਵਿਚ ਦੁਖ ਪਾਵਦੇ ਆਏ ਹਾ ਤੇ ਹੁਣ ਤੁਸਾਡੀ ਸਰਨਿ ਆਏ ਹਾ। ਅਸੀ ਜਾਣਦੇ ਹਾ ਜੁ ਅਸਾਡਾ ਉਧਾਰੁ ਹੋਵੇਗਾ। ਤਾ ਬਚਨੁ ਹੋਇਆ : ਤੁਸੀ ਆਪਣੇ ਸਰੂਪੁ ਨੂ ਪਛਾਣੋਗੇ ਤਾ ਤੁਸਾਡਾ ਜਨਮ ਮਰਨੁ ਮਿਟੇਗਾ।[12] ਤਾ ਓਨਾ ਕਹਿਆ ਅਸੀ ਆਪਣਾ ਸਰੂਪ ਏਹੁ ਜਾਣਦੇ ਹਾ, ਜੋ[13] ਅਸੀ ਖਤ੍ਰੀ ਹਾ ਖਤ੍ਰੀਆ ਦੇ ਪੁਤਰ ਹਾ। ਜਾ ਇਤਨਾ ਓਨਾਂ ਕਹਿਆ ਤਾ ਸਾਹਿਬ** ਬਚਨੁ ਕੀਤਾ[14] ਜੋ ਖਤ੍ਰੀ ਤਾ ਤੁਸਾਨੂ ਮਾਤਾ ਪਿਤਾ ਨੇ ਕਹਿਆ ਹੈ, ਜੋ ਸਰੀਰ ਦਾ ਨਾਮ ਧਰਿਆ ਹੈ। ਤੁਸੀ ਸਰੀਰ ਤਾ ਨਹੀ, ਇਹੁ ਸਰੀਰ ਤਾ ਏਥੇ ਹੀ ਰਹੇਗਾ, ਤੁਸੀ ਤਾਂ ਪਿਛਲੇ ਸਰੀਰ ਦੇ ਕਰਮ ਕੀਤੇ ਹੋਏ ਹੁਣ ਭੋਗਤੇ[15] ਹੋ ਤੇ ਹੁਣ ਦੇ ਕਰਮ** ਅਗੇ ਭੋਗੋਗੇ। ਤਾ ਤੁਸਾ ਏਸ ਸਰੀਰ ਨੂ[16] ਬਸਤ੍ਰ ਜਾਣਨਾ ਤੇ ਆਪ ਨੂ ਬਸਤ੍ਰ ਪਹਿਰਣ ਵਾਲਾ ਸਾਖੀ ਜਾਣਣਾ, ਤਾ ਤੁਸਾਡਾ ਉਧਾਰੁ ਹੋਵੇਗਾ ਤਾ ਓਨਾ ਅਰਦਾਸ ਕੀਤੀ : ਅਸੀ ਕਿਉ ਕਰਿ ਆਪਣਾ ਸਰੂਪ ਪਛਾਣੀਐ ਤੋ ਸਾਹਿਬ ਬਚਨੁ ਕੀਤਾ ਤੁਸਾ ਸਦਾ ਕਥਾ ਨੇਮ ਨਾਲ ਸੁਣਨੀ, ਤੁਸਾਨੂ ਸਰੂਪ ਦਾ ਭੀ ਲਾਭ ਹੋਵੇਗਾ। ਤਾ ਓਨਾ ਐਸੇ ਹੀ ਨੇਮ ਨਾਲਿ ਸਦੀਵ ਕਥਾ ਸੁਣਨੀ।[17] ਤਾ ਓਨਾ ਦਾ ਉਧਾਰ ਏਸ ਪ੍ਰਕਾਰ ਹੋਆ ॥੩੦॥

ਸਾਖੀ ਹੋਰ ਚਲੀ (ਧਰਮਦਾਸ, ਡੂਗਰ ਦਾਸ ਆਦਿ)

ਧਰਮ[18] ਦਾਸੁ ਖੋਟੜਾ ਤੇ ਡੂਗਰ ਦਾਸੁ ਤਕਿਆਰੁ ਤੇ ਦੀਪਾ ਤੇ ਜੇਠਾ ਤੇ ਤੀਰਥਾ

---

11. ਸੰਤਾਂ—ਗ ਪੋਥੀ (119/ਅ)
12. ਕਟੀਏਗਾ—ਪੋਥੀ (125/ੳ)
13. ਜੁ—ਗ ਪੋਥੀ 120/ੳ)
14. ਹੋਆ—ਗ ਪੋਥੀ (120/ਅ)
15. ਭੋਗਦੇ—ਖ ਪੋਥੀ (94/ਅ)
16. ਆਪਣਾ—ਥ ਪੋਥੀ (94/ਅ) 'ਨੂ' ਤੋ ਬਾਅਦ ਪਾਠ 'ਅਪਣਾ' ਹੈ।
17. ਸੁਣਨ ਗ ਪੋਥੀ (121/ੳ)
18. ਬ੍ਰਹਮਦਾਸ—ਗ ਪੋਥੀ (121/ੳ)

ਸੰਸਾਰੂ ਤੇ ਬੂਲਾ, ਸਭੇ ਗੁਰੂ ਰਾਮਦਾਸ ਜੀ ਦੇ ਪਾਸ ਆਏ। ਆਇਕੇ ਅਰਦਾਸ ਕੀਤੀ ਓਨਾ ਆਖਿਆ ਤੁਸਾਡੀ ਸਰਨ ਅਸੀ ਆਏ ਹਾ, ਕਿਵੇ ਅਸਾਡਾ ਉਧਾਰੁ ਹੋਵੇ। ਤਾ ਬਚਨੁ ਹੋਇਆ : ਤੁਸਾ ਆਪਣੇ ਮਨ ਕਾ ਅਹੰਕਾਰੁ ਤਿਆਗਣਾ, ਜੋ ਸਿਖ ਤੁਸਾਡੇ ਪਾਸ ਆਵੇ ਆਪੋ ਆਪਿਦਿਆ ਘਰਾ ਥੀ ਓਨਾ ਦੀ ਸੇਵਾ ਕਰਨੀ, ਤੇ ਜੇ ਬਹੁਤੀ ਕਾਮਨਾ ਜਿਸਦੀ[19] ਹੋਵੇ ਸੋ ਸਭਣਾ ਰਲਕੇ ਅਰਦਾਸ** ਕਰਕੇ** ਉਸਕਾ[20] ਕਾਰਜੁ ਕਰਣਾ ਤੇ ਜਿਥੇ ਸਾਧ ਸੰਗਤਿ ਕਥਾ ਕੀਰਤਨੁ ਹੋਵੇ ਤਿਥੇ ਦੋਨੋ ਵੇਲੇ ਚਲਕੇ ਜਾਵਣਾ ਤੇ ਧਰਮਸਾਲ ਆਪਣੇ ਪਿੰਡ ਵਿਚ ਹੀ ਬਣਾਵਣੀ। ਪਿਛਲੀ ਰਾਤ ਉਠਕੇ ਇਸਨਾਨੁ ਕਰਕੇ ਵਾਹਗੁਰੂ ਦਾ ਨਾਮੁ ਜਪਣਾ ਤੇ ਅੰਮ੍ਰਿਤ ਵੇਲੇ ਜਾਇਕੇ ਗਿਰੰਥ ਜੀ ਦਾ ਦਰਸਨੁ ਕਰਣਾ ਅਤੇ ਦੁਪਿਹਰ ਸਮੇਂ ਚਰਣ ਕਵਲ ਪੜਨੇ ਸੁਣਨੇ। ਦੁਇ ਘੜੀਆ ਦਿਹ ਰਹਿਦੇ ਤੇ ਦੁਇ ਘੜੀਆਂ ਰਾਤ ਜਾਂਦੀ ਤੀਕਰੁ ਰਹਿਰਾਸੁ ਪੜਨੀ। ਉਸ ਤੋ ਉਪਰੰਤ[21] ਕਥਾ ਕੀਰਤਨੁ ਸੁਣਕੇ ਉਪਰੰਦ ਕੀਰਤਨ[22] ਸੋਹਿਲਾ ਪੜਿਕੇ ਸੌਣਾ।[23] ਹੋਰੁ ਕਿਰਤ ਕਾਰ ਜੇ ਕਰਨੀ ਸਚੁ ਬੋਲਣਾ ਸਚ ਕਮਾਵਣਾ। ਮੈ ਤੁਸਾਡਾ ਸਦਾ ਸੰਗੀ ਹੋਵਾਗਾ। ਇਸੇ ਕਰਿਕੇ ਓਨਾ ਦਾ ਕਲਿਆਣ ਹੋਇਆ ॥੩੧॥

## ਸਾਖੀ ਹੋਰ ਚਲੀ (ਮਾਈਆ, ਜਾਪਾ ਆਦਿ)

ਮਾਈਆ ਤੇ ਜਾਪਾ ਤੇ ਨਈਆ ਖੁਲਰ ਜਾਤਿ ਤੇ ਤੁਲਸਾ ਵਹੁਰਾ ਚਾਰੇ ਗੁਰੂ ਰਾਮਦਾਸ ਜੀ ਦੀ ਸਰਣਿ ਆਏ। ਬੇਨਤੀ ਕੀਤੀ : ਜੀ ਅਸਾਨੂ ਐਸਾ ਉਪਦੇਸ ਕਰੋ ਜੋ ਵਿਚੇ ਗ੍ਰਿਸਤ ਦੇ ਅਸਾਨੂ ਉਦਾਸੀ ਹੋਵੇ। ਤਾ ਬਚਨੁ ਹੋਇਆ : ਜੈਸੇ ਆਪਣਿਆ ਘਰਦਿਆ ਕੰਮਾ ਨਾਲ ਪਿਆਰੁ[24] ਕਰਦੇ ਹੋ ਤੈਸੇ[25] ਗੁਰੂ ਕੀ ਬਾਣੀ ਨਾਲ ਪਿਆਰ ਕਰੋ। ਜਿਸ ਵੇਲੇ ਗੁਰੂ ਕੇ [26]ਸਬਦ ਬਾਣੀ ਨੂ ਸੁਣਨ ਪੜਿਨ ਬੈਠੋ[26] ਤਾ ਸਬਦ ਦੇ ਅਰਥ ਤੇ ਪਰੋਜਨ ਵਲ ਧਿਆਨੁ ਰਖਣਾ।[27] ਮੇਰੇ ਸਰੀਰ ਦਾ ਧਿਆਨੁ ਧਾਰਣਾ, ਮੇਰੀ ਬਾਣੀ ਦਾ ਉਚਾਰੁ ਕਰਨਾ,

---

19. ਕਿਸੇ ਦੀ—ਖ ਪੋਥੀ (95/ਅ)
20. ਉਸਦਾ—ਗ ਪੋਥੀ (121/ਅ)
21. ਉਪ੍ਰੰਤ—ਗ ਪੋਥੀ (122/ਅ)
22. ਕੀਰਤ—ਖ ਪੋਥੀ (96/ੳ)
23. ਸੋਵਣਾ—ਖ ਪੋਥੀ (96/ੳ)
24. ਪ੍ਰੀਤ—ਖ ਪੋਥੀ (96/ਅ)
25. ਤੇਸਾ—ਖ ਪੋਥੀ (96/ਅ)
26. ਬਾਣੀ ਸਬਦ ਪੜਨ ਸੁਣਨ ਨੂ ਬੈਠੋ—ਖ ਪੋਥੀ (96/ਅ)
27. ਕਰਨਾ—ਗ ਪੰਥੀ (123/ੳ)

ਜੈਸੇ ਘੋੜੇ ਨੂ ਮਸਾਲਾ ਭੀ ਦੇਈਦਾ ਹੈ ਤੇ ਕਾਜ[28] ਭੀ ਕਰੀਦਾ ਹੈ, ਤਾ ਓਸ ਦਾ ਰੋਗ ਕਟੀਦਾ ਹੈ, ਤੈਸੇ ਗੁਰਾ ਦੇ ਧਿਆਨੁ ਅਰੁ ਨਾਮ ਕਰਕੇ ਹਉਮੈ ਦਾ ਰੋਗ [29]ਕਟਿਆ ਜਾਂਦਾ[29] ਹੈ । ਹੋਰੁ ਸਮਾ ਜਿਹੜਾ ਹੋਵੇ ਸੋ ਹਥਾ ਪੈਰਾ ਨਾਲਿ ਕੰਮ ਕਰਨਾ ਤੇ ਵਾਹਗੁਰੂ ਦਾ[30] ਨਾਮ ਜਪਿਦਿਆਂ ਰਹਿਣਾ । ਨਾਮੁ ਕੈਸਾ ਹੈ । ਕਲਜੁਗ ਵਿਖੇ ਜਹਾਜੁ ਹੈ । ਏਹੋ ਤੁਸਾਡਾ ਉਧਾਰੁ ਕਰੇਗਾ ਸੋ** ਉਨਾ ਦਾ [31]ਕਲਿਆਣੁ ਇਸੇ ਕਰਿਕੇ ਹੋਆ[31] ॥੩੨॥

---

28. ਕਾਇਜਾ—ਗ ਪੋਥੀ (123/ਅ)
29. ਕਟੀਦਾ—ਖ ਪੋਥੀ (97/ੳ)
30. ਕਾ—ਖ ਪੋਥੀ (97/ੳ)
31. 'ਗੁਰੂ ਕੀ ਬਾਣੀ ਸਮਝਣ ਕਰਿ ਕਲਿਆਣ ਹੋਆ'
—ਗ ਪੋਥੀ (123/ਅ, 124/ੳ)

## (ਪੰਜਵੇਂ ਪਾਤਸਾਹ ਜੀ ਦੇ ਸਿਖ)

### ਪਉੜੀ ੧੮

ਪੁਰੀਆ ਚੂਹੜੁ ਚਉਧਰੀ ਪੈੜਾ ਦਾਤਾ ਭਾਰਾ ।
ਬਾਲਾ ਕਿਸਨਾ ਝਿੰਗਰਣਿ ਪੰਡਿਤ ਰਾਇ ਸਭਾ ਸੀਗਾਰਾ ।
ਸੁਹੜੁ ਤਿਲੋਕਾ ਸੂਰਮਾ ਸਿਖ ਸਮੁੰਦਾ ਸਨਮੁਖ ਸਾਰਾ ।
ਕੁਲਾ ਭੁਲਾ ਝੰਝੀਆ ਭਾਗੀਰਥੁ ਸੁਇਨੀ ਸਚਿਆਰਾ ।
ਕਾਲੂ ਬਾਲੂ ਵਿਜ ਹਨਿ ਹਰਖਵੰਤੁ ਹਰਿਦਾਸ ਪਿਆਰਾ ।
ਪੀਰੁ ਨਿਹਾਲੂ ਤੁਲਸੀਆ ਬੂਲਾ ਚੰਡੀਆ ਬਹੁਗੁਣਿਆਰਾ ।
ਗੋਖੂ ਟੋਡਾ ਮਹਤਿਆ ਤੋਤਾ ਮਦੂ ਸਬਦ ਵੀਚਾਰਾ ।
ਝਾਂਝੂ ਅਤੇ ਮੁਕੰਦੂ ਹੈ ਕੀਰਤਨੁ ਕਰੈ ਹਜੂਰ ਕਿਦਾਰਾ ।
ਸਾਧ ਸੰਗਤਿ ਪਰਗਟੁ ਪਾਹਾਰਾ ।੧੮।

### ਸਾਖੀ ਹੋਰ ਚਲੀ (ਚੌਧਰੀ, ਪੁਰੀਆ ਤੇ ਚੂਹੜ)

ਪੁਰੀਆ ਤੇ ਚੂਹੜ ਦੋਵੇ ਚੌਧਰੀ ਜਾਤੀ ਦੇ ਹੈਸਨਿ ਤੇ ਚਉਧਰ ਭੀ ਕਰਦੇ ਸਨ ਤਾ ਸਾਹਿਬ ਪੰਜਵੀ ਪਾਤਿਸਾਹੀ ਦੇ ਹਜ਼ੂਰ ਆਏ, ਤਾਂ ਆਣਕੇ** ਅਰਦਾਸ ਕੀਤੀ : ਜੀ ਅਸੀਂ ਲੋਕ ਝੂਠ ਬਹੁਤੁ ਕਮਾਵਦੇ[1] ਹਾਂ; ਅਸਾਡਾ ਭੀ ਉਧਾਰੁ ਕਿਵੈ ਹੋਵੇਗਾ ! ਤਾ ਬਚਨੁ ਹੋਇਆ ਜੇ ਝੂਠ ਛਡੋਗੇ ਤਾ ਤੁਸਾਡਾ ਉਧਾਰੁ ਹੋਵੇਗਾ । ਤਾ ਓਨਾ ਅਰਦਾਸ ਕੀਤੀ ਜੀ ਅਸਾਡੇ ਪਾਸੋਂ ਝੂਠ ਨਹੀਂ ਛਡਿਆ ਜਾਂਦਾ, ਅਸੀਂ ਚੌਧਰੀ ਹਾ ਝੂਠ[2] ਥੋ ਬਿਨਾ ਗੁਜਰਾਨ ਨਹੀਂ ਹੁੰਦੀ। ਤਾ** ਬਚਨੁ ਹੋਆ: ਆਪਣੇ ਸਹਰ ਵਿਚਿ ਤੁਸੀਂ ਗਿਰੰਥ ਜੀ ਰਖੋ ਤੇ ਧਰਮਸਾਲ ਬਣਾਓ ਤੇ* ਚਾਰ ਪੰਜ ਘੜੀਆ ਸਦਾ ਪ੍ਰੀਤ ਕਰਕੇ ਗਿਰੰਥ ਜੀ ਦੀ ਕਥਾ ਸੁਣਿਆ[3] ਕਰੋ ਤੇ* ਸਾਰੇ ਦਿਨ ਵਿਚ ਝੂਠ* ਤੇ ਸਚੁ* ਕਮਾਵੋ ਤਾ ਰਾਤੀ ਕਾਗਦ

---

1. ਬੋਲਦੇ—ਖ ਪੋਥੀ (98/ੳ)
2. ਥੋਂ—ਖ ਪੋਥੀ (98/ੳ)
3. ਸੁਣੀ – ਗ ਪੋਥੀ (125/ੳ)

ਉਪਰ[4]** ਲਿਖ ਛਡਿਆ ਕਰੋ ਤੇ ਮਹੀਨੇ ਦੇ ਮਹੀਨੇ ਹਜ਼ੂਰ ਦੀਦਾਰ ਨੂੰ ਆਵਣਾ ਤਾ ਕਾਗਦਿ ਸਾਰਾ ਆਪਣਿਆ ਪਾਪਾ, ਪੁੰਨਾ ਦਾ ਸੁਣਾਇ ਜਾਇਆ ਕਰੋ। ਤਾ ਉਹੁ[5] ਸਾਧ ਸੰਗਤਿ ਕਰਨ ਤੇ ਸਬਦ ਬਾਣੀ ਸੁਣਨ, ਤਿਵੈ ਤਿਵੈ ਪਾਪਾ ਤੇ ਉਨਾ ਨੂ ਭੌ[6] ਆਵੈ ਤੇ ਜਿਉ ਕਾਗਦਿ ਲਿਖਿਕੇ ਸਾਹਬ ਦੇ ਹਜ਼ੂਰ ਆਣਕੇ[7] ਸੁਣਾਵਨ ਤਿਵੈ ਓਨਾ ਨੂੰ ਸਰਮ ਆਵੈ। ਇਕ ਛਿਆ ਮਹੀਨਿਆ ਵਿਚਿ ਪਾਪਾ ਦੀ ਬ੍ਰਿਤ ਓਨਾ ਦੀ ਘਟ ਗਈ ਤੇ ਧਰਮ ਦੀ ਬ੍ਰਿਤ ਵਧ ਗਈ। ਓਨਾ ਦਾ ਏਸੇ ਕਰਕੇ ਕਲਿਆਣੁ ਹੋਆ ॥੩੩॥

## ਸਾਖੀ ਹੋਰ ਚਲੀ (ਭਾਈ ਪੈੜਾ ਦੁਰਗਾ)

ਭਾਈ ਪੈੜਾ ਤੇ ਦੁਰਗਾ ਸਾਹਿਬ ਪੰਜਵੀ ਪਾਤਿਸਾਹੀ ਦੇ ਹਜ਼ੂਰ ਆਏ : ਅਸਾਨੂ ਕੁਝ[8] ਉਪਦੇਸ ਕਰੀਏ । ਬਚਨੁ ਹੋਇਆ : ਭਾਈ ਜਿਨਾ ਪਿਛੇ ਦਾਨੁ ਕੀਤਾ ਹੈ ਸੋ ਹੁਣਿ ਆਇਕੈ[9] ਪਾਇਆ ਹੈ ਤੇ ਹੁਣ ਦਾ ਦਾਨ ਕੀਤਾ ਅਗੇ ਪਾਵਨਗੇ, ਤਾ ਜੋ ਤੁਸਾਡੇ ਪਾਸ ਵਰਤਣਿ ਹੋਵੈ ਤੇ ਆਪਣੇ ਖਾਵਣ ਪੀਵਣ ਤੇ[10] ਵਧੇ ਸੋ ਸਭ[11] ਦਾਨ ਪੁੰਨੁ ਕਰ ਦੇਵਣਾ, ਤਾ ਜੋ ਓਨਾ ਦੇ ਪਾਸ ਵੀ ਹੋਵੇ। ਸਭ ਸਿਖਾ[12] ਨਾਲ ਵਰਤ ਛਕਣਾ। ਸੀਤਕਾਲ ਹੋਵੇ ਤਾ ਭੂਰੇ ਸਿਖਾ ਨੂੰ ਲੋਈਆ, ਹੋਰੁ ਭੀ ਬਸਤੂ ਜੋ ਕਿਸੇ ਦੇ ਲਾਇਕ ਹੋਨ ਸੋ ਲੈ ਦੇਵਣੇ। ਇਕ ਸਮੇਂ ਸਿਖ ਬਹੁਤ ਆਏ ਤੇ ਪਾਸ ਕੁਝ ਨਹੀਂ ਸੀ, ਤਾ ਉਨਾ ਆਪਣੇ ਘਰਿ ਹੀ ਗਹਣੇ ਰਖਕੇ ਸਿਖਾ ਨੂੰ ਖਵਾਇ ਦਿਤੇ।[13] ਬਹੁਰੋ ਫੇਰ ਸਿਖ ਆਏ[13] ਤਾ** ਸੀਤ ਕਾਲ ਦਾ ਸਮਾ ਸੀ,[14] ਵੀਚਾਰੁ ਕੀਤਾ ਹੁਣ ਤਾ ਅਸਾਡੇ ਪਾਸਿ ਕੁਝ[15] ਨਹੀਂ। ਏਸੇ ਚਿੰਤਾ ਵਿਚ ਬਾਹਰਿ ਰਮਣੇ

---

4. ਤੇ—ਗ ਪੋਥੀ (125/ੳ)
5. ਓਇ ਜਿਵੇਂ—ਖ ਪੋਥੀ (98/ਅ)
6. ਭੈ—ਗ ਪੋਥੀ (125/ਅ)
7. ਆਨਕੇ—ਗ ਪੋਥੀ (98/ਅ)
8. ਕੁਛ—ਗ ਪੋਥੀ (126/ੳ)
9. ਲੈਦੇ ਹੈਨ—ਗ ਪੋਥੀ (126/ਅ)
10. ਥੋ—ਖ ਪੋਥੀ (99/ੳ)
11. ਸਭ—ਗ ਪੋਥੀ (126/ੳ)
12. ਸੰਤਾਂ— ਗ ਪੋਥੀ (126/ਅ)
13. 'ਫੇਰਿ ਕਛ ਕਾਲ ਲੀਤਾ ਸੰਤ ਆਏ'—ਗ ਪੋਥੀ (126/ਅ)
14. ਓਨਾ ਵੀਚਾਰੁ—ਗ ਪੋਥੀ (12/ੳ)
15. ਕੁਛ —ਗ ਪੋਥੀ (127/ੳ)

ਜਾਇ[16] ਬੈਠੇ, ਤਾ* ਲਕੜੀ ਨਾਲਿ ਜਿਮੀ ਲਗੇ ਖੋਦਣ, ਤਾ ਉਥੋ ਮੁਹਰਾ ਦਾ ਦੇਗਚਾ[17] ਹਥ ਲਗਾ। ਤਾ ਓਨਾ ਘਰ ਭੀ ਛੁਡਾਏ[18] ਲਏ ਤੇ ਸਿਖਾ ਦੀ ਭੀ** ਪ੍ਰਸੰਨਤਾ ਲਈ[19] ਤੇ ਪ੍ਰਸਾਦ ਲੈਕੇ ਸਾਹਿਬ ਦੇ ਹਜੂਰ ਆਏ। ਤਾ ਬਚਨ ਹੋਆ : ਜੋ ਵਾਹਿਗੁਰੂ ਦੇ ਨਾਮ ਤੇ ਦੇਂਦਾ ਹੈ ਉਸਨੋ ਵਾਹਿਗੁਰੂ ਥੁੜਨ ਨਹੀਂ ਰਹਿਣ* ਦੇਂਦਾ। ਤੁਸਾਂ ਏਸੇ ਕਾਰਜ ਤੇ ਦ੍ਰਿੜ ਰਹਣਾ[20] ਤੁਸਾਡਾ ਕਲਿਆਣ ਹੋਵੇਗਾ[20] ॥੩੪॥

## ਸਾਖੀ ਹੋਰ ਚਲੀ (ਬਾਲਾ ਕਿਸਨਾ)

ਬਾਲਾ ਤੇ ਕਿਸਨਾ ਦੋਵੇ ਝਿੰਗਰਣ[21] ਜਾਤ ਦੇ ਹੈਸਨਿ ਤੇ ਬੜੇ ਪੰਡਤ ਹੈਸਨ ਤੇ ਸਭਾ ਦੇ ਰੀਝਾਵਣ ਵਾਲੇ ਹੈਸਨ। ਸਾਹਿਬ ਪੰਜਵੀ ਪਾਤਿਸਾਹੀ ਦੇ ਹਜੂਰ ਆਏ, ਜੋ ਜੀ ਅਸੀਂ ਖਟ ਸਾਸਤ੍ਰ ਅਰ ਅਠਾਰਾ ਪੁਰਾਣਾ ਦੇ ਵਕਤੇ ਹਾ ਤੇ ਸਭ ਕਿਸੇ ਨੂੰ ਰੀਝਾਂਵਦੇ ਭੀ ਹਾਂ, ਅਰੁ ਅਸਾਡੇ ਮਨ ਨੂੰ ਸਤ ਨਹੀਂ ਆਵਦੀ।[22] ਤਾ ਬਚਨੁ ਹੋਇਆ ਜੈਸੇ ਹੋਰਨਾ ਦੇ ਸੁਣਾਵਣ ਦੀ ਸਿਆਣਪ ਕਰਦੇ ਹੋ ਤੈਸੇ ਆਪਣੇ ਮਨ ਨੂੰ ਭੀ ਸਮਝਾਵਣਾ[23] ਤਾ ਤੁਸਾਡਾ ਤੁਰਤੁ ਕਲਿਆਣੁ ਹੋਵੇਗਾ, ਤੇ ਸਾਂਤ ਨੂੰ ਪ੍ਰਾਪਤਿ ਹੋਵੇਗੇ ਤਾ ਓਨਾ ਜਬ** ਆਪਣੇ ਮਨ ਨੂੰ ਸਮਝਾਇਆ ਤਾ ਸਾਂਤ ਓਨਾ ਨੂੰ ਆਈ। ਇਸ ਵਾਸਤੇ ਓਨਾ ਦਾ ਕਲਿਆਣੁ ਹੋਆ ॥੩੫॥

## ਸਾਖੀ ਹੋਰ ਚਲੀ (ਤਿਲੋਕਾ ਸੁਹੜ)

ਤਿਲੋਕਾ ਜਾਤ ਦਾ ਸੁਹੜ ਸੂਰਮਾ ਹੈਸੀ ਤੇ ਮੁਗਲਾ ਦੀ ਚਾਕਰੀ ਕਰਦਾ ਸੀ। ਇਕ ਦਿਨ ਗੁਰੂ ਅਰਜਨ ਜੀ ਦੇ ਪਾਸੁ ਆਇਆ, ਜੁ ਅਸਾਡਾ ਕਰਮੁ ਜੁਧ ਕਰਨਾ ਹੈ, ਹਿੰਸਾ ਧਰਮੁ ਹੈ, ਅਸਾਡਾ ਕਿਉ ਕਰਿ ਉਧਾਰੁ ਹੋਵੇਗਾ ਤਾ ਬਚਨ ਹੋਇਆ ਜੋ ਰਿਦੇ

---

16. ਗਏ—ਗ ਪੋਥੀ (127/ੳ)
17. ਦੇਗਾਹ - ਗ ਪੋਥੀ (127/ੳ)
18. ਛੁਡਾਇਆ – ਗ ਪੋਥੀ (127/ੳ)
19. ਭੀ ਲੀਤੀ—ਗ ਪੋਥੀ (127/ੳ)
20. ਇਹ ਪਾਠ ਗ ਪੋਥੀ (127/ਅ) ਤੋਂ ਲਿਆ ਹੈ। ਆਧਾਰ ਪੋਥੀ ਅਤੇ —ਖ ਪੋਥੀ ਵਿਚ ਉਪਲਬਧ ਨਹੀਂ ਹੈ।
21. ਝਿੰਘਰ—ਗ ਪੋਥੀ 127/ਅ)
22. ਆਈ—ਗ ਪੋਥੀ (127/ਅ)
23. ਸਮਝਾਵਹੁ—ਖ ਪੋਥੀ (100/ਅ)

ਕਰਿਕੇ ਹਿੰਸਾ ਨਹੀਂ ਕਰਨੀ, ਹੋਰ ਆਪਣੇ ਛਤ੍ਰੀ[24] ਧਰਮ ਤੇ ਇਸਥਰ ਰਹਿਣਾ। ਇਕ[25] ਦਿਨ ਜੋ ਸਿਕਾਰ ਚੜੇ ਸਿਨ ਤੇ ਤਿਲੋਕੇ ਨੇ ਘੋੜਾ ਦੋੜਾਇ ਕਰਕੇ ਇਕ ਮ੍ਰਿਗੀ ਨੂੰ ਤਲਵਾਰ[26] ਚਲਾਈ ਤੇ ਉਸ ਦੇ ਉਦਰ ਥੀ ਬਚਾ ਨਿਕਲਿਆ। ਤਾ ਉਸ ਦੇ ਮਨ ਵਿਚ ਭੈ ਆਇਆ, ਤਾ ਉਸ ਨੇ ਕਾਠ ਦੀ[27] ਤਲਵਾਰ ਘੜਾਇਕੇ[27] ਫਲੂ** ਮਿਆਨੁ ਵਿਚ ਰਖਿਆ ਤੇ ਮੁਠ ਤਲਵਾਰ ਦੀ ਰਖੀ। ਤਾ** ਵੈਰੀਆ ਨੇ ਸਿਰਦਾਰ ਨੂੰ ਕਹਿਆ ਜੋ ਪੰਜ ਰੁਪਈਏ ਰੋਜ ਭਾਈ ਤਿਲੋਕਾ ਪਾਵਦਾ ਹੈ, ਤੇ ਤਲਵਾਰ[28] ਕਾਠ ਦੀ ਰਖੀ ਹੋਈ ਹੈ।[29] ਤਾ ਮੁਗਲ ਨੇ ਕਹਿਆ ਭਾਈ ਤਿਲੋਕਾ ਆਪਣੀ ਸਮਸੇਰ ਦਿਖਾਵੇ। ਤਾ** ਭੈਮਾਨ ਹੋਇ ਕਰਿ ਓਸਿ[30] ਵਾਹਗੁਰੂ ਨੂੰ ਅਰਾਧਿਆ ਤਾ ਓਸ ਦੀ[31] ਤਲਵਾਰ ਮਹਾ ਉਤਮ ਪੋਲਾਦ ਦੀ ਵਲਾਇਤੀ ਹੋਇ ਨਿਕਲੀ[31] ਤਾ ਸਭਨਾ ਵੈਰੀਆਂ ਦੇ ਮੂਹ ਕਾਲੇ ਹੋਏ ਤੇ ਸਿਰਦਾਰ ਪ੍ਰਸੰਨੁ ਹੋਆ। ਪੰਜ ਰੁਪਈਏ ਜੋ ਰੋਜ ਲਿਆਵੇ, ਤਾ ਸਵਾ ਰੁਪਈਆ ਰੋਜ ਗੁਰੂ ਕੀ ਅਰਦਾਸ ਰਖੈ, ਤੇ ਸਵਾ ਰੁਪਈਏ ਰੋਜ ਗਰੀਬਾ ਨੂੰ [32]ਖਰਾਇਤ ਕਰੇ[32] ਤੇ ਅਢਾਈ ਰੁਪਈਏ[33] ਆਪਣੇ ਨੋਕਰਾ[33] ਦੀ ਗੁਜਰਾਨ ਕਰੇ।[34] ਸਿਖਾ ਨੂੰ ਭੀ ਪਰਸਾਦ ਛਕਾਏ। ਏਸੇ ਪ੍ਰਕਾਰ ਓਸ ਦਾ ਕਲਿਆਣੁ[35] ਹੋਆ ॥੩੬॥

### ਸਾਖੀ ਹੋਰ ਚਲੀ (ਭਾਈ ਸਮੁੰਦਾ)

ਸਮੁੰਦਾ ਸਿਖੁ ਗੁਰੂ ਅਰਜਨ ਜੀ ਦੇ ਪਾਸ ਆਇਆ ਤੇ ਅਰਦਾਸ ਕੀਤੀ: ਗਰੀਬ ਨਿਵਾਜ ਜੀ[36] ਸਨਮੁਖ ਕੌਨ ਹੈ ਤੇ ਵੇਮੁਖ ਕੌਨ ਹੈ। ਬਚਨੁ ਹੋਇਆ ਜੋ ਕਿਸੇ ਕੰਮ ਨੂੰ

---

24. ਖਤ੍ਰੀ – ਗ ਪੋਥੀ (128/ਅ)
25. ਇਕਸ—ਖ ਪੋਥੀ (101/ੳ)
26. ਤਰਵਾਰ—ਗ ਪੋਥੀ (128/ਅ)
27. ਤਰਵਾਰ ਬਣਾਇਕੈ—ਗ ਪੋਥੀ (128/ਅ)
28. ਤਰਵਾਰ—ਗ ਪੋਥੀ (129/ੳ)
29. ਹੈਸ – ਗ ਪੋਥੀ (16/ੳ)
30. ਗ ਪੋਥੀ (129/ੳ) 'ਓਸ' ਸ਼ਬਦ ਇਸ ਵਾਕ ਦੇ ਅਰੰਭ ਵਿਚ ਉਪਲਬਧ ਹੈ।
31. 'ਤਰਵਾਰ ਫੌਲਾਦ ਦੀ ਖੁਰਾਸਾਨੀ ਨਿਕਲੀ'—ਗ ਪੋਥੀ (129/ੳ)
32. ਪੁੰਨ ਦੇਵੇ—ਗ ਪੋਥੀ (129/ਅ)
33. ਆਪਣੇ ਨਾਲਦਿਆ—ਗ ਪੋਥੀ (129/ਅ)
34. ਹੋਵੇ – ਗ ਪੋਥੀ (129/ਅ)
35. ਉਧਾਰ—ਗ ਪੋਥੀ (129/ਅ)
36. 'ਜੀ' ਅਰਦਸ ਕੀਤੀ ਤੋਂ ਬਾਅਦ ਲਿਖਿਤ —ਗ ਪੋਥੀ (130/ੳ)

ਭੇਜੀਦਾ ਹੈ ਕੰਮ ਕਰਿ ਆਵਦਾ ਹੈ ਤਾ ਸਨਮੁਖੁ ਚਲਿਆ ਆਵਦਾ ਹੈ। ਤੇ ਜੇ ਕੰਮੁ ਵਿਗਾੜ ਆਵਦਾ ਹੈ ਤਾ ਸਨਮੁਖ ਨ ਹੀ[7] ਹੋ ਸਕੀਦਾ।[37] ਤੈਸੇ ਵਾਹਗੁਰੂ ਜੋ ਸਿਖਾ[38] ਨੂੰ ਭੇਜਿਆ ਹੈ ਜੋ ਨਾਮੁ ਤੇ ਦਾਨੁ ਤੇ ਇਸਨਾਨ ਵਾਸਤੇ ਭੇਜਿਆ ਹੈ। ਜੋ ਅੰਮ੍ਰਿਤ ਵੇਲੇ ਇਸਨਾਨੁ[39] ਕਰਤੇ ਹੈ[39] ਤੇ ਨਾਮੁ ਜਪਤੇ[40] ਹੈ ਤੇ ਦਾਨੁ ਕਰਤੇ[41] ਹੈ ਸੋ** ਵਾਹਗੁਰੂ ਕੇ** ਸਨਮੁਖ ਹੋਵੇਂਗੇ[42] ਤੇ ਜੇ ਕਾਮਕਿਰੋਧ ਵਿਚ ਆਰਜਾ ਬੀਤਤੀ ਹੈ ਤਾ ਵੇਮੁਖ ਹੋ ਜਾਈਤਾ[43] ਹੈ। ਭਾਈ ਸਮੁੰਦੇ ਅਰਦਾਸ ਕੀਤੀ : ਜੇ ਤੇਰੀ ਦਇਆ ਹੋਵੇ ਤਾ ਸਨਮੁਖ ਹੋਈਏ, ਤਾ ਬਚਨੁ ਹੋਇਆ ਜੋ ਸਿਖ ਸਨਮੁਖ ਹੋਤਾ ਹੈ, ਤਾ ਗੁਰੂ ਕੀ ਦਇਆ ਆਪੇ ਹੋਤੀ ਹੈ। ਤਾ ਸਿਖ[44] ਸਮੁੰਦੇ ਦਾ ਏਸੇ ਕਰ ਕਲਿਆਣੁ ਹੋਆ ॥੩੭॥

ਸਾਖੀ ਹੋਰ ਚਲੀ (ਕੁਲਾ ਭੁਲਾ ਆਦਿ)

ਕੁਲਾ ਤੇ ਭੁਲਾ ਦੋਵੇ ਝੰਝੀ ਹੈਸਨਿ ਤੇ ਭਗੀਰਥੁ ਸੁਇਨੀ ਹੈਸੀ, ਤਿਨੇ ਗੁਰੂ ਅਰਜਨ ਜੀ ਕੀ ਸਰਣਿ ਆਏ ਤਾ ਅਰਦਾਸ ਕੀਤੀ : ਜੀ ਗਰੀਬ ਨਿਵਾਜ ਅਸੀਂ ਜਨਮਾ ਤੇ ਜੂਨੀ ਵਿਚ ਬਹੁਤੁ ਦੁਖ ਪਾਵਦੇ ਆਏ ਹਾਂ, ਹੁਣ ਤੁਸੀਂ ਕਿਰਪਾ ਕਰੋ, ਜੁ ਅਸਾਡਾ ਜਨਮੁ ਮਰਣੁ ਕਟੀਏ। ਤਾ ਬਚਨੁ ਹੋਇਆ: ਤੁਸੀਂ ਗੁਰਮੁਖਾ ਦੇ ਕਰਮੁ ਕਰੋ, ਤੇ ਮਨੁਮੁਖਾ ਦੇ ਕਰਮ* ਤਿਆਗੋ। ਤਾ ਓਨਾ ਅਰਦਾਸ ਕੀਤੀ : ਜੀ ਗਰੀਬ ਨਿਵਾਜ, ਗੁਰਮੁਖ ਕਿਤਨੇ ਪ੍ਰਕਾਰ ਦੇ ਹੁੰਦੇ ਹੈਨਿ ਤੇ ਮਨਮੁਖ ਕਿਤਨੇ ਪਰਕਾਰ ਦੇ ਹੁੰਦੇ ਹੈਨਿ। ਬਚਨੁ ਹੋਇਆ : ਤਿਨ ਪਰਕਾਰ ਦੇ ਗੁਰਮੁਖ ਹੈਨਿ, ਤਿਨ ਪ੍ਰਕਾਰ ਦੇ ਮਨਮੁਖ ਹੈਨਿ। ਇਕ ਗੁਰਮੁਖ ਹੈਨਿ, ਇਕ ਗੁਰਮੁਖ ਤਰ ਹੈਨਿ, ਇਕ ਗੁਰਮੁਖਿ ਤਮ ਹੈਨਿ। ਗੁਰਮੁਖ ਕਉਣ ਹੈਨਿ। ਜਿਨਾ ਨੇ ਖੋਟਿਆ ਕਰਮਾ ਵਲੋਂ ਪਿਠ ਦਿਤੀ ਹੈ ਤੇ ਗੁਰੂ ਦੇ ਵਚਨਾ ਵਲ ਮੁਖ ਕੀਤਾ ਹੈ, ਤੇ ਜੇ ਇਕ ਭੀ ਓਨਾ ਨਾਲਿ ਚਗਿਆਈ ਕਰਦਾ ਹੈ ਤਾ ਆਪਣੇ ਵਲੋਂ ਸਦੀਵ ਉਸ ਦੇ ਨਾਲਿ ਚੰਗਿਆਈ[45] ਕਰਦੇ ਰਹਿਦੇ[45] ਹੈ ਤਾ ਉਸ ਦੀ ਭਲਿਆਈ ਵਿਸਾਰਦੇ ਨਹੀਂ ਤੇ ਆਪਣੀ ਭਲਿਆਂਈ ਚਿਤ ਨਹੀਂ ਕਰਦੇ। ਗੁਰਮੁਖਿ ਤਰ ਓਹ ਹੈਨਿ ਜੋ ਬੁਰੇ ਕਰਮ ਓਨਾ ਤਿਆਗਿ ਦਿਤੇ ਹੈਨਿ, ਤੇ

---

37. ਹੋਂਦਾ - ਗ ਪੋਥੀ 130/ੳ)
38. ਸੰਤਾਂ—ਪੋਥੀ (130/ੳ)
39. ਕਰਦੇ—ਗ ਪੋਥੀ 130/ੳ)
40. ਜਪਦੇ—ਗ ਪੋਥੀ 130/ੳ)
41. ਕਰਦੇ—ਗ ਪੋਥੀ (130/ੳ)
42. ਹੋਤੇ ਹੈ –ਖ ਪੋਥੀ (102/ਅ)
44. ਉਹ ਸਿਖ—ਖ ਪੋਥੀ (102/ਅ)
45. ਕਰਦਾ ਹੈ—ਥ ਪੋਥੀ (103/ਅ)

ਭਲਿਆ ਕਰਮਾ ਦੇ ਅੰਗੀਕਾਰੁ ਕੀਤਾ ਹੈ ਤੇ ਜਿਸ ਦਾ ਕੰਮੁ ਓਨਾ ਦੇ ਤੀਕ ਆਵਦਾ ਹੈ ਤਾ ਸਭਸੈ ਨਾਲ ਭਲਾ ਹੀ ਕਰਦੇ ਹੈ, ਭਾਵੇ ਕੋਈ ਭਲਾ ਕਰੇ ਭਾਵੇਂ ਕੋਈ ਬੁਰਾ ਕਰੇ, ਓਹ ਆਪਣੇ ਵਲੋਂ ਭਲਾ ਹੀ ਕਰਦੇ ਹੈਨਿ । ਤੇ ਗੁਰਮੁਖਿ ਤਮ ਓਹ ਹੈਨਿ ਜੋ ਗਿਆਨ ਸੰਪੰਨਿ ਹੈਨਿ । ਭਲਾ ਸਭਸੇ[46] ਨਾਲਿ ਕਰਦੇ ਹੈਨਿ । ਜੇ ਕੋਈ ਓਨਾ ਨੂੰ ਬੁਰਾ ਭੀ ਕਰੇ ਤਾ ਓਨਾ ਦੇ ਨਾਲਿ ਭੀ ਭਲਾ ਹੀ ਕਰਦੇ ਹੈਨਿ । ਤੇ ਮਨਮੁਖ ਓਹੁ ਹੈਨ ਜੋ ਸਦਾ ਵਿਕਾਰ ਹੀ ਕਰਦੇ ਹੈਨਿ, ਜੇ ਕੋਈ ਓਨਾ ਦੇ ਨਾਲਿ ਭਲਿਆਈ ਕਰੇ ਸੋ ਵਿਸਾਰ ਦੇਂਦੇ ਹੈਨਿ ਤੇ ਬੁਰਿਆਈ ਜ ਕੋਈ ਕਰੇ ਤਾ ਵਿਸਾਰਦੇ[47] ਨਹੀਂ । ਤੇ ਮਨਮੁਖ ਤਰੁ ਓਹ ਹੈਨਿ, ਜੋ ਕੋਈ ਭਲਾ ਬੁਰਾ ਹੋਵੇ, ਤਾਂ ਸਭਸੇ ਨਾਲਿ ਬਰਿਆਈ ਹੀ ਕਰਦੇ ਹੈਨਿ । ਤੇ ਮਨਮੁਖ ਤਮ ਓਹ ਹੈਨਿ ਜੋ ਭਲੇ ਨਾਲਿ ਵੀ ਬੁਰਿਆਈ ਕਰਦੇ ਹੈਨਿ ਅਗਲਾ ਭਲਿਆਈ ਕਰੇ ਤੇ ਓਹ ਫੇਰਿ ਬੁਰਿਆਈ ਕਰਨ ਤੇ ਸਬਦ ਬਾਣੀ ਦੀ ਸਮਝ ਕਛੂ ਨਾ ਕਰਨ, ਅਗੋਂ[48] ਕਹਿਦੇ ਹੈਨਿ ਜੋ ਸਬਦ ਦਾ ਸੁਣਨਾ ਤੇ ਭਲਿਆਈ ਕਰਨੀ ਅਸਾਨੂ ਨਹੀਂ ਫਲਦੀ ਤੇ ਬੁਰਿਆਈ ਅਸਾਨੂੰ ਫਲੁ ਦੇਂਦੀ ਹੈ । ਸੋ ਘੋਰ ਨਰਕਾ ਵਿਚ ਮਹਾ ਦੁਖ ਨੂੰ ਪ੍ਰਾਪਤਿ ਹੋਵਨਿਗੇ । ਤਾ ਓਹ ਗੁਰਮੁਖਾ ਦੇ ਕਰਮ ਕਰਨ ਲਗੇ । ਓਨਾ ਦਾ ਓਸੇ ਕਰਿ ਕਲਿਆਣੁ ਹੋਇਆ ॥੩੮॥

## ਸਾਖੀ ਹੋਰ ਚਲੀ (ਲਾਲੂ, ਬਾਲੂ ਆਦਿ)

ਲਾਲੂ ਤੇ ਬਾਲੂ ਵਿਜ ਹੰਸਨਿ ਤੇ ਹਰਦਾਸੁ ਤੇ ਪਿਆਰਾ ਗੁਰੂ ਅਰਜਨ ਜੀ ਦੀ ਪੰਜਵੀ ਪਾਤਿਸਾਹੀ ਦੀ ਸਰਨ ਆਏ ਤੇ ਅਰਦਾਸ ਕੀਤੀ : ਜੋ ਅਸਾਡਾ ਉਧਾਰੁ ਕਿਉ ਕਰ ਹੋਵੇ ਤਾ ਬਚਨੁ ਹੋਇਆ : ਹਰਿ ਕਿਸੇ ਨਾਲਿ ਹਸਿ ਕੇ ਮਿਲਣਾ ਤੇ ਮਿਠਾ ਬੋਲਣਾ, ਤੇ ਵੰਡ ਖਾਵਣਾ ਤੇ ਨਿਵ ਚਲਣਾ । "ਮਿਠਾ ਬੋਲਣ ਨਿਵ ਚਲਣ ਹਥੋਂ ਭੀ ਕਛੁ ਦੇਨਿ । ਰਬੁ ਤਿਨਾਂ ਦੀ ਬੁਕਲੀ ਜੰਗਲਿ ਕਿਆ ਢੂੰਡੇਨਿ" । ਤਾ ਓਨਾ ਐਸੇ ਹੀ ਵਰਤਣ ਕੀਤੀ । ਓਨਾ ਦਾ ਓਧਾਰੁ ਏਸੇ ਪ੍ਰਕਾਰ ਹੋਇਆ ॥੩੯॥

## ਸਾਖੀ ਹੋਰ ਚਲੀ (ਨਿਹਾਲੂ, ਤੁਲਸੀਆ ਆਦਿ)

ਧੀਰ, ਨਿਹਾਲੂ, ਤੁਲਸੀਆ, ਬੂਲਾਚੰਡੀਆ ਗੁਰੂ ਅਰਜਨ ਜੀ ਦੀ ਸਰਣਿ ਆਏ, ਓਨਾ ਅਰਦਾਸ ਕੀਤੀ : ਕਈ ਕਹਿਦੇ ਹੈਨਿ ਗੁਰੂ ਨਾਨਕ ਜੀ ਰਾਜੇ ਜਾਨਕ ਜੀ ਦਾ ਅਉਤਾਰ[49] ਹੈਨਿ; ਕੋਈ ਕਹਿਦੇ ਹੈਨਿ ਜੋ ਰਾਜੇ ਦੇ ਸਿਖ ਦਾ ਅਉਤਾਰ ਹੈਨਿ, ਤਾਤੇ ਤੁਸੀਂ

---

46. ਸਭਨਾ ਖ ਪੋਥੀ (104/ੳ)
47. ਬਿਸਾਰਦੇ ਗ ਪੋਥੀ (132/ਅ)
48. ਸਗੋਂ – ਖ ਪੋਥੀ (104/ਅ)
49. ਔਤਾਰ—ਗ ਪੋਥੀ (134/ੳ)

ਦਇਆ ਕਰੋ, ਜੋ ਅਸਾਡੇ ਮਨ ਵਿਖੇ ਗੁਰਾ ਉਤੇ ਸਿਦਕੁ ਆਵੇ। ਤਾ ਬਚਨੁ ਹੋਇਆ : ਗੁਰੂ ਨਾਨਕ ਜੀ ਪੂਰਨ ਬ੍ਰਹਮ ਰੂਪ ਹੈਨਿ, ਜਿਨਾ ਦੀ ਬ੍ਰਹਮਾਦਿਕ ਸਿਵਾਦਿਕ ਜਨਕਾਦਕ ਉਸਤਤਿ ਕਰਦੇ ਹੈਨਿ ਅਰੁ ਅੰਤੁ ਨਹੀ ਪਾਵਤੇ : ਸਿਖਾ ਨੇ ਪੂਰਬਲਿਆ ਜਨਮਾ ਵਿਖੇ ਅਰਾਧਨਾ ਕੀਤੀ ਸੀ, ਜੋ ਵੇਦਾ ਦਾ ਤਾਤਪਰਜੁ[50] ਅਤੇ ਗੁਹਜ[51] ਹੈ ਅਸੀ ਪਾਇ ਨਹੀ ਸਕਦੇ। ਜੋ ਤੁਸੀ ਕਿਰਪਾ ਕਰਕੇ ਗੁਰ ਔਤਾਰ ਧਾਰਕੇ ਭਾਖਾ ਰੂਪੀ ਬਾਣੀ ਵਿਖੇ ਸਾਰਾ ਤਤ ਨਿਰਣੇ ਕਰਕੇ ਕਰੋ ਤਾਂ ਅਸਾਡਾ ਕਲਿਆਣੁ ਹੋਵੈ, ਤਾਂ ਓਨਾ ਭਗਤਾ ਸਿਖਾ ਦੀ ਕਾਮਨਾ ਕਰਕੇ ਭਾਖਾ ਬਾਣੀ ਗਿਰੰਥ ਜੀ ਵਿਖੇ ਸਭ ਵੇਦਾ ਦਾ ਤਤੁ ਸੁਗਮੁ ਕਰਕੇ ਕਹਿਆ ਹੈ, ਸੋ ਸਮਝ ਕੇ ਆਪ ਨੂ ਕਿਰਤਾਰਥ ਕਰਨਾ। ਤਾਤੇ ਤੁਸੀ ਭੀ ਸਬਦ ਬਾਣੀ ਦੀ ਪ੍ਰੀਤਿ ਕਰਣੀ[52], ਐਸਾ ਗੁਣ ਹੋਰ ਕੋਈ ਨਹੀ ਜੈਸਾ ਸਮਝ ਵੀਚਾਰ ਦਾ ਹੈ। ਤਾ ਓਨਾ ਦਾ ਸਬਦ ਦੀ ਪ੍ਰੀਤ ਕਰਕੇ ਕਲਿਆਣੁ ਹੋਇਆ ਤੇ ਗੁਰੂ ਨਾਨਕ ਜੀ ਸੋ ਰੂਪਿ ਹੈਨਿ—"ਵੇਦ ਬਿਰੰਚ ਵਿਚਾਰ ਨ ਪਾਵਤ ਚਕ੍ਰਿਤ ਸੇਖ ਸਿਵਾਦ ਭਏ ਹੈ। ਸਿਧ ਸਮਾਧਿ ਅਰਾਧਤ ਨਾਰਦ ਸਾਰਦ ਸੁਕ੍ਰ ਸਨਾਤ ਨਹੇ ਹੈ। ਆਦਿ ਅਨਾਦਿ ਅਗਾਧਿ ਅਗੋਚਰ ਨਾਮ ਨਿਰੰਜਨ ਜਾਪ ਜਏ ਹੈ। ਸ੍ਰੀ ਗੁਰਦੇਵ ਸਮੇਵ ਸੁ ਸੰਗੀਤਿ ਪੈਗੀਂ ਪਏ ਭਾਈ ਪੈਗੀਂ ਪਏ ਹੈ।"

ਤਿਸਦਾ ਵੀਚਾਰ-

[53]ਜਿਸ ਨਿਰੰਕਾਰ ਦਾ ਵੀਚਾਰੁ ਵੇਦ ਤੇ ਬ੍ਰਹਮਾ ਨਹੀ ਪਾਇ ਸਕਦੇ ਸੋ ਗੁਰੂ ਨਾਨਕ ਜੀ ਹੈਨਿ[53] ॥੪੦॥

## ਸਾਖੀ ਹੋਰ ਚਲੀ (ਗੋਖੂ, ਟੋਡਾ, ਤੋਤਾ, ਮਦੂ)

ਭਾਈ ਗੋਖੂ ਤੇ ਭਾਈ[54] ਟੋਡਾ ਮਹਿਤਾ, ਭਾਈ ਤੋਤਾ ਤੇ ਮਦੂ ਚਾਰੇ[54] ਸਿਖ ਗੁਰੂ ਅਰਜਨ ਜੀ ਦੇ ਪਾਸ ਆਏ, ਅਰਦਾਸ ਕੀਤੀ : ਜੀ ਗਰੀਬ ਨਿਵਾਜ ਅਸਾਡਾ ਉਧਾਰੁ ਕਰਨ ਜੋਗ ਤੁਸੀਂ ਹੋ : ਤਾ ਬਚਨੁ ਹੋਇਆ : ਭਾਈ ਤੁਸੀ ਬੈਠਿਕੇ ਪਰਸਪਰ ਗੁਰੂ ਕੀ ਬਾਣੀ ਦਾ ਵੀਚਾਰ ਕਰਿਆ ਕਰੋ ਤੇ ਜੋ ਕੁਝ[55] ਆਗਿਆ ਹੋਵੇ ਸੋ ਕਮਾਵਣ ਵਿਚ ਲਿਆਵੋ ਤੇ ਜੋ ਕੁਝ ਮਨਾ ਹੋਵੇ ਉਸ ਦਾ ਤਿਆਗੁ ਕਰੋ। ਤਾ ਓਨਾ ਨੇ ਕਹਿਆ ਜੀ ਪਾਠ ਕੀਤਿਆ

---

50. ਤਾਤਪਰਜ - ਗ ਪੋਥੀ (134/ੳ)
51. ਗੁਹਯ—ਗ ਪੋਥੀ (144/ਅ)
52. ਰਖਣੀ ਗ ਪੋਥੀ (135/ੳ)
53. ਇਹ ਪਾਠ ਗ ਪੋਥੀ (135/ਅ, 136/ੳ) ਉਤੇ ਕਾਵਿ-ਟੁਕੜੀ ਤੋਂ ਪਹਿਲਾਂ ਤਿਸਦਾ ਵੀਚਾਰ ਸਿਰਲੇਖ ਹੇਠ ਹੈ।
54. 'ਟੋਡੂ ਤੇ ਭਾਈ ਮਹਿਤਾ ਤੇ ਭਾਈ ਮਦੂ ਤੇ ਭਾਈ ਤੋਤਾ ਪੰਜੇ'—ਗ ਪੋਥੀ (136/ੳ)
55. ਕੁਛੁ—ਖ ਪੋਥੀ (107/ੳ)

ਕੇਤਾ ਕੁ ਗੁਣ ਹੈ ਤੇ ਵੀਚਾਰ ਕੀਤਿਆ ਕੇਤਾ ਗੁਣ ਹੈ । ਤਾ ਬਚਨ ਹੋਆ ਜੋ ਪਾਠ ਕਰਨ ਤੇ ਪੁੰਨ ਹੁੰਦਾ ਹੈ ਤੇ ਅੰਤਹਕਰਨ ਨਿਰਮਲ ਹੁੰਦਾ ਹੈ । ਜੋ ਨਿਹਕਾਮ ਪਾਠ ਕਰੀਏ ਤੇ ਵੀਚਾਰ ਕਰਨ ਕਰਕੇ ਗਿਆਨੁ ਪ੍ਰਾਪਤਿ ਹੁੰਦਾ ਹੈ ਤੇ ਜਨਮੁ ਮਰਨ ਕਟੀਦਾ ਹੈ । ਜੈਸੇ ਕਾਸਟ ਮੇ ਅਗਨ ਹੁੰਦੀ ਹੈ : ਬਿਨਾ ਸੰਜਮ ਨਹੀਂ ਨਿਕਲਦੀ ਤੇ ਜਿਨਾ ਨੂ ਮਥਨ ਦਾ ਸੰਜਮ ਹੁੰਦਾ ਹੈ ਸੋ ਮਥਕੇ ਨਿਕਾਲਦੇ ਹੈਨਿ ਤਾ ਸਭ ਕਾਸਟ ਅਗਨ ਰੂਪ ਹੋ ਜਾਂਦਾ ਹੈ, ਤੈਸੇ ਗਿਆਨੁ ਤੇ ਵੀਚਾਰਨ ਤੇ ਸਭ ਦੇਹ ਅਭਿਮਾਨ ਮਿਟ ਜਾਂਦੇ ਹੈ ਤੇ ਆਤਮ ਗਿਆਨੁ ਪ੍ਰਾਪਤਿ ਹੁੰਦਾ[56] ਹੈ । ਤਾ ਓਨਾ ਦਾ ਸਬਦ ਦੇ ਵੀਚਾਰਨ ਕਰਿ ਕਲਿਆਣੁ ਹੋਇਆ ॥੪੧॥

## ਸਾਖੀ ਹੋਰ ਚਲੀ (ਝਝੂ, ਮੁਕੰਦ, ਕਿਦਾਰਾ)

ਝਾਂਝੂ ਤੇ ਮੁਕੰਦਾ ਤੇ ਕਦਾਰਾ ਗੁਰੂ ਅਰਜਨ ਜੀ ਦੇ ਹਜੂਰ ਆਇ । ਗਰੀਬ ਨਿਵਾਜ ਜੀ : ਅਸਾਡਾ ਉਧਾਰੁ ਕਿਉ ਹੋਵੇ ਤਾਂ ਬਚਨੁ ਹੋਇਆ : ਤੁਸਾਨੂ ਰਾਗਾ ਦੀ ਸਮਝ ਹੈ ਤੇ ਕਲਿਜੁਗ ਦੇ ਵਿਚ ਕੀਰਤਨ ਦੇ ਸਮਾਨ ਹੋਰੁ ਕੋਈ ਤਪ ਨਹੀ, ਇਹ ਤਾਂ ਸਾਤਕੀ ਤਪੁ ਹੈ, ਤੁਸੀਂ ਕੀਰਤਨ ਕੀਤਾ ਕਰੋ । ਤਾਂ ਓਨਾ ਅਰਦਾਸ ਕੀਤੀ : ਜੀ ਬਾਣੀ ਦੇ ਪਾਠ ਦਾ ਤੇ ਕਥਾ ਕੀਰਤਨ ਦਾ ਭਿੰਨ ਭਿੰਨ ਫਲੁ ਕਰੀਐ ਬਚਨੁ ਹੋਇਆ : ਬਾਣੀ[57] ਦਾ ਪਾਠ ਏਹੁ ਹੈ ਜੋ ਆਪਣਾ ਖੂਹ ਦੀ ਪੈਲੀ ਪਾਣੀ ਦੇ ਕੇ ਝਬਿਦੇ ਪਕਾਈਦੀ ਹੈ ਤੇ ਘਰ ਲੈ ਆਵੀਦਾ ਹੈ,[57] ਤੈਸੇ ਬਾਣੀ ਦੇ ਪਾਠ ਦਾ ਫਲੁ ਹੋਤਾ ਹੈ । ਪਰ ਖੂਹ ਦਾ ਪਾਣੀ ਦੂਜੇ ਖੂਹਿ ਦੀ ਪੈਲੀ ਨਜੀਕ ਹੋਵੇ ਤਾਂ ਓਸ ਨੂ ਭੀ ਪਹੁਚਦਾ ਹੈ, ਪਰੁ ਦੂਰ ਦੀਆ ਪੈਲੀਆਂ ਨੂ ਨਹੀ ਪਹੁਚਦਾ ਤੇ ਕੀਰਤਨੁ ਐਸਾ ਹੈ ਜੈਸੇ ਮੇਘੁ ਗਰਜਕੇ ਬਰਖਾ ਕਰਦੇ ਹੈ, ਤਾਂ ਸਭੇ ਪੈਲੀਆ ਹਰੀਆ ਹੁੰਦੀਆ ਹੈਨਿ । ਤੇ ਕਥਾ ਦਾ ਏਹੁ ਫਲੁ ਹੈ ਜੈਸੇ ਮੇਘ ਠਹਿਰਿਆ ਹੋਇਆ ਨਿਰਵਾਤ ਝਿੰਮ ਝਿੰਮ ਵਰਖਾ ਕਰਦਾ ਹੈ । ਅਗੇ ਪੈਲੀਆਂ ਰਾਹੀਆਂ[58] ਹੋਈਆਂ,** ਸੁਧਾਰੀਆਂ ਹੋਈਆ ਹੋਵਨਿ : ਜੋ ਜੋ ਬੂਦ ਪਵੇ ਵਿਚ** ਧਰਤੀ ਦੇ[59] ਸਮਾਵਦੀ ਜਾਵੇ । ਤੈਸੇ ਜੋ ਸਮਝਵਾਨ ਸਿਖ[60] ਹੁੰਦੇ ਹੈਨਿ, ਜੋ ਜੋ ਕਥਾ ਕੀਰਤਨੁ ਤੇ ਵੀਚਾਰੁ ਕਰਦੇ ਹੈਨਿ ਤੇ

---

56. ਹੋਂਦਾ—ਗ ਪੋਥੀ (137/ੳ)
57. 'ਬਾਣੀ ਦੇ ਪਾਠ ਦਾ ਫਲੁ ਏਹ ਹੈ ਜੋ ਆਪਣੇ ਖੂਹ ਹਰਟ ਜੋਏ ਤੇ ਖੇਤ ਪਕਦਾ ਹੈ ਤਾ ਅਨਾਜ ਖੋਹਲ ਘਰਿ ਆਣ ਘਤੀਦਾ ਹੈ,—ਗ ਪੋਥੀ (138/ੳ)
58. ਗਾਹੀਆਂ—ਗ ਪੋਥੀ (138/ਅ)
59. ਮੈ—ਗ ਪੋਥੀ (138/ਅ)
60. ਸੰਤ – ਗ ਪੋਥੀ (138/ਅ)

ਵਿਚ ਧਾਰਦੇ ਜਾਦੇ ਹੈਨਿ ਤੇ ਵਾਰਤਾ ਹੁੰਦੀ ਹੈ[61] ਸੋ ਕਥਾ ਸੁਣਿਕੇ ਰਿਦੇ ਵਿਚ ਧਾਰਦੇ ਜਾਂਦੇ ਹੈਨਿ । ਉਨਾ ਨੂ ਸਮਝ ਪ੍ਰਾਪਤਿ ਹੁੰਦੀ ਹੈ, ਬਹੁੜ ਕਥਾ ਤੇ ਕੀਰਤਨੁ ਦੋਨੋ ਮਿਲੇ ਹੋਏ ਸੋਭਾ ਪਾਵਦੇ ਹੈਨਿ : ਕਥਾ ਕੀਰਤਨੁ ਤੇ ਮਹਾਤਮ ਨੂ ਲਖਾਵਦੀ ਹੈ ਤੇ ਕੀਰਤਨੁ ਮਨ ਵਿਖੇ ਰਾਗੁ ਹਰਖ ਉਤਪਤਿ ਕਰਦਾ ਹੈ । ਜੈਸੇ ਮਾਤਾ ਪੁਤ੍ਰਾ ਕਰਿਕੇ ਸੋਭਤੀ ਹੈ ਤੇ ਪੁਤ੍ਰਾ ਦੀ ਪਾਲਨਾ ਮਾਤਾਂ ਕਰਿ ਹੁੰਦੀ ਹੈ, ਤਾਂ ਤੇ ਕਥਾ ਮਾਤਾ ਹੈ ਤੇ ਕੀਰਤਨੁ ਪੁਤ੍ਰ ਹੈ । ਤਾ ਸਿਖਾ ਅਰਦਾਸ ਕੀਤੀ ਜੀ ਇਸਦਾ[62] ਪਿਤਾ ਕਉਨੁ ਹੈ ? ਤਾ ਬਚਨ ਹੋਇਆ : ਪ੍ਰੇਮ ਜੋ ਹੈ ਸੋ ਕਥਾ ਦਾ ਭਰਤਾ[63] ਹੈ, ਕੀਰਤਨੁ ਦਾ ਪਿਤਾ ਹੈ । ਪ੍ਰੇਮ ਕਰਕੇ ਦੋਨੋ ਸੋਭਾ ਪਾਵਤੇ ਹੈਨਿ । ਤਾ** ਓਹੁ ਸਦਾ ਹਜੂਰ ਕੀਰਤਨੁ ਕਰਨਿ ਤੇ ਨਿਹਕਾਮ ਹੋਇਕੇ, ਕਛੁ ਕਾਮਨਾ ਨਾ ਕਰਨ, ਤੇ ਸਰੀਰ ਦਾ ਨਿਰਵਾਹੁ ਪ੍ਰਲਬਧ ਤੇ[64] ਇਨੁਸਾਰ[65] ਹੋਰ ਕੋਈ ਸਿਖ ਸਰਧਾ[66] ਸੰਜੁਗਤ ਸੇਵਾ ਕਰੇ ਤਾਂ ਉਸੇ ਥੀ ਗੁਜਰਾਨ ਕਰਨਿ ਤਾ ਓਨਾ ਦਾ ਉਧਾਰੁ ਏਸੇ ਕਰ ਹੋਇਆ[67] ॥੪੨॥

(ਪੰਜਵੀਂ ਪਾਤਸ਼ਾਹੀ ਦੇ ਹੋਰ ਸਿਖਾਂ ਦੇ ਨਾਮ)

ਗੰਗੂ ਨਾਊ ਸਹਗਲਾ ਰਾਮਾ ਧਰਮਾ ਉਦਾ ਭਾਈ ।
ਜਟੂ ਭਟੂ ਵਤਿਆ ਫਿਰਣਾ ਸੂਦੁ ਵਡਾ ਸਤ ਭਾਈ ।
ਭੋਲੂ ਭਟੂ ਜਾਣੀਅਨ ਸਨਮੁਖ ਤੇਵਾੜੀ ਸੁਖਦਾਈ ।
ਡਲਾ ਭਾਗੀ ਭਗਤੁ ਹੈ ਜਾਪੂ ਨਿਵਲਾ ਗੁਰ ਸਰਣਾਈ ।
ਮੂਲਾ ਸੂਜਾ ਧਾਵਣੇ ਚੰਦੂ ਚਉਝੜ ਸੇਵ ਕਮਾਈ ।
ਰਾਮਦਾਸੁ ਭੰਡਾਰੀਆ ਬਾਲਾ ਸਾਈਦਾਸ ਧਿਆਈ ।
ਗੁਰਮੁਖਿ ਬਿਸਨੂ ਬੀਬੜਾ ਮਾਛੀ ਸੁੰਦਰਿ ਗੁਰਮਤਿ ਪਾਈ ।
ਸਾਧ ਸੰਗਤਿ ਵਡੀ ਵਡਿਆਈ ॥੧੯॥

---

61. ਸੁਣਦੇ ਹੈਨ—ਖ ਪੋਥੀ (109/ੳ) ਇਹ ਪਾਠ 'ਹੁੰਦੀ ਹੈ' ਤੇ ਸਮਾਪਤ ਹੋਣ ਵਾਲੇ ਵਾਕ ਤੋਂ ਅਗੇ ਅਧਿਕ ਹੈ ।
62. ਇਨਾ ਦਾ—ਗ ਪੋਥੀ (139/ੳ)
63. ਪਤਿ—ਗ ਪੋਥੀ (139(ੳ)
64. ਦ—ਖ ਪੋਥੀ (109/ਅ)
65. ਅਨੁਸਾਰ—ਗ ਪੋਥੀ (139/ਅ)
66. ਸ੍ਰਧਾ—ਖ ਪੋਥੀ (109/ਅ)
67. ਹੋਆ—ਗ ਪੋਥੀ (139/ਅ)

## ਸਾਖੀ ਹੋਰ ਚਲੀ (ਸੰਗੂ, ਨਾਤੇ ਆਦਿ)

ਗੰਗੂ ਤੇ ਨਾਊ ਸਹਿਗਲ ਰਾਮਾ ਤੇ ਧਰਮਾ ਤੇ ਉਦਾ ਗੁਰੂ ਅਰਜਨ ਜੀ ਦੀ ਸਰਨ ਆਏ ਤੇ ਓਨਾ ਪ੍ਰਸ਼ਨ ਕੀਤਾ : ਜੀ ਸਭ ਵੇਦਾਂ ਕਤੇਬਾ ਤੇ ਅਉਤਾਰਾ[68] ਸਭਨਾ ਬ੍ਰਹਮਾਂ ਨੂ ਬਿਅੰਤ ਕਹਿਆ ਹੈ, ਤੇ ਗੁਰੂ ਨਾਨਕ ਜੀ ਤਾ ਸਾਖਿਆਤਕਾਰ ਬ੍ਰਹਮ ਦਾ ਰੂਪੁ ਹੋਏ ਹੈਨ ਤਾ ਏਨਾ ਨੇ ਤਾ ਕਝੁ ਬ੍ਰਹਮ ਕਾ ਅੰਤੁ ਕਹਿਆ ਹੋਵੇਗਾ, ਕਿਉ ਜੋ ਆਪਣਾ ਅੰਤੁ ਤਾ ਸਭ ਕੋਈ ਜਾਣਦਾ ਹੈ ? ਤਾ** ਬਚਨੁ ਹੋਇਆ : ਜੇ ਤਾ ਕੁਛ ਬ੍ਰਹਮ ਦਾ[69] ਅੰਤੁ ਹੋਵੇ ਤਾ ਕਹੀਐ : ਬਿਅੰਤ ਨੂ ਬਿਅੰਤ ਕਹਿਣਾ ਏਹੋ[70] ਉਸਕਾ ਅੰਤੁ ਪਾਵਣਾ ਹੈ । ਤੇ ਜੇ ਹੋਰ ਕੁਛ ਅੰਤੁ ਕਹਿਦੇ ਤਾਂ ਸਭ ਸਾਸਤ੍ਰਾਂ ਨਾਲਿ ਵਿਰੋਧ[71] ਹੁੰਦਾ ਹੈਸੀ ।[71] ਤਾ ਤੇ ਗੁਰੂ ਨਾਨਕ ਜੀ ਭੀ ਕਹਿਆ ਹੈ ਬ੍ਰਹਮੁ ਬਿਅੰਤੁ ਹੈ,** ਤਾ ਤੇ**— ਤੁਸੀਂ ਭੀ ਬ੍ਰਹਮ ਨੂੰ ਬਿਅੰਤ ਜਾਣ ਕੇ ਸਭ ਕਿਸੇ ਨਾਲ ਭਾਉ ਭਗਤਿ** ਕਰਨਾ ਔਰ ਸਦਾ ਵਾਹਗੁਰੂ ਦਾ ਜਾਪ ਕਰਨਾ, ਤੁਸਾਡਾ ਏਸੇ[72] ਕਰ ਕਲਿਆਣੁ ਹੋਵੇਗਾ । ਤਾ ਓਨਾ ਦਾ ਏਸੇ ਕਰ[73] ਕਲਿਆਣੁ ਹੋਇਆ ॥੪੩॥

## ਸਾਖੀ ਹੋਰ ਚਲੀ (ਭਾਈ ਜੱਟੂ ਭਟੂ ਭਟੂ ਬਿਰਣਾ ਆਦ)

ਭਾਈ ਜਟੂ ਤੇ ਭਟੂ ਵੇਤੇ ਤੇ ਫਿਰਣਾ ਸੂਦ ਤੇ ਭੋਲੂ ਤੇ ਭਟੂ ਤਿਵਾੜੀ ਪੰਡਤੁ ਗੁਰੂ ਅਰਜਨ ਜੀ ਦੀ ਸਰਨੀ ਆਏ ਤੇ **ਅਰਦਾਸ ਕੀਤੀ: ਜੀ* ਗਰੀਬ ਨਿਵਾਜ ! ਅਸੀਂ ਗੰਗਾ ਜੀ ਗਏ ਸਾਂ, ਤੇ ਪੰਡਤਾ ਅਸਾ ਥੀ ਪੁਛਿਆ ਸੀ ਜੋ ਜਿਸ ਨੇ ਸਰੀਰ ਧਰਿਕੇ[74] ਅਉਤਾਰ ਧਾਰਿਆ ਹੈ ਸੋ ਸਿਧ ਸਾਧ ਸਭਨਾ ਨੇ ਗੁਰੂ ਧਾਰਿਆ[75] ਹੈ ਤੇ ਗੁਰੂ ਨਾਨਕ ਜੀ ਔਤਾਰ[76] ਧਾਰਿਆ ਹੈ, ਇਨਾ ਨੇ ਗੁਰੂ ਕਉਨ ਕੀਤਾ ਹੈ ।[77] ਤਾ ਓਨਾ ਨੂ ਅਸਾ ਕਹਿਆ :

---

68. ਔਤਾਰਾ—ਖ ਪੋਥੀ (110/ੳ)
69. ਕਾ – ਗ ਪੋਥੀ (140/ੳ)
70. ਏਉ—ਖ ਪੋਥੀ ( 10/ਅ)
71. ਹੋਦਾ ਹੈ – ਖ ਪੋਥੀ (110/ਅ)
72. ਇਸੇ—ਗ ਪੋਥੀ (141/ੳ)
73. ਕਰਿ—ਗ ਪੋਥੀ (141/ੳ)
74. ਧਾਰਿਆ—ਗ ਪੋਥੀ (141/ਅ)
75. ਕੀਤਾ—ਗ ਪੋਥੀ (141/ਅ)
76. ਅਵਤਾਰ – ਗ ਪੋਥੀ (141/ਅ)
77. 'ਤੁਸੀ ਕਹੋ'—ਗ ਪੋਥੀ (141/ਅ)
    ਇਹ ਸ਼ਬਦ ਪ੍ਰਸ਼ਨ ਤੋਂ ਬਾਅਦ ਉਪਲਬਦ ਹਨ ਜੋ ਆਧਾਰ ਪੋਥੀ ਵਿਚ ਨਹੀਂ ਹਨ ।

ਜੁ ਅਸੀਂ ਪੁਛ ਕੇ ਆਣ ਕਹਾਗੇ । ਤਾ ਬਚਨ ਹੋਇਆ ਗੁਰੂ ਨਾਨਕ ਜੀ ਦਾ ਗੁਰੂ ਨਿਰੰਕਾਰ ਅੰਤਰਿਜਾਮੀ ਹੈ । ਜਿਸ ਅੰਤਰਗਤ ਹੋਕੇ ਸਮਝਿ ਗਿਆਨੁ ਦੀ ਪ੍ਰੇਰਨਾ ਕੀਤੀ ਹੈ ਤੇ ਦੇਹ ਧਾਰਨ ਦੇ ਕਰਮ ਕਰਿ[78] ਗੁਰੂ ਅੰਗਦੁ ਜੀ ਦੇ ਅਗੇ ਮਥਾ ਟੇਕਿਆ ਹੈ । ਤਾ** ਓਨਾ ਕਹਿਆ: ਜੀ ! ਗੁਰੂ ਤਾ ਓਸ ਨੂ ਕਹਿਦੇ ਹੈਨਿ ਜਿਸ ਦੇ ਮਿਲਣ ਕਰਿ 'ਗੋ' ਜੋ ਅੰਧਕਾਰ ਹੈ ਤੇ 'ਰੋ' ਜੋ ਪ੍ਰਕਾਸ ਹੈ; ਜਿਸ ਦੇ ਮਿਲਣੇ ਤੇ ਹੋਵੇ । ਸੋ ਗੁਰੂ ਨਾਨਕ ਜੀ ਪ੍ਰਕਾਸ[79] ਰੂਪ ਹੈਨਿ । ਤਾ ਬਚਨ ਹੋਆ ਜਿਸ ਸਮੇਂ ਬ੍ਰਹਮਾ ਬਿਸਨੁ ਮਹੇਸ ਤੀਨੋ ਓਅੰਕਾਰ ਥੀ ਉਤਪਤ ਹੋਏ ਤਾ ਓਨਾ ਕੌਨ ਗੁਰੂ ਕੀਤਾ । ਤਾ** ਓਨਾ ਕਹਿਆ ਜੋ ਬ੍ਰਹਮੇ ਬਿਸਨ ਨੂ ਗੁਰੂ ਕੀਤਾ ਤੇ ਸਿਵ ਭੀ ਬਿਸਨ ਨੂ ਗੁਰੂ ਕੀਤਾ ਤੇ ਵਿਸਨ ਸਿਵ ਨੂ ਗੁਰੂ ਕੀਤਾ, ਕਿਉ ਜੋ ਵਿਸਨ ਸਾਤਕੀ ਸੀ ਤੇ ਸਿਵ ਤਾਮਸੀ ਸੀ । ਤਾਂ ਸਾਤਕੀ ਸਵੇਤ ਰੂਪ ਹੁੰਦਾ ਹੈ ਤੇ ਤਾਮਸੀ ਦਾ ਸਿਆਮ ਰੂਪ ਹੁਦਾ ਹੈ । ਤਾ ਵਿਸਨ ਸਿਵ ਦਾ ਧਿਆਨ ਕੀਤਾ, ਉਸ ਦਾ ਸਿਆਮ ਰੂਪ ਹੋ ਗਿਆ ਤੇ ਸਿਵ ਵਿਸਨੂ ਦਾ ਧਿਆਨ ਕੀਤਾ ਉਸ ਦਾ ਰੂਪ ਸਵੇਤ[80] ਹੋ ਗਇਆ । ਤਾ ਸਾਹਿਬ ਬਚਨੁ ਕੀਤਾ ਜੋ ਵਿਸਨ ਅਗੇ ਹੀ ਗਿਆਨ ਰੂਪ ਸੀ ਕੇ ਸਿਵ ਕੇ ਮਿਲਣੇ ਤੇ ਉਸ ਨੂ ਗਿਆਨੁ ਹੋਇਆ । ਤਾ ਓਨਾ ਕਹਿਆ: ਵਿਸਨ ਗਿਆਨੁ ਰੂਪ ਸੀ । ਜਗਤ ਦੀ ਮਿਰਿਜਾਦਾ ਵਾਸਤੇ ਗੁਰੂ ਕੀਤਾ ਹੈ । ਗੁਰੂ ਨਾਨਕ ਜੀ ਗਿਆਨੁ ਘਨ ਹੈਸਨ, ਪਰ ਸਰੀਰ ਦੀ ਮਿਰਜਾਦਾ ਕਰਿਕੇ ਗੁਰੂ ਅੰਗਦ ਜੀ ਨੂ ਗੁਰੂ ਕੀਤਾ ਹੈ ।* ਤਾਤੇ** ਤੁਸਾ ਸਤਿਗੁਰਾ ਤੇ ਪ੍ਰਤੀਤ ਕਰਣੀ, ਤੁਸਾਡਾ ਕਲਿਆਣੁ ਹੋਵੇਗਾ । ਤਾ ਓਨਾ ਦਾ ਉਸੇ ਕਰਿ ਉਧਾਰ ਹੋਇਆ ॥੪੪॥

## ਸਾਖੀ ਹੋਰ ਚਲੀ (ਡਲਾ ਭਗੀਰਥ ਆਦਿ)

ਭਾਈ ਡਲਾ ਤੇ ਭਗੀਰਥੁ ਤੇ ਜਾਪੂ ਤੇ ਨਿਵਲਾ ਗੁਰੂ ਅਰਜਨ ਜੀ ਦੀ ਸਰਣਿ ਆਏ ਅਤੇ ਅਰਦਾਸ ਕੀਤੀ: ਗੁਰੂ ਨਾਨਕ ਜੀ ਜੋ ਹੋਏ ਹੈਨਿ ਸਰਗੁਣ ਦੇ ਉਪਾਸਕੀ ਹੋਏ ਹੈਨਿ । ਕੇ ਨਿਰਗੁਣ ਕੇ ਉਪਾਸਕ ਹੈਨਿ ਤਾ ਬਚਨੁ ਹੋਇਆ ਸਰਗੁਣ ਨਿਰਗੁਣ ਤਾ ਕਹੀਐ ਜੇ ਦੁਇ ਹੋਵਨਿ ॥ ਸਲੋਕੁ

ਸਰਗੁਨ ਨਿਰਗੁਣ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥

ਓਹੀ ਮਹਾਗਾਜ ਇਛਿਆ ਕਰਕੇ ਸਰਗੁਣ ਰੂਪ ਧਾਰਦਾ ਹੈ । ਦੁਸਟਾ ਦਾ ਨਾਸ ਕਰਕੇ ਨਿਰਇਛਤ ਹੋ ਕੇ ਆਪਣੇ ਨਿਰਗੁਣ ਸਰੂਪ ਵਿਚਿ ਸਮਾਇ ਜਾਂਦਾ ਹੈ । ਜੈਸੇ ਰਾਜਾ

---

78. 'ਧਾਰੀ ਦਾ ਧਰਮ ਕਰਿਕੇ'—ਗ ਪੋਥੀ (142/ੳ)
79. ਸੰਪ੍ਰਕਾਸ਼ – ਖ ਪੋਥੀ (111/ਅ)
80. ਸੇਤ – ਗ ਪੋਥੀ (143/ੳ)

ਏਕ ਹੋਤਾ ਹੈ, ਤੇ ਜਿਸ ਸਮੇਂ ਇਛਾ ਕਰਤਾ ਹੈ ਤਾ ਸਸਤ੍ਰ ਬਸਤ੍ਰ ਪਹਿਰਕੇ ਦੀਵਾਨ ਬਿਖੇ ਆਇ ਬੈਠਤਾ ਹੈ ਤੇ ਜੋ ਇਛਾ ਤਿਆਗਤਾ ਹੈ ਤਾਂ ਏਕਲਾ ਸਸਤ੍ਰਾ ਬਸਤਰੋ ਕੋ ਭੀ ਤਿਆਗ ਕਰ ਸਿਹਜਾ ਵਿਖੇ ਸੈਨ ਕਰਤਾ ਹੈ। ਤਾ ਜੋ ਉਸ ਕਾ ਨਾਮੁ ਲੈਕੇ ਪੁਕਾਰਦਾ[81] ਹੈ ਤਾ ਦੀਵਾਨੁ ਸਮੇਂ ਭੀ ਉਨ ਕੀ ਸਹਾਇਤਾ ਕਰਦਾ ਹੈ ਅਰੁ ਸੈਨ ਸਮੇਂ ਭੀ ਉਨਕੀ[82] ਸਹਾਇਤਾ ਕਰਦਾ[83] ਹੈ ਤੇ ਜੋ ਉਸ ਕੇ ਸੇਵਕ ਹੈਨਿ ਸੋ ਸਦਾ ਉਸ ਕੀ ਟਹਿਲ ਕਰਦੇ ਹੈਨਿ; ਤੈਸੇ ਗੁਰੂ ਨਾਨਕ ਜੀ ਭੀ ਨਾਮ ਦੇ ਉਪਾਸਕ ਹੋਏ ਹੈਨਿ। ਜਿਸ ਨਾਮ ਕਰਕੇ ਸਰਗੁਣ ਕੀ ਭੀ ਸਹਾਇਤਾ ਕਰਤਾ[84] ਹੈ ਅਰ ਨਿਰਗੁਣ[85] ਕਉ ਭੀ ਗਿਆਨੁ ਪ੍ਰਾਪਤਿ ਹੋਤਾ ਹੈ ਅਰੁ ਸਰਗੁਣ [84]ਨਿਰਗੁਣ ਦੀ ਉਪਾਸਨਾ ਨਾਲੋਂ ਨਾਮ ਕੀ ਉਪਾਸਨਾ ਵਿਸੇਖ[86] ਹੈ। ਜੈਸੇ ਸ੍ਰੀ ਰਾਮ ਜੀ ਸਮੁੰਦਰ ਥੀ ਪਾਰ ਉਤਰਨ ਲਗੇ ਹੈ[87] ਤਾ ਓਹ ਕਰਨ ਕਾਰਨ ਹੈਸਨ ਜੋ ਚਾਹਨ ਤਾ ਸਮੁੰਦ੍ਰ ਸੁਕਾਇ ਲੈਂਦੇ, ਪਰੁ** ਓਨਾ ਨੇ ਵਿਚਾਰਿਆ ਜੋ ਅਸਾਨੂ ਕਿਨਾ ਵਿਰਲਿਆ ਮਿਲਣਾ ਹੈ ਅਰੁ ਨਾਮ ਕਰਕੇ ਅਨੇਕਾਂ ਦਾ ਕਲਿਆਣੁ ਹੁੰਦਾ[88] ਤਾ ਤੇ ਨਾਮ ਦਾ ਮਹਾਤਮ ਆਪ ਥੋ[89] ਵਿਸੇਖ[90] ਕੀਤਾ ਹੈ, ਜੋ ਪ੍ਰਬਤਾ ਤੇ ਨਾਮੁ ਲਿਖ ਕੇ ਆਪਿ ਪਾਰਿ ਉਤਰੇ। ਸਰਗੁਣ ਥੋ ਤਾ ਨਾਮ ਇਸ ਪ੍ਰਕਾਰ ਵਿਸੇਖ ਹੈ। **ਬਹੁੜੋ ਨਾਮ** ਨਿਰਗੁਣ ਥੀ ਭੀ ਵਿਸੇਖ ਹੈ। ਨਿਰਗੁਣ ਥੀ ਵਿਸੇਖ **ਇਸ ਪ੍ਰਕਾਰ ਹੈ** ਜੋ ਸਤਿ ਚਿਤਿ ਅਨੰਦ ਰੂਪ ਸਰੀਰਾ ਦੇ ਅੰਤਰਿ ਬਾਹਰਿ ਇਸ ਕਰ ਬਿਆਪਿਆ ਹੂਆ ਹੈ, ਪਰ ਨਾਮ ਕੇ ਉਚਾਰਨ ਬਿਨ ਅੰਤਹ-ਕਰਣ ਸੁਧ ਨਹੀ ਹੋਤਾ, ਤਾ ਤੇ ਜੀ ਨਰਕਾ ਨੂੰ ਚਲੇ ਜਾਤੇ ਹੈ। ਜਿਨਾ ਨੇ ਨਾਮ ਕਾ ਉਚਾਰਣੁ ਕੀਆ ਹੈ ਓਨਾ ਕੇ ਅੰਤਹਕਰਣ ਸੁਧ ਹੋਏ ਹੈਨ। ਗਿਆਨੁ[91] ਕੀ ਪ੍ਰਾਪਤਿ ਹੋਈ ਹੈ। ਇਸ ਕਰਕੇ ਜਨਮ ਮਰਣੁ ਉਨਾ ਕਾ ਕਟਿਆ ਜਾਂਦਾ ਹੈ, ਤਾਂਤੇ ਨਿਰਗੁਣ ਸਰਗੁਣ ਥੀ ਨਾਮੁ ਵਿਸੇਖ ਹੈ। ਤਾਂ ਓਨਾ ਨੇ ਅਰਦਾਸ ਕੀਤੀ: **ਜੀ ਸਚੇ** ਪਾਤਿਸਾਹ ਹਨੂਮਾਨ

---

81. ਪੁਕਾਰਤਾ—ਖ ਪੋਥੀ (113/ਅ)
82. ਉਠਕੇ ਉਸਕੀ—ਖ ਪੋਥੀ (113/ਅ)
83. ਕਰਤਾ—ਖ ਪੋਥੀ (113/ਅ)
84. ਸਹਾਇਤਾ ਕਰਦਾ—ਗ ਪੋਥੀ (145/ੳ)
85. ਕਾ—ਖ ਪੋਥੀ (114/ੳ)
86. ਵਸੇਖ—ਗ ਪੋਥੀ (145/ੳ)
87. ਹੈਨ—ਖ ਪੋਥੀ (114/ੳ)
88. ਹੋਦਾ—ਖ ਪੋਥੀ (114/ੳ)
89. ਤੇ ਗ ਪੋਥੀ (145/ੳ)
90. ਵਸੇਖ—ਖ ਪੋਥੀ (114/ੳ)
91. ਗਿਆਨੁ ਨਦੀ—ਗ ਪੋਥੀ (146/ੳ)

ਤਾਂ ਸਮੁੰਦ੍ਰ ਥੀ ਕੁਦ ਕੇ ਲੰਘ ਗਿਆ ਹੈਸੀ। ਬਚਨੁ ਹੋਇਆ ਹਨੂਮਾਨ ਤਾ ਨਾਮੁ ਦੇ ਜਪਣਿ ਵਾਲਾ ਹੈਸੀ[92] ਸੋ ਇਸ ਵਾਸਤੇ ਨਾਮੁ ਦਾ ਮਹਾਤਮੁ ਸਭ ਤੋਂ ਵਿਸੇਖ ਹੈ। ਤੇ ਦੂਸਰਾ ਇਸ ਦਾ ਏਹੁ ਪਰੋਜਨ ਹੈ—ਗਿਆਨ ਵਿਖੇ ਜਗਤਿ ਥੋ ਲੰਘਣ ਦੀ ਸਮਰਥਤਾ ਹੈ। ਤਾ ਬਚਨ ਹੋਇਆ ਕੁਦ ਕੇ ਲੰਘਣ ਦੀ ਸਮਰਥਾ ਥੋੜਿਓ ਪਾਸ ਹੋਤੀ ਹੈ. ਤੇ ਪੁਲ ਕੇ ਉਪਰ ਨਿਰਬਲ ਸਬਲ ਸਭ ਉਤਰ ਜਾਤੇ ਹੈ। ਤੈਸੇ ਜੋ ਸਰਬ ਵਿਖਿਆ ਕੋ ਨਿਰਸ ਕਰ ਜਾਣੇ ਤੇ ਗਿਆਨੁ ਕਾ ਅਭਿਆਸ ਕਰੇ ਸੋ ਵਿਰਲੇ ਈ ਹੈਨਿ. ਅਰ ਭਗਤ ਕਰਕੇ ਪਾਪੀ ਪੁੰਨੀ ਅਨੇਕਾ ਦਾ ਉਧਾਰੁ ਹੋਤਾ ਹੈ, ਤਾ ਤੇ ਤੁਸੀ ਭੀ ਪ੍ਰਮੇਸਰ ਦਾ ਭਜਨੁ ਕਰਨਾ ਅਰ ਸਾਧ ਸੰਗਤਿ ਕੀ ਸਰਣਿ ਰਹਿਣਾ। ਤਾ ਤੇ ਓਹ ਸਿਖ ਸਦਾ ਗੁਰੂ ਕੀ ਸਰਣੀ ਰਹਿਣ, ਕਥਾ ਕੀਰਤਨ ਸੁਣਨ। ਜਿਸ ਸਮੇ ਇਕੰਤ[93] ਹੋਨਿ ਤਾ ਰਾਮ ਨਾਮ ਕਾ ਭਜਨੁ ਕਰਨ। ਏਸੇ ਕਰ ਓਨਾ ਦਾ ਕਲਿਆਣੁ ਹੋਇਆ ॥ ੪੫ ॥

### ਸਾਖੀ ਹੋਰ ਚਲੀ (ਬੂਲਾ, ਸੁਜਾ, ਚੰਦੂ ਆਦਿ)

ਭਾਈ ਬੂਲਾ ਤੇ ਭਾਈ ਸੂਜਾ ਧਾਵਣੇ ਤੇ ਭਾਈ ਚੰਦੂ ਚੜ੍ਹਿਝੜੁ, ਭਾਈ ਰਾਮਦਾਸ ਭੰਡਾਰੀ, ਭਾਈ ਬਾਲਾ ਤੇ ਭਾਈ ਸਾਈਂ ਦਾਸ ਗੁਰੂ ਜੀ ਦੀ ਸਰਣਿ ਆਏ। ਤਾ ਓਨਾ ਅਰਦਾਸ ਕੀਤੀ: ਜੀ ਗਰੀਬ ਨਿਵਾਜ. ਏਹੁ ਜੋ ਜੀਵ ਕਰਮ ਕਰਦੇ ਹੈਨਿ ਤੇ ਧਰਮ ਰਾਇ ਦੇ ਪਾਸ ਪਾਪਾ ਪੁੰਨਾ ਦਾ ਲੇਖਾ ਹੁੰਦਾ ਹੈ ਤਾ ਪਾਪਾ ਤੇ ਪੁੰਨਾ ਦਾ ਨਿਆਰਾ ਨਿਆਰਾ ਫਲ ਹੁੰਦਾ ਹੈ ਕਿ ਲੇਖਾ ਪਾਪਾ ਪੁੰਨਾ ਦੇ ਕਰਕੇ ਜਿਸ ਕੇ ਪੁੰਨ ਵਿਸੇਖ ਹੋਵਨਿ ਤਾ ਪਾਪ ਘਟ ਹੋਵਨਿ ਤਾ ਪਾਪਾਂ ਵਿਚੋਂ ਕਟਿਕੈ ਤੇ ਵਸੇਖ ਪੁੰਨਾਂ ਦਾ ਲੇਖਾ ਓਨਾ ਨੂ ਸੁਖ ਮਿਲਦਾ ਹੈ। ਏਹ ਅਸਾਨੂ ਨਿਰਨੇ ਕਰਕੇ ਦਸੋ! ਤਾ ਬਚਨੁ ਹੋਇਆ; ਚਾਰ ਪ੍ਰਕਾਰ ਕੇ ਸਿਖ ਹੈਨਿ। ਇਕ [95]ਸਹਕਾਮ ਕਰਮੀ[95] ਹੈਨਿ, ਇਕ ਨਿਹਕਾਮ ਕਰਮੀ[96] ਹੈਨਿ. ਇਕ ਉਪਾਸਨਾ ਵਾਲੇ ਹੈਨਿ ਤੇ ਇਕ ਗਿਆਨੀ ਹੈਨਿ। (ਤੁਸੀ ਕਿਸ ਦੀ ਵਾਰਤਾ ਪੁਛਦੇ ਹੋ। ਤਾ ਓਨਾ ਅਰਦਾਸ ਕੀਤੀ ਜੀ ਅਸਾਨੂ ਚੋਹਾ ਦੀ ਕਥਾ* ਕਿਰਪਾ ਕਰਿਕੇ ਦਸੀਐ।[97] ਤਾ ਬਚਨੁ

---

92. ਪੋਥੀ ਖ– (115/ੳ) ਇਸ ਪ੍ਰਕਾਰ ਵਾਧੂ ਪਾਠ ਹੈ: 'ਤੇ ਨਾਲੇ ਸਮਦ੍ਰ ਨਾਲੇ ਗਇਆਂ ਸੀ। ਸਮਦ੍ਰ ਤੇ ਰਾਮ ਦਾ ਨਾਮ ਲਿਖਿਆ ਹੋਇਆ ਸੀ।'
93. ਇਕਾਂਤ –ਗ ਪੋਥੀ (147/ੳ)
94. ਚੋਝੜ ਗ ਪੋਥੀ (147/ਅ)
95. ਸਹਿਕਾਮ ਕਰਮ—ਖ ਪੋਥੀ (116/ੳ)
96. ਕਰਮ ਖ ਪੋਥੀ (116/ੳ)
97. ਕਹੋ—ਗ ਪੋਥੀ (148/ੳ)

ਹੋਇਆ : ਜੈਸੇ ਰਾਜਾ ਕੀ ਚਾਰ ਪ੍ਰਕਾਰ ਕੀ ਪ੍ਰਜਾ ਹੋਤੀ ਹੈ। ਏਕ ਭਾਵਲੀ[98] ਦੇ ਵੰਡ[99] ਦੇਵਣ[100] ਵਾਲੇ ਹੋਤੇ ਹੈ[100] ਸੋ ਸਦੀਵ ਹੀ ਉਸ ਕੇ ਮੁਹਸਲੁ ਹੋਤਾ ਹੈ,[101] ਦਾਣੇ ਮੇ ਦਾਣਾ ਬਾਟ ਲੇਤਾ ਹੈ। ਜੋ ਕੁਛ ਖਿਆਨਤ ਕਰੇ ਤਾ ਡੰਡ ਉਸ ਕਉ ਦੇਤੇ ਹੈ। ਅਰੁ ਏਕ ਪਟਣੀ[102] ਹੋਤੇ ਹੈਨ ਉਨ ਕੇ[103] ਪਿਛੇ ਛੇਮਾਹੀ[103] ਆਦਮੀ ਆਵਤਾ ਹੈ, ਉਹੁ ਪਟਾ[104] ਭਰ ਦੇਦੇ ਹੈਨਿ। ਅਰੁ** ਏਕ ਸੋਗਾਤੀ ਹੋਤੇ[105] ਹੈ, ਸਰਹਦਾ[106] ਕੇ ਉਪਰ ਰਹਿਣ ਵਾਲੇ ਹੋਤੇ ਹੈਨਿ, ਓਹ ਬਾਜ ਘੋੜਾ ਸਉਗਾਤ ਦੇ ਦੇਤੇ ਹੈ ਅਰ ਮੁਲਖ ਪਏ ਖਾਤੇ ਹੈ। ਚਉਥੇ ਮਾਫੀ[107] ਹੋਤੇ ਹੈ। ਸਾਥ ਹੀ ਮੁਲਖ ਖਾਤੇ ਹੈ ਅਤੁ ਪਾਤਿਸਾਹ ਕੇ ਸਾਥ ਚੜਤੇ ਹੈ, ਤਾ ਖਾਵਣੇ ਕਉ[108] ਭੀ ਲੇਤੇ ਹੈਨਿ। ਸਾਥ ਹੀ ਹੁਕਮੁ ਕਰਤੇ ਹੈ। ਤੈਸੇ ਹੀ ਮਹਾਰਾਜ ਕੀ ਚਾਰ ਪ੍ਰਕਾਰ ਕੀ ਸ੍ਰਿਸਟੀ ਹੈ। ਏਕ ਸਹਕਾਮ ਕਰਮੀ ਹੈਨਿ, ਜੋ ਸਦਾ ਕੂੜ ਕੁਸਤ ਆਪਣੀ ਕਿਰਿਆ ਮਹਿ ਲਗੇ ਰਹਿਤੇ ਹੈਨਿ। ਅਰੁ ਜੋ ਕੁਛੁ ਤੀਰਥ ਬ੍ਰਤ ਪੁੰਨ ਦਾਨ ਕਰਤੇ ਹੈਨ ਤੋਂ ਕਾਮਨਾ ਲੀਏ ਕਰਤ ਹੈਨਿ; ਹਮ ਕੋ ਅਮਕੇ ਬ੍ਰਤ ਕਾ ਅਮਕਾ ਫਲੁ ਹੋਵੇ, ਤਾ ਉਨ ਕੇ ਉਪਰਿ ਧਰਮ ਰਾਇ ਕਾ ਸਦਾ ਡੰਡਾ[109] ਰਹਿਦਾ ਹੈ। ਇਨ ਕੋ ਪਾਪੋ ਕਾ ਫਲੁ ਭਿੰਨ ਭਿੰਨ** ਪ੍ਰਾਪਤਿ ਹੋਤਾ ਹੈ, ਅਰ ਪੁੰਨੋ ਕਾ ਫਲੁ ਭਿੰਨ ਭਿੰਨ* ਭੋਗਤੇ ਹੈ ਅਰੁ ਜੋ ਨਿਹਕਾਮ ਕਰਮੀ ਹੈਨਿ ਸੋ ਪੁੰਨ ਧਰਮ ਪ੍ਰਸੰਨ ਹੋਇਕੇ ਕਰਤੇ ਹੈਨਿ ਤੇ ਪਾਪ ਸੁਭਾਵਕ ਉਨਕੇ ਹੋਤੇ ਹੈਨਿ ਤਾ ਓਨਾ ਕਾ ਪਾਪਾ ਪੁੰਨਾ ਦਾ ਲੇਖਾ ਏਕਠਾ ਕਰਿਕੇ ਜੇ ਪੁੰਨ ਹੋਤੇ ਹੈ ਬਹੁਤੇ ਤੋ ਪਾਪ ਵਿਆੜ ਕਰਿ ਪੁੰਨ ਭੋਗਾਈਤੇ ਹੈਨਿ, ਅਰੁ ਪਾਪ ਬਹੁਤੇ ਹੋਤੇ ਹੈ ਤਾ ਪੁੰਨਿ ਵਿਆੜਿਕੇ ਪਾਪ

———— —

98. ਭਾਵਲ—ਗ ਪੋਥੀ (148/ਅ)
99. ਡੰਡ - ਗ ਪੋਥੀ 148/ਅ)
100. ਦੇਣੇ—ਗ ਪੋਥੀ (148)
101. 'ਉਨਕੇ ਪੀਛੇ ਮੁਹੱਸਲ ਹੋਤਾ ਹੈ'—ਗ ਪੋਥੀ (148/ਅ)
102. ਪਟਈ—ਗ ਪੋਥੀ (148/ਅ)
103. ਛੇ ਛੇ ਮਹੀਨੇ—ਗ ਪੋਥੀ (148/ਅ)
ਨੋਟ : ਭਾਈ ਵੀਰ ਸਿੰਘ ਸੰਪਾਦਿਤ ਪੋਥੀ ਤੇ ਇਸ ਥਾਂ 'ਪਿਛਾਈ' ਸ਼ਬਦ ਜੋ ਕਿ ਬਿਲਕੁਲ ਹੀ ਅਸ਼ੁਧ ਪ੍ਰਤੀਤ ਹੁੰਦਾ ਹੈ।
104. ਪਟਈ—ਗ ਪੋਥੀ (148/ਅ)
105. ਹੋਤਾ—ਗ ਪੋਥੀ (148/ਅ)
106. ਸਿਰਦਾਰ—ਗ ਪੋਥੀ (148/ੳ)
107. ਮਾਫ—ਗ ਪੋਥੀ (144/ੳ)
108. ਕੋ ਗ ਪੋਥੀ (149/ੳ)
109. ਡੰਡ—ਗ ਪੋਥੀ (149/ਅ)

ਭੋਗਾਈਤੇ ਹੈਨਿ। ਪੁੰਨ ਓਨਾ ਦੇ ਬਲੀ ਹੈਨਿ ਪਾਪ ਨਿਬਲ ਹੈ ਤੇ ਜੋ ਉਪਾਸਕ ਮਹਾਰਾਜ ਦੇ ਹੈਨਿ, ਸੋ ਤੋ ਪਾਪ ਸਰਧਾ ਕਰਕੇ ਕਰਤੇ ਹੀ* ਨਹੀਂ। ਅਵਸਮੇਵ ਕੋਈ ਪਾਪ ਉਨ ਸਿਉ ਹੋਤਾ ਹੈ, ਅਰੁ ਧਰਮੁ ਸਦਾ ਰੁਚ ਸਿਉ ਕਰਤੇ ਹੈ। ਜੇ ਪਾਪ ਕੋਈ ਤੁਛ ਹੋਤਾ ਹੈ ਸੋ ਵਿਆੜ ਕੇ ਸਦਾ ਮਹਾਰਾਜ ਦੇ ਨਿਕਟਿ ਵਰਤੀ ਰਹਿਤੇ ਹੈ; ਅਰੁ ਫੇਰ ਭੀ ਅਉਤਾਰ ਧਾਰਤੇ ਹੈ, ਤਾ ਮਹਾਰਾਜ ਦੀ ਭਗਤਿ ਕਰਿ ਗਿਆਨ ਕੋ ਪ੍ਰਾਪਤਿ ਹੋਇਕੇ ਜਨਮੁ ਮਰਣੁ ਤੇ ਰਹਿਤ ਹੋਤੇ ਹੈ ਸੋ ਜੇ ਸਹਿਕਾਮੀ ਹੋਤੇ ਹੈਨਿ ਤਾ ਪ੍ਰਥਮੇ ਸਵਰਗਾ ਨੂੰ ਭੋਗਕੇ ਬਹੁੜੇ ਧਨਵਾਨ ਦੇ ਘਰ ਉਤਪਤ ਹੋਤੇ ਹੈਨਿ ਫੇਰਿ ਸਾਧ ਸੰਗਤ ਨੂ ਪ੍ਰਾਪਤਿ ਹੋਕੇ ਮੁਕਤਿ ਹੋਤੇ ਹੈਨਿ। ਜੇ[110] ਨਿਹਕਾਮ ਹੋਵੇ ਤਾ ਫੇਰਿ ਸਾਧਾ ਸੰਤਾ ਦੇ ਘਰ ਅਉਤਾਰੁ ਲੈ ਕੇ ਫੇਰ ਭਗਤ ਨੂ ਲਗਦੇ ਹੈਨਿ, ਤਾ ਉਨਾ ਦਾ ਉਧਾਰੁ ਹੁੰਦਾ ਹੈ। ਏਹੁ ਉਪਾਸਨਾ ਦਾ ਫਲੁ ਹੋਤਾ ਹੈ।[111] ਜੈਸੇ ਸੋਗਾਤ ਵਾਲਾ ਘੋੜਾ ਤੇ ਬਾਜੁ ਦੇਕੇ ਮਲੁਖ ਆਪ ਖਾਦਾ ਹੈ, ਤੈਸੇ ਉਹ ਭਜਨ ਕਰਕੇ ਸੁਖੀ ਰਹਿੰਦਾ ਹੈ। ਜੋ ਗਿਆਨੀ ਹੈਨਿ ਓਨਾ ਨੇ ਸਰੀਰਾ ਨੂੰ ਭੀ ਮਿਥਿਆ ਜਾਤਾ ਹੈ, ਤੇ ਕਰਮਾ ਨੂ ਭੀ ਝੂਠ ਜਾਤਾ ਹੈ। ਜੈਸੇ ਸੂਰਜ ਕੇ ਨਿਕਟਿ ਅੰਧਕਾਰ ਨਹੀਂ ਰਹਿਤਾ ਤੈਸੇ ਓਨਾ ਦੇ ਨਿਕਟ ਕਰਮ ਨਹੀ ਜਾਤੇ ਤੇ ਓਹ ਸਦਾ ਜੀਵਨ ਮੁਕਤਿ ਹੈਨਿ। ਤਾ ਓਨਾ ਅਰਦਾਸ ਕੀਤੀ: ਜੀ ਸਚੇ ਪਾਤਿਸਾਹਿ ! ਓਨਾ ਦੇ ਪਾਪ ਪੁੰਨ ਭੋਗ ਦਿਤੇ ਬਿਨਾ ਕਹਾ ਜਾਤੇ ਹੈਨਿ। ਤੈਸੇ[112] ਗਿਆਨੀ ਜੀਵਨ ਮੁਕਤਿ ਹੋਕੇ ਕੈਸੇ ਵਿਚਰਤੇ ਹੈਨਿ। ਭਾਈ ਕਹਿਆ: ਜੋਨ ਸੇ ਉਸਕੀ[113] ਸੇਵਾ ਪੂਜਾ ਕਰਦੇ ਹੈਨਿ, ਤਾ ਓਨਾ ਦੇ ਪੁਨ ਨੂ ਲੈਕੇ ਸੁਖ ਭੋਗ ਤੇ ਹੈਨਿ, ਤੇ ਜੋ ਉਨਾ ਦੀ ਨਿੰਦਾ ਤੇ ਦੁਖਾਉ ਕਰਦੇ ਹੈਨਿ, ਓਨਾ ਦੇ ਪਾਪਾ ਨੂ ਲੈਕੇ ਨਰਕਾ ਤੇ ਦੁਖ ਭੋਗਦੇ ਹੈਨਿ। ਜੈਸੇ ਮੁਸਾਹਿਬ ਪਾਤਿਸਾਹ ਦੇ ਮੁਲਖ ਇਨਾਮੀ ਖਾਦੇ ਹੈਨਿ,[113] ਤੈਸੇ ਗਿਆਨੀ ਜੀਵਨ ਮੁਕਤ ਹੋਕੇ ਵਿਚਰਤੇ ਹੈਨਿ[114] ॥੪੬॥

—ਸਾਖੀ ਹੋਰੁ ਚਲੀ (ਬਿਸਨੂੰ, ਬੀਬੜਾ, ਸੁੰਦਰ)

ਬਿਸਨੁ ਬੀਬੜਾ ਤੇ ਸੁੰਦਰ ਮਾਛੀ ਗੁਰੂ ਅਰਜਨ ਜੀ ਦੇ ਹਜ਼ੂਰ ਆਏ: ਅਸਾਡਾ ਉਧਾਰੁ ਕੀਜੈ। ਬਚਨ ਹੋਇਆ: ਸੰਦਰੁ ਤੂੰ ਹਜ਼ੂਰ ਲਕੜੀਆ ਲਿਆਇਆ ਕਰ, ਨਾਲੇ ਪਾਣੀ ਦੀਆਂ ਮਸ਼ਕਾ ਲਿਆਇਆ ਕਰਿ, ਤੇ ਬਿਸਨੁ ਨੂ ਆਗਿਆ ਹੋਈ: ਤੂ ਪਿਛਲੀ ਰਾਤੀ

---

110. ਜੇ—ਖ ਪੋਥੀ (118/ੳ)
111. ਹੁੰਦਾ - ਖ ਪੋਥੀ (118/ੳ)
112. ਕੈਸੇ—ਖ ਪੋਥੀ (118/ਅ)
113. ਉਨਕੀ—ਗ ਪੋਥੀ (151/ਅ)
114. 'ਤੈਸੇ ਗਿਆਨੀ ਜੀਵਨ ਮੁਕਤ ਹੋਕੇ ਵਿਚਰਤੇ ਹੈਨ'—ਗ ਪੋਥੀ (152/ੳ) ਤੋਂ ਪੰਕਤੀ ਲਈ ਹੈ। ਆਧਾਰ ਅਤੇ ਖ ਪੋਥੀ ਵਿਚ ਇਹ ਨਹੀਂ ਹੈ।

ਸਿਖਾ ਨੂ ਪਾਣੀ ਗਰਮੁ ਕਰਕ ਇਸਨਾਨ ਕਰਾਇਆ ਕਰੁ, ਤੇ [115]ਪੈਰਾਂ ਸਿਖਾ ਦਿਆ ਦੀ[115] ਮੈਲੁ ਧੋਤਾ ਕਰੁ । ਤਾ ਓਨਾ ਦਾ ਉਧਾਰੁ ਏਸੇ ਕਰ ਹੋਇਆ ॥੫੨॥ ੫੭

ਪਉੜੀ ।੨੦।

(ਸਿਖ ਨਾਮਾਵਲੀ)

ਜਟੂ ਭਾਨੂ ਤੀਰਥਾ ਚਾਇ ਚਈਲੇ ਚਢੇ ਚਾਰੇ ।
ਸਣੇ ਨਿਹਾਲੇ ਜਾਣੀਅਨਿ ਸਨਮੁਖ ਸੇਵਕ ਗੁਰੂ ਪਿਆਰੇ ।
ਸੇਖੜ ਸਾਧ ਵਖਾਣੀਅਹਿ ਨਾਉ ਤੁਲੂ ਸਿਖ ਸੁਚਾਰੇ ।
ਜਟੂ ਭੀਵਾ ਜਾਣੀਅਨਿ ਮੇਹਾਂ ਪੁਰਖੁ ਮੂਲਾ ਪਰਵਾਰੇ ।
ਚਤੁਰਦਾਸੁ ਮੂਲਾ ਕਪੂਰੁ ਹਾਜੁ ਗਾੜੂ ਵਿਜ ਵਿਚਾਰੇ ।
ਫਿਰਣਾ ਬਹਿਲੁ ਵਖਾਣੀਐ ਜੇਠਾ ਚੰਗਾ ਕੁਲ ਨਿਸਤਾਰੇ ।
ਵਡਾ ਭਗਤੁ ਹੈ ਭਾਈਅੜਾ ਗੋਇੰਦੁ ਘੇਈ ਗੁਰੂ ਦੁਆਰੇ ।
ਸਤਿਗੁਰਿ ਪੂਰੇ ਪਾਰਿ ਉਤਾਰੇ ।੨੦।

✓ਸਾਖੀ ਹੋਰ ਚਲੀ (ਜਟੂ ਆਦਿ)

ਭਾਈ ਜਟੂ, ਭਾਈ ਭਾਨੁ, ਭਾਈ ਤੀਰਥਾ ਤੇ ਭਾਈ ਨਿਹਾਲੂ ਚਾਰੇ ਜਾਤ ਦੇ ਚਢੇ ਗੁਰੂ ਅਰਜਨ ਜੀ* ਦੇ* ਹਜੂਰ ਆਏ ਤੇ ਅਰਦਾਸ ਕੀਤੀ: ਗਰੀਬ ਨਿਵਾਜ ਜੀ* ! ਇਕ ਥੇ ਤੇਰਾ ਬਚਨੁ ਹੈ, 'ਕਰੇ ਕਰਾਵੇ ਆਪੇ ਆਪਿ । ਮਾਨੁਖ ਕੇ ਕਛੁ ਨਾਹੀ ਹਾਥੁ । ਤੇ ਇਕ ਥੇ ਤੇਰਾ ਬਚਨੁ ਹੈ, "ਜੇਹਾ ਬੀਜੈ ਸੋ ਲੁਣੇ ਕਰਮਾ ਇਹੁ[116] ਖੇਤੁ ॥ ਅਕਿਰਤ ਘਣਾ ਹਰਿ ਵਿਸਰਿਆ ਜੂਨੀ[117] ਭਰਮੇਤੁ" । ਜੇ ਆਪ ਹੀ ਕਰਦਾ ਕਰਾਵਦਾ ਹੈ ਤਾ ਅਸੀਂ ਭਾਵੇ ਕੁਝ ਕਰੀਐ ਅਸਾਨੁ ਕੇ[118] ਦੋਸ । ਤੇ ਜੇ ਕਰਮਾ ਦਾ ਫਲੁ ਅਸਾ ਭੋਗਣਾ ਹੈ ਤਾ ਕਰਮੁ ਵੀ ਵੀਚਾਰਕੇ ਕੀਚੈ, ਅਸਾ ਕੌਨ ਬਚਨੁ ਮੰਨੀਐ ਅਰੁ ਕੌਨੁ ਨ ਮੰਨੀਐ । ਤਾ ਬਚਨੁ ਹੋਇਆ: ਗੁਰਾਂ ਦੇ ਗਿਰੰਥ ਜੀ ਵਿਚ ਸਭਣਾ ਅਧਕਾਰਾ ਦੇ ਵਚਨੁ ਹੈਨਿ ਤੇ ਗੁਰੂ ਕੇ ਸਿਖ[119] ਭੀ ਸਭਣਾ ਅਧਕਾਰਾ ਦੇ ਹੈਨਿ; ਇਕ ਕਰਮਾ ਦੇ ਅਧਿਕਾਰੀ ਹੈਨਿ, ਇਕ

---

115. 'ਸੰਤਾਂ ਦੇ ਪੈਰਾਂ ਦੀ' —ਗ ਪੋਥੀ (152/ਅ)
116. ਦਾ—ਖ ਪੋਥੀ (120/ੳ)
117. ਜੋਨੀ—ਗ ਪੋਥੀ (153/ਅ)
118. ਕੀ—ਗ ਪੋਥੀ (153/ਅ)
119. ਸੰਤ—ਗ ਪੋਥੀ (155/ੳ)

ਉਪਾਸਨਾ ਦੇ ਅਧਿਕਾਰੀ ਹੈਨਿ; ਇਕ ਗਿਆਨੁ ਦੇ ਅਧਕਾਰੀ ਹੈਨਿ । ਤੇ ਜੇਹੜੇ ਤਾ ਕਰਮਾ ਦੇ ਅਧਕਾਰੀ ਹੈਨਿ ਉਨਾ ਪ੍ਰਤਿ ਤਾ ਏਹ ਵਚਨੁ ਹੈਨਿ, 'ਜੈਸਾ[120] ਬੀਜੈ ਸੋ ਲੂਣੇ ਕਰਮਾ ਕਾ ਖੇਤੁ" ਜੇਹੜੇ ਉਪਾਸਨਾ ਦੇ ਅਧਿਕਾਰੀ ਹੈਨਿ, ਓਨਾ ਪ੍ਰਤਿ ਏਹੁ ਵਚਨੁ ਹੈ: ਕਰੈ ਕਰਾਵੈ ਆਪੇ ਆਪਿ । ਜੋ ਗਿਆਨ ਦੇ ਅਧਿਕਾਰੀ ਹੈਨਿ ਤਿਨਾ ਪ੍ਰਤਿ ਏਹ ਬਚਨ ਹੈਨਿ : ਤੂ ਘਟ ਘਟ ਅੰਤਰਿ ਸਰਬ ਨਿਰੰਤਰਿ ਹਰਿ ਏਕੋ ਪੁਰਖੁ ਸਮਾਣਾ" । ਜੈਸੇ ਵੈਦ[121] ਕੇ ਘਰਿ [122]ਸਰਬ ਅਉਖਦ[122] ਹੋਤੇ ਹੈਨਿ । ਗਰਮੀ ਕੇ[123] ਤਾਪ ਦਾ, ਸਰਦੀ ਕੇ[124] ਤਾਪ ਦਾ, ਕਫਿ[125] ਕੇ ਤਾਪ ਦਾ ਔਖਦੁ ਭਿੰਨੁ ਭਿੰਨੁ ਹੋਤੇ ਹੈ । ਸਤ[126] ਵੈਦ ਰੋਗੀ ਕਾ ਨਾਟਕਾ ਲਘੀ ਦੇਖ ਕਰਿ ਜੈਸਾ ਤਾਪ ਹੋਤਾ ਹੈ ਤੈਸਾ ਔਖਦੁ ਦੇਤੇ ਹੈ, ਤਾਂ ਰੋਗੀ ਕਾ ਰੋਗਿ ਕਟਿਆ ਜਾਤਾ ਹੈ । ਤੇ ਜੋ ਅਜਾਣੁ ਵੈਦ ਹੋਤਾ ਹੈ ਤਾ ਰੋਗ ਕਟਿਆ ਨਹੀ ਜਾਤਾ, ਰੋਗ ਔਰ ਹੋਤਾ ਹੈ ਅਉਖਧੁ ਅਉਰ ਕਰਤਾ ਹੈ ਤੈਸੇ ਸੰਤ ਜਨੁ ਜੁ ਹੈਨ ਪੁਰਖਾਂ ਕੇ ਵਚਨਾ ਦੁਆਰੇ ਅਰੁ ਕਰਮਾ ਦੁਆਰੇ ਪਛਾਨਦੇ[127] ਹੈਨਿ । ਰਸਨਾ ਦੁਆਰੇ ਹਿਰਦੇ ਕਾ ਮਤੁ ਮਲੂਮ ਹੁਦਾ ਹੈ । ਜੈਸੇ ਨਾਟਕਾ ਦੁਆਰੇ ਰੋਗੀ ਕੀ ਪਰੀਖਿਆ ਹੁਦੀ ਹੈ ਅਰੁ ਕਰਮਾ ਦੁਆਰੇ ਮਨੁਖ ਕੀ ਪਰੀਖਿਆ ਹੋਤੀ ਹੈ । ਜੈਸੇ ਲਘੀ ਦੁਆਰੇ ਰੋਗੀ ਦੀ ਪਰੀਖਾ ਹੁੰਦੀ ਹੈ, ਤੈਸੇ ਸੰਤ ਜਨੁ ਜਗਿਆਸੀ ਦਾ ਅਗਿਆਨੁ ਕਟਦੇ ਹੈਨਿ । ਜੈਸੇ ਜਗਿਆਸੀ ਦਾ ਅਧਕਾਰ ਦੇਖਦੇ ਹੈਨਿ ਤੈਸੇ ਉਪਿਦੇਸ ਦੇਦੇ ਹੈਨਿ । ਤਾ ਤੇ ਤੁਸੀ ਭਗਤਿ ਦੇ ਅਧਿਕਾਰੀ ਹੋ । ਸਭਨਾ ਭਜਨ ਸਿਮਰਨੁ ਕਰਨਾ ਤੇ ਸਿਖਾ ਦੀ ਟਹਿਲ ਕਰਿਆ ਕਰੋ । ਤਾ ਉਨਾ ਦਾ ਉਧਾਰੁ ਏਸੇ ਕਰ[128] ਹੋਇਆ ॥੪੭॥੬

ਸਾਖੀ ਹੋਰ ਚਲੀ (ਭਾਈ ਨਾਊ, ਭੁਲੂ ਆਦਿ)

ਭਾਈ ਨਾਊ ਅਰੁ ਭਾਈ ਭੁਲੂ ਜਾਤ ਦੇ ਸੇਖੜ ਸਾਧ ਹੈਸਨਿ । ਭਾਈ ਜਟੂ ਜਾਤ ਦਾ ਭੀਵਾ ਹੈਸੀ । ਮੂਲਾ ਮਹਾਪੁਰਖ ਹੈਸੀ । ਸੋ ਚਾਰੇ ਗੁਰੂ ਅਰਜਨ ਜੀ ਕੀ ਸਰਣਿ ਆਏ ।

---

120. ਜੇਹਾ—ਖ ਪੋਥੀ (120/ਅ)
121, ਵੈਈਦ—ਖ ਪੋਥੀ (121/ੳ)
122. ਸਭ—ਖ ਪੋਥੀ (154/ਅ)
123. ਦੇ – ਗ ਪੋਥੀ (154/ਅ)
124. ਦੇ – ਓਹੀ
125. ਠੰਡ—ਖ ਪੋਥੀ (121/ੳ)
126. ਸੋ... ਓਹੀ
127. ਪਛਾਨੀਦੇ– ਗ ਪੋਥੀ 155/ੳ)
128. ਪ੍ਰਕਾਰ—ਗ ਪੋਥੀ (155/ਅ)

ਓਨਾ ਅਰਦਾਸ ਕੀਤੀ : ਜੀ** ਗਰੀਬ ਨਿਵਾਜ ਤੁਸਾਡੀ ਬਾਣੀ ਅਨੇਕ ਪ੍ਰਕਾਰ ਦੀ ਹੈ, ਤੇ ਤੁਸਾਡਾ ਬਚਨੁ ਹੈ ਆਪੋ ਆਪਣੇ ਅਧਕਾਰ ਦੇ ਮੂਜਬ ਬਾਣੀ ਪੜਨੀ, ਰਿਦੇ ਵਿਖੇ ਧਾਰਣੀ। ਸੋ ਅਸੀ ਆਪਣਾ ਅਧਕਾਰੁ ਨਹੀਂ ਸਮਝ ਸਕਦੇ, ਜੋ ਅਸੀਂ ਕਿਸ ਅਧਕਾਰ ਦੇ ਹਾ। ਕਰਮ ਕਾਂਡ ਦੇ ਅਧਿਕਾਰੀ ਹਾਂ : ਤਾ ਬਚਨੁ ਹੋਇਆ ; ਜੇ ਜਾਣੋ ਬਚਨੁ ਸੁਣ ਕੇ ਤੇ ਮਨੁ ਨੂ ਖੋਟੇ ਅਰ ਖਰੇ ਕਰਮ ਮਲੂਮ ਹੁੰਦੇ ਹੈਨ ਤੇ ਅਸੀਂ ਚਾਹਨੇ ਹਾ ਕਿ ਕਿਵੇ ਸੁਭ ਕਰਮ ਕਰੀਐ ਤੇ ਅਸੁਭ ਕਰਮ ਤਿਆਗੀਐ ਅਤੁ ਅਭਿਆਸੁ[129] ਜੋ ਖੋਟਿਆ ਕਰਮ ਦਾ ਪਇਆ ਹੋਇਆ ਹੈ, ਮਿਟਦਾ ਨਹੀ ਤਾ ਜਾਣੀਐ ਜੋ ਅਸੀ ਕਰਮਾ ਦੇ ਅਧਕਾਰੀ ਹਾ ; ਤਾ ਸਿਖਾ ਦੀ ਸੇਵਾ ਟਹਿਲ ਕੀਜੈ ਤੇ ਬਾਣੀ ਨੂੰ ਪ੍ਰੀਤਿ ਕਰਕੇ ਸੁਣੀਐ ਤੇ ਮਨ ਵਿਚੋ ਖੋਟ ਦੂਰਿ ਕੀਜੈ। ਅਤੇ ਜੇ ਜਾਣੀਐ ਜੋ ਸਬਦ ਨੂ ਸੁਣਿ ਕੇ ਖੋਟੇ ਕਰਮ ਮਿਟ ਜਾਵਨ ਤੇ ਕੋਈ ਵਿਰਲਾ ਹੀ ਰਹਿ ਜਾਵੇ ਤਾ ਜਾਣੀਐ ਜੋ ਅਸੀ ਉਪਾਸਨਾ ਦੇ ਅਧਿਕਾਰੀ ਹਾਂ, ਤਾ ਅਠੇ ਪਹਿਰ ਬਾਣੀ ਦਾ ਅਭਿਆਸੁ ਕਰਿਕੇ ਜੇ ਕੋਈ ਖੋਟਾ ਕਰਮੁ ਸੇਖ ਰਹਿਦਾ ਭੀ ਹੈ ਤਾ ਓਸ ਨੂੰ ਭੀ ਮਿਟਾਈਐ ਤੇ ਜੇ ਜਾਣੀਐ ਸਬਦਿ ਦੇ ਸਮਝਣ ਕਰ ਸੁਭ ਅਸੁਭ ਕਰਮੁ ਮਿਟ ਗਏ ਹੈਨਿ ਤੇ ਜਗਤ ਦੇ ਰਸਾ ਵਲੋ, ਅਸੁਭ ਕਰਮਾ ਵਲੋ ਰਿਦਾ ਫਿਰ ਖਲੋਤਾ ਹੈ, ਤਾ ਜਾਣੀਐ ਜੋ ਮੈਂ ਹੁਣਿ ਗਿਆਨ ਦਾ ਅਧਕਾਰੀ ਹੋਇਆ ਹੈ ; ਤਾ ਆਪਣੇ ਅਧਕਾਰ ਮੂਜਬ ਜੋ ਕਰਮ ਅੰਗੀਕਾਰੁ ਕਰੋ ਤਾਂ ਤੁਸਾਡਾ ਕਲਿਆਣੁ ਹੋਵੇਗਾ। ਕਿਉਂ ਜੋ ਗੁਰੂ ਕੀ ਬਾਣੀ ਵਿਚ ਸਭੇ ਅਧਕਾਰ ਹੈਨਿ ਤੇ ਸਿਖ ਭੀ ਸਭਨਾ ਅਧਿਕਾਰਾ ਦੇ ਹੈਨਿ। ਤਾਂ ਤੇ ਜੇ ਸੰਤ ਮਿਲਦੇ ਹੈਨਿ ਤਾ ਅਧਕਾਰ ਮੂਜਬ ਉਪਦੇਸੁ ਕਰਦੇ ਹੈਨਿ, ਨਹੀ ਤਾ ਏਸੇ ਪ੍ਰਕਾਰ ਅਧਿਕਾਰੁ ਸਮਝੇਗਾ ਤਾ ਉਸਦਾ ਕਲਿਆਣੁ ਹੋਵੇਗਾ ਤਾ ਓਨਾ ਦਾ ਉਧਾਰੁ ਅਧਕਾਰੁ ਦੇ ਸਮਝਣ ਕਰਿ ਹੋਇਆ ॥੪੮॥੫੧

ਸਾਖੀ ਹੋਰ ਚਲੀ (ਚਤੁਰ ਦਾਸ ਮੂਲਾ ਆਦਿ)

ਚਤੁਰ ਦਾਸ ਤੇ ਮੂਲਾ ਕਪੂਰ ਜਾਤ ਦੇ ਹਾੜੂ ਤੇ ਗਾੜੂ ਵਿਚ ਗੁਰੂ ਅਰਜਨੁ ਜੀ ਦੇ ਹਜ਼ੂਰ ਆਏ। ਜੋ ਜਿਤਨੇ ਸੰਤਾਂ ਸਾਧਾਂ ਦਾਂ ਉਪਦੇਸੁ ਹੈ ਜੋ ਜਾਗ੍ਰਤ ਕਰਨੀ, ਭਜਨੁ ਕਰਨਾ, ਸੁਭ ਕਰਮਾ ਦਾ ਉਦਮੁ ਕਰਨਾ : ਤੇ ਗ੍ਰਿੰਥ ਜੀ ਵਿਚ ਸਲੋਕ ਹੈ - "ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸ ਨਾਲਿ ॥ ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥" ਗਰੀਬ ਨਿਵਾਜ : ਇਸ ਬਚਨ ਦਾ ਤਾਤ ਪਰਯੁ ਇਉਂ ਜਾਣੀਦਾ ਹੈ : ਜੋ ਸੁਤਿਆ ਹੀ ਦਾਤਿ ਪ੍ਰਾਪਤ ਹੁਦੀ ਹੈ ਤਾ ਉਦਮੁ ਕਿਤੇ ਕਰਨਾ ਹੈ ਤਾ ਬਚਨੁ ਹੋਇਆ

---

129. ਵਿਅਸਨੁ ਖ ਪੋਥੀ (122/ਅ)
ਵਿਯਸਨ—ਗ ਪੋਥੀ (156/ਅ)

130. 'ਤੇ ਸੰਤ ਭੀ ਸਭਣਾ ਅਧਿਕਾਰ ਦੇ ਹੈਨ।'
—ਗ ਪੋਥੀ (157/ਅ)

ਭਾਈ ਇਸ ਦਾ ਭੀ ਦੁਇ ਪ੍ਰਕਾਰ ਤਾਤਪਰਜ ਹੈ : ਇਕ ਤਾ ਜਾਗਦੇ ਭੀ ਦਾਤ ਦੇ ਨਾਲਿ ਹੈਨਿ ਤੇ ਸੁਤਿਆ ਨੂੰ ਭੀ ਉਠਾਲਿ ਮਿਲਦੀ ਹੈ ; ਜੋ ਸਾਧ ਸੰਗਤਿ ਵਿਚ ਆਵਨਿਗੇ ਤ ਪ੍ਰਸਾਦਿ ਵਰਤੇਗਾ ਤਾ ਜਾਗਦੇ ਭੀ ਲਇਨਗੇ[131] ਤੇ ਦੂਜਾ ਕਹਿਆ ਹੈ ਜੋ ਜਾਗਦੇ ਨਹੀ ਲਹਿਦੇ[132] ਤੇ ਸੁਤਿਆ ਨੂ ਉਠਾਲ ਮਿਲਦੀ ਹੈ, ਇਸ ਦੇ ਭੀ ਦੁਇ ਅਰਥ ਹੈਨਿ। ਇਕ ਤਾ ਦੁਇ ਸੌਦਾਗਰ ਸੇ, ਓਨਾ ਸੁਣਿਆ ਭਲਕੇ ਜਹਾਜੁ ਤਰਦਾ ਹੈ, ਤਾ ਦੋਨੋ ਵਡੀ ਮਜਲ ਕਰਕੇ ਸਮੁੰਦ੍ਰ ਦੇ ਕੰਢੇ ਜਾਇ ਪ੍ਰਾਪਤਿ ਭਏ। ਇਕ ਤਾ ਵਿਚਿ ਜਹਾਜ ਦੇ ਚੜਿ ਬੈਠੇ[133] ਤੇ ਇਕ ਕੰਢੇ ਤੇ ਉਤਰ ਪਏ ਜਿਸੁ ਵੇਲੇ ਜਹਾਜੁ ਤੁਰੇਗਾ ਤੇ ਢੋਲੁ ਵਜੇਗਾ ਅਸੀ ਚੜਾਗੇ। ਤੇ ਜਹਾਜੁ ਤੁਰਿ ਪਇਆ ਓਨਾ ਢੋਲੁ ਨਾ ਸੁਣਿਆ। ਜੋ ਨਸੇ ਜਹਾਜ ਵਿਚ ਚੜੇ ਸੇ ਥਕੇ ਹੋਏ ਸੋ ਗਏ। ਪਰੁ ਵਪਾਰੀਆਂ ਓਨਾ ਨੂ ਉਠਾਲਕੇ ਸੌਦਾ ਕੀਤਾਂ ਤੇ ਜੋ ਨਹੀਂ ਸੇ ਚੜੇ ਤੇ ਕੰਢੇ ਤੇ ਜਾਗਦੇ ਰਹੇ ਸੋ ਉਹੁ ਸਖਣੇ ਹੀ ਉਠਿ ਤੁਰੇ। ਰਾਹ ਵਿਚ ਚੋਰਾਂ ਥੀ ਮੁਹਾਇ ਗਏ। ਤੈਸੇ ਜੋ ਸਾਧ ਸੰਗਤਿ ਵਿਚਿ ਆਇਕੇ ਬੈਠੇਗਾ ਤਾ ਪ੍ਰਸਾਦਿ ਭੀ ਸੁਤਿਆ ਨੂ ਭੀ ਜਗਾਇਕੇ ਮਿਲੇਗਾ, ਸਬਦੈ ਭੀ ਜਗਾਇਕੈ ਸੁਣਾਈਏਗਾ ਕੇ* ਜੋ ਆਪਣ ਘਰਿ ਜਾਗਦੇ ਬੈਠੇ ਹੈਨਿ, ਨਾ ਨਾ ਸੁਣਨਗੇ ਨ ਪ੍ਰਸਾਦਿ ਲਇਨਗੇ। ਦੂਜਾ ਵਾਹਗੁਰੂ ਦੀ ਦਾਤ ਮਨਿ ਨੀਵੇ ਵਾਲੇ ਨੂ ਪ੍ਰਾਪਤ ਹੁੰਦੀ ਹੈ ਪਰੁ ਜੋ ਥੋੜਾ ਜੇ ਸ੍ਰਵਨ ਗਿਆਨ ਕਰਕੇ ਅਭਿਮਾਨ ਸਮੇਤ ਆਪ ਨੂ ਜਾਗਦਾ ਮੰਨਦਾ ਹੈ ਤੇ ਸਭ ਕਾਰਜ ਨਿਧੜਕ ਹੋ ਕੇ ਕਰਦਾ ਹੈ, ਤੇ ਅਸੁਭ ਕਾਰਜ ਨਿਧਰਕ ਹੋ ਕੇ ਕਰਦਾ ਹੈ ਸੋ ਵਾਹਿਗੁਰੂ ਕੀ ਦਾਤ ਨੂ ਪ੍ਰਾਪਤਿ ਨਹੀ ਹੁੰਦਾ ਤੇ ਜੋ ਅਗਿਆਨੀ ਹੈ ਤੇ ਜਗਿਆਸਾ[134] ਉਸਨੂ ਹੋਈ ਹੈ ਤੇ ਨਿਤਾਪ੍ਰਤ ਸਾਧ ਸੰਗਤਿ ਵਿਚ ਜਾਇ ਬੈਠਦਾ ਹੈ ਤੇ ਅਗਿਆਨ ਦੀ ਨੀਂਦ ਗੁਰੂ ਤੇ ਸੰਤ ਉਸਦੀ ਦੂਰ ਕਰਦੇ[135] ਹੈਨਿ ਤੇ ਸਰੂਪ ਦੇ ਲਾਭ ਨੂ ਪ੍ਰਾਪਤਿ ਹੁੰਦਾ ਹੈ। ਜੈਸੇ ਵਾਪਾਰੀ ਨਿਤ ਲਾਹਾ ਖਟਦਾ ਹੈ ਤਾ ਧਨੀ ਹੋ ਜਾਦਾ ਹੈ, ਤੈਸੇ ਮਨੁ ਨੀਵਾ ਕਰਕੇ ਨਿਤ ਸਾਧ ਸੰਗਤ ਕਰਦਾ ਹੈ ਤਾ ਓਸ ਨੂ ਗਿਆਨੁ ਪ੍ਰਾਪਤਿ ਹੁਦਾ ਹੈ। ਤਾ ਉਨਾ ਦਾ ਮਨੁ ਨੀਵਾ ਤੇ ਸਾਧ ਸੰਗਤਿ ਕਰਨ ਤੇ ਉਧਾਰੁ ਹੋਇਆ ॥੪੯॥੯੦

ਸਾਖੀ ਹੋਰ ਚਲੀ (ਫਿਰਣਾ, ਜੇਠਾ, ਚੰਗਾ)

ਭਾਈ ਫਿਰਣਾ ਬਹਿਲੁ ਤੇ ਭਾਈ ਜੇਠਾ ਤੇ ਭਾਈ ਚੰਗਾ ਹਜੂਰ** ਗੁਰੂ

---

131. ਲੈਨਗੇ—ਖ ਪੋਥੀ (124/ਅ)
132. ਲੈਦੇ—ਖ ਪੋਥੀ (124/ਅ)
133. ਬੈਠਾ—ਗ ਪੋਥੀ (159/ਅ)
134. ਜਗਯਾਸਾ—ਗ ਪੋਥੀ (160/ਅ)
135. ਕਰ ਦੇਦੇ – ਖ ਪੋਥੀ (125/ਅ)

ਅਰਜਨ ਜੀ ਦੇ[136] ਆਏ ਤੇ ਅਰਦਾਸ ਕੀਤੀ ; ਜੀ ਗਰੀਜ ਨਿਵਾਜ : ਕੇਈ ਰਾਮੁ ਨਾਮੁ ਦਾ ਜਾਪ ਜਪਦੇ ਹੈਨਿ, ਕੇਈ ਓਅੰ ਜਪਦੇ ਹੈਨਿ, ਕੇਈ ਸੋਹੰ ਜਾਪ ਜਪਦੇ ਹੈਨਿ ਤੇ ਅਸਾਨੂੰ ਬਚਨੁ ਹੈ ਜੋ ਤੁਸਾਂ ਵਾਹਿਗੁਰੂ ਦਾ ਜਾਪੁ ਜਪਣਾ, ਕਿਰਪਾ ਕਰਿਕੇ ਬਚਨੁ ਹੋਵੈ ਕੋਨ ਸਾ ਨਾਮ ਜਪੀਐ ਤਾ ਬਚਨ ਹੋਇਆ ਜੈਸੈ ਨਦੀ ਤੇ ਨਾਵਾ ਜਿਤਨੀਆ ਹੈਨਿ ਸਭੇ ਪਾਰ ਉਤਾਰਨ ਵਾਲੀਆ ਹੈਨਿ, ਪਰੁ ਜੋ ਜੋ ਕਿਸੇ ਬੇੜੀ ਤੇ ਚੜਦਾ ਹੈ ਉਸ ਨੂੰ ਏਸੇ ਨਾਲਿ ਪਰੋਜਨੁ ਹੈ,[137] ਤੈਸੇ ਮਹਾਰਾਜ ਦੇ ਨਾਮੁ ਸਭੇ ਉਧਰ ਕਰਨ ਜੋਗੁ ਹੈਨ ਪਰੁ ਜੋ ਆਪ ਗੁਰਾ ਨੇ ਸਿਖਾ ਨੂੰ ਉਪਦੇਸ ਕੀਤਾ ਹੈ ਉਸ ਦਾ ਉਧਾਰ ਓਸੇ ਕਰਿਕੈ ਹੈ। ਤੁਸਾਡੇ ਵਾਸਤੇ ਗੁਰੂ ਨਾਨਕ ਜੀ ਨੇ ਨੋ ਜੁਏ ਵਾਸਦੇਉ[138] ਦਾ ਜਾਪ ਕਰਿਕੇ ਉਸਥੀ 'ਵਵਾ' ਲੀਤਾ ਹੈ ਤੇ ਨੋ ਜੁਗ ਹਰਿ ਕਾ ਜਾਪੁ ਕਰਿਕੇ ਓਸ ਥੀ 'ਹਾਹਾ' ਲੀਤਾ ਹੈ ਤੇ ਨੋ ਜੁਗ ਗੋਬਿੰਦ ਦਾ ਜਾਪੁ ਕਰਿਕੇ ਉਸ ਥੀ 'ਗਾਗਾ' ਲੀਤਾ ਹੈ ਤੇ ਨੋ ਜੁਗ ਰਾਮ ਦਾ ਜਪੁ ਕਰਕੇ ਉਸ ਥੀ 'ਰਾਰਾ' ਲੀਤਾ ਹੈ। ਏ ਚਾਰ ਅਖਰ ਅਕਠੇ[139] ਕਰਿਕੇ 'ਵਾਹਿਗੁਰੂ' ਦਾ ਜਾਪ ਕੀਤਾ ਹੈ ਤੇ ਛਤੀ ਜੁਗਾ ਦਾ ਫਲੁ ਏਨਾ ਚਹੁ ਅਖਰਾ ਵਿਚਿ ਰਖਿਆ ਹੈ। ਇਕ ਮਨਿ ਹੋਕੇ ਜੋ 'ਵਾਹਿਗੁਰੂ' ਕਾ ਜਾਪੁ ਜਪਨਗੇ ਸੋ ਉਨਾਂ ਦਾ ਜਨਮੁ ਮਰਨ ਕਟੀਐਗਾ। ਤਾ ਉਨਾ ਦਾ ਵਾਹਿਗੁਰੂ ਤੇ ਜਾਪ ਕਰਨ ਤੇ ੳੇਨਾ ਦੇ ਕੁਲਾ ਦਾ ਉਧਾਰੁ ਹੋਇਆ ॥੫੯॥

ਸਾਖੀ ਹੋਰੁ ਚਲੀ (ਵਿਸਾ, ਗੋਪੀ, ਤੁਲਸੀਆ)

ਭਾਈ ਵਿਸਾ[140] ਭਾਈ ਗੋਪੀ ਤੁਲਸੀਆ ਭਰਦੁਆਜੀ[141] ਬ੍ਰਹਮਣੁ ਤੇ ਭੀਅੜਾ ਤੇ ਭਾਈ ਗੋਇੰਦ ਘੇਈ। ਹਜੂਰ ਗੁਰੂ ਅਰਜਨ ਜੀ ਦੇ ਆਏ। ਤੇ ਅਰਦਾਸ ਕੀਤੀ ਜੋ ਜੀ ਇਕ ਥੇ ਨਾਮਦੇਵ ਦਾ ਬਚਨੁ ਹੈ। ਪਾਡੇ ਤੁਮਰਾ ਰਾਮਚੰਦੁ ਓਤੀ ਆਵਤ ਦੇਖਿਆ ਥਾ। ਰਾਵਨ ਸੇਤੀ ਸਰਬਰੁ ਹੋਈ ਘਰਿ ਕੀ ਜੋਇ ਗਵਾਈ ਥੀ। ਤੇ ਬਹੁੜੋ ਓਸੇ ਨਾਮਦੇਵ ਦਾ ਬਚਨ ਹੈ। ਦਸਰਥ ਰਾਇ ਨੰਦ ਰਾਜਾ ਮੇਰਾ ਰਾਮਚੰਦ ਪ੍ਰਣਵੈ ਨਾਮਾ ਤਤਰਸੁ ਅੰਮ੍ਰਿਤ ਪੀਜੈ। ਤਾ ਪਹਿਲਾ ਵਚਨੁ ਸੁਣਕੈ ਔਤਾਰਾ ਦੀ ਨਿੰਦਾ ਹੁੰਦੀ ਹੈ ਤੇ ਦੂਜੈ ਬਚਨ ਕਰਿਕੈ ਉਪਮਾ ਹੁੰਦੀ ਹੈ। ਕਿਉ ਕਰਿ ਸਮਝੀਐ।

ਤਾਂ ਬਚਨੁ ਹੋਇਆ ਜੋ ਇਕ ਸਰਗਣ ਦੀ ਉਪਾਸਨਾ ਹੈ। ਇਕੁ ਨਿਰਗੁਣ

---

136. ਦੇ ਪਾਸ—ਗ ਪੋਥੀ (161/ੳ)
137. ਪ੍ਰੋਜਨ—ਗ ਪੋਥੀ (161/ਅ)
138. ਵਾਸਦੇਵ—ਗ ਪੋਥੀ 162/ੳ)
139. ਇਕਠੇ—ਖ ਪੋਥੀ (127/ੳ)
140. ਵੇਸਾ—ਖ ਪੋਥੀ (127/ਅ), ਵਿਸਨਾ—ਗ ਪੋਥੀ (162/ਅ)
141. ਭਾਰਦੁਆਜ—ਗ ਪੋਥੀ (127/ਅ)

ਦੀ ਉਪਾਸਨਾ ਹੈ। ਜੈਸੇ ਸਮੁਦ੍ਰ ਕੇ ਉਪਰ ਕੰਈ ਜਾਵੇ ਤਾਂ ਕਈ ਲਹਿਰਾਂ ਓਸਦੇ ਵਿਚੋਂ ਨਿਕਲਦੀਆ ਹੈ ਤੇ ਜੇ ਨਦੀ ਤੇ ਕੋਈ ਜਾਵੇ ਤਾ ਏਹਾ ਨਦੀ ਸਮੁਦ੍ਰ ਹੈ। ਏਹਾ ਜਲਰੂਪ ਹੈ। ਤੈਸੇ ਸੋਈ ਮਹਾਂਰਾਂਜ ਅਉਤਾਰ ਹੋ ਵਰਤੇ[1.2] ਹੈਨ। [142]ਜੋਈ ਸਤਿ ਚਿਤਿ ਆਨੰਦ ਰੂਪੀ ਹੋ ਕੇ ਸਭਸ ਨੂ ਸਤਾ ਦੇ ਰਹੇ ਹੈਨਿ। ਬਹੁੜੇ** ਪੰਡਤ ਲੋਕ ਜੋ ਗਿਆਨ ਥੀ ਰਹਿਤਿ ਹੈਨਿ ਤੇ ਸਰਗੁਣ ਦੀ ਪੂਜਾ ਕਰਦੇ ਹੈਨਿ ਤੇ ਸਾਧ ਸੰਤਾਂ ਦੇ ਨਲਿ ਦੁਵੈਖ ਕਰਦੇ ਹੈਨ ਤਾਂ ਉਨਾਂ ਦੇ ਪੁਰਬਾਇ ਕਰਿਕੈ ਕਹਿਆ ਹੈ। ਜੋ ਜੋ ਦੇਹਧਾਰੇ ਦਾ ਧਰਮੁ ਹੈ। ਜੋ ਦੁਖ ਸੁਖ ਹੁੰਦਾ ਹੈ। ਪਰੁ ਗਿਆਨੀ ਜੇਹਾ ਸਰੀਰ ਝੂਠ ਜਾਣਦੇ ਹੈਨਿ ਤੇਹਾ ਦੁਖ ਸੁਖ ਝੂਠ ਜਾਣਦੇ ਹੈਨਿ। ਏਕ ਲੱਖ ਦੇ ਉਪਾਸਕ ਹੈਨ, ਇਕ ਵ੍ਹਾਰ ਦੇ ਉਪਾਸਕ ਹੈਨਿ। ਅਲਖ[143] ਦੇ ਉਪਾਸਕ ਸਭਸ ਵਿਚ ਅਕਾਲ ਪੁਰਖ ਦੀ ਸਤਿਆ ਜਾਣਦੇ ਹੈਨਿ। ਕਿਸੇ ਨਾਲ ਵੈਰ ਵਿਰੋਧ ਕਹੀ ਕਰਦੇ, ਤੇ ਵਾਰ ਦੇ ਉਪਾਸਕ ਕਿਸਨ ਦੇ ਉਪਾਸਕੁ ਰਾਮ ਦੁਵੈਖ ਕਰਦੇ ਹੈਨਿ। ਤੇ ਰਾਮ ਦੇ ਉਪਾਸਕ ਕਿਸਨ ਨਾਲ ਦੁਵੈਖ ਕਰਦੇ ਹੈਨਿ। ਤੁਸਾ ਅਲਖ ਦਾ ਉਪਾਸਕ ਹੋਵਣਾ ਤੇ ਨਿਰਵੈਰ ਹੋਵਣਾ ਤਾ ਉਨਾ ਦਾ ਉਧਾਰ ਏਸੇ ਕਰਕੇ ਹੋਇਆ ॥੫੭॥

(ਪਉੜੀ ੨੧)

ਕਾਲੂ ਚਾਊ ਬੰਮੀਆ ਮੂਲੇ ਨੋ ਗੁਰ ਸਬਦ ਪਿਆਰਾ।
ਹੇਮਾ ਵਿਚਿ ਕਪਾਹੀਆ ਗੋਬਿੰਦੁ ਘੇਈ ਗੁਰ ਨਿਸਤ ਰਾ।
ਭਿਖਾ ਟੋਡਾ ਭਟ ਦੁਇ ਧਾਰੂ ਸੂਦ ਮਹਲ ਤਿਸੁ ਭਾਰਾ।
ਗੁਰਮੁਖਿ ਰਾਮੂ ਕੋਹਲੀ ਨਾਲਿ ਨਿਹਾਲੂ ਸੇਵਕੁ ਸਾਰਾ
ਛਜੂ ਭਲਾ ਜਾਣੀਐ ਮਾਈ ਦਿਤਾ ਸਾਧੂ ਵਿਚਾਰਾ।
ਤੁਲਸਾ ਵਹੁਰਾ ਭਗਤ ਹੈ ਦਾਮੋਦਰ ਆਕੁਲ ਬਲਿਹਾਰਾ।
ਭਾਨ ਆਵਲ ਵਿਗਹਮਲੁ ਬੁਧੂ ਛੀਬਾ ਗੁਰ ਦਰਬਾਰਾ।
ਸੁਲਤਾਨਪੁਰਿ ਭਗਤਿ ਭੰਡਾਰਾ ॥੨੧॥

ਸਾਖੀ ਹੋਰ ਚਲੀ (ਚਾਊ, ਬੰਮੀ ਆਦਿ)

ਸੁਲਤਾਨ ਪੁਰ ਦੀ ਵਾਸੀ ਦੇ ਸਿਖ ਕਾਲੂ ਤੇ ਚਾਊ ਤੇ ਬੰਮੀ ਮੂਲਾ ਤੇ ਭਾਈ ਹੇਮਾ ਕਪਾਹੀ ਤੇ ਭਾਈ ਗੋਇੰਦ ਘੇਈ ਤੇ ਭਿਖਾ ਟੋਡਾ ਭਟੂ ਤੇ ਭਾਈ ਧਾਰੋ ਸੁਰਮਾ** ਤੇ

---

142. ਵਰਤਦਾ ਹੈ—ਗ ਪੋਥੀ (163/ਅ)
143. ਲਖ—ਖ ਪੋਥੀ (128/ਅ)

ਭਾਈ ਰਾਮੂ ਸੂਰਮਾ ਕੋਹਲੀ ਤੇ ਭਾਈ ਨਿਹਾਲੂ ਤੇ ਭਾਈ ਛਜੂ ਭਲਾ ਤੇ ਸਾਈ ਦਿਤਾ ਸਾਧ ਤੇ ਭਾਈ ਤੁਲਸਾ ਵਹੁਰਾ ਤੇ ਭਾਈ ਦਮੋਦਰ ਤੇ ਭਾਈ ਆਕੁਲੁ ਤੇ ਭਾਈ ਭਾਨੋ ਆਵਲੁ ਵਿਗਹਮਲੁ ਬੁਧੋ ਛੀਬਾ ਹੋਰੁ ਸਭ ਵਾਸੀ ਸੁਲਤਾਨਪੁਰ ਦੇ ਗੁਰੂ ਅਰਜਨ ਜੀ[144] ਦੇ ਹਜੂਰਿ[144] ਆਏ, ਤੇ ਅਰਦਾਸ ਕੀਤੀ : ਅਸੀ ਤੀਸਰੀ ਪਾਤਿਸਾਹੀ ਦੇ ਸਿਖ ਹੋਏ ਹਾ ਅਸਾਨੁ ਬਚਨੁ ਹੋਇਆ ਤੁਸਾ ਧਰਮ ਦੀ ਕਿਰਤ[145] ਕਰਿਕੇ ਸਿਖਾ[145] ਦੀ ਸੇਵਾ ਕਰਨੀ ਤੇ ਮਨੁ ਨੀਵਾਂ ਕਰਨਾ ਤੇ ਮਿਠਾ ਬੋਲਣਾ, ਤੇ ਪਿਛਲੀ ਰਾਤ ਇਸਨਾਨ ਕਰਿਕੇ ਤੇ ਸਬਦੁ ਪੜਨਾ, ਝੁਲਾਂਘੇ ਗ੍ਰਿਥ ਜੀ ਦੀ ਬਾਣੀ** ਪੜਿਕੇ ਕਿਰਤਿ ਨੂ ਲਗਣਾ ਸੋ ਅਸੀ ਏਸੇ ਪਰਕਾਰ ਵਰਤਦੇ ਹਾਂ ਪਰ ਅਸਾਡੇ ਮਨ ਨੂ ਸਾਂਤਿ ਨਹੀ ਆਵਦੀ। ਤੁਸੀ ਕਿਰਪਾ ਕਰਕੇ ਐਸਾ ਉਪਦੇਸ ਕਰਉ[146] ਜੋ ਅਸਾਡੇ ਮਨ ਨੂ ਸਾਂਤਿ ਆਵੇ। ਤਾ** ਬਚਨੁ ਹੋਇਆ : ਭਾਈ ਜੋ ਲਗੁ ਤੁਸੀ ਰਾਜਸੀ ਤਾਮਸੀ ਗੁਣਾ ਨੂ ਤਿਆਗੁ ਨ ਕਰੋ, ਤੇ ਸਾਤਕੀ ਗੁਣਾ ਨੂ ਵਰਤਾਵੋ ਨਹੀ ਤੋ ਲਗ ਤੁਸਾਨੁ ਸਾਤਿ ਕਿਉ ਕਰਿ ਆਵੇ। ਤਾ ਉਨਾ ਅਰਦਾਸ ਕੀਤੀ : ਜੀ ਸਚੇ ਪਾਤਿਸਾਹਿ : ਅਸੀ ਗੁਣਾ ਦੀ ਪ੍ਰੀਖਿਆ ਕਿਉਂ ਕਰਿ ਸਮਝੀਐ ਤਾ ਬਚਨੁ ਹੋਆ : ਜੋ ਹਿੰਸਾ ਔਰ ਕ੍ਰੋਧ ਕਰਦੇ ਹੈਨਿ ਸੋ ਤਾਮਸੀ ਹੈਨਿ। **ਅਰੋ ਜੋ** ਲੋਭ ਤੇ ਅਭਿਮਾਨੁ ਕਰਤੇ ਹੈਨਿ ਸੋ ਰਾਜਸੀ ਹਨਿ। ਅਰੁ ਜੋ ਨਿੰਮ੍ਰਤਾ ਔਰ ਮਿਠਾ ਬੋਲਣਾ ਕਰਦੇ ਹੈਨਿ ਸੋ ਸਾਤਕੀ ਹੈਨਿ। ਤਾਂ ਓਨਾਂ ਪੁਛਿਆ : ਏਹਿ ਤ੍ਰੈ ਗੁਣ ਕੌਨ ਸੇ ਅਹਾਰ ਥੀ ਉਤਪਤਿ ਹੁੰਦੇ ਹੈਨਿ[147] ਤਾ ਬਚਨੁ ਹੋਇਆ : ਤਾਮਸੀ ਗੁਣ ਬਾਸੀ ਅਹਾਰ ਖਾਵਣ ਕਰਿ ਤੇ ਬਹੁਤੇ ਸਵਣੇ ਕਰਿ ਅਰੁ ਮੈਲੇ ਭੇਸ ਕਰਿ ਅਰੁ ਨਿੰਦਾ ਕਰਿ ਹੁਦਾ ਹੈ। ਅਰ ਰਾਜਸੀ ਗੁਣ** ਮਿਠੇ ਔਰ[148] ਸਲੂਣੇ ਖਾਵਣੇ ਕਰਿ ਹੁੰਦਾ ਹੈ। ਇਸਤ੍ਰੀਆਂ ਦੇ ਭੋਗ ਕਰ, ਅਰੁ** ਆਪ ਨੂ ਚੰਗਾ ਕਹਾਵਣ ਕਰਿ ਹੁੰਦਾ ਹੈ। ਅਰੁ ਸਾਤਕੀ ਗੁਣਿ ਇਸਨਾਨ ਕਰਿ, ਦਾਲ ਚਾਵਲ, ਖਿਚੜੀ, ਅਲਪ ਅਹਾਰ ਕਰਿ, ਬਸਤ੍ਰਿ ਉਜਲ ਰਖਣਿ** ਕਰ ਹੁੰਦਾ ਹੈ। ਏਨਾ ਦੀ ਏਹ ਪਰੀਖਿਆ ਹੈ ਜੇ ਸਬਦ ਦੇ ਸਨਮੁਖ ਨੇਤ੍ਰ ਤੇ ਸ੍ਰਵਨ ਰਖੀਐ ਜੇ ਤਾ ਜਿਉਂ ਦੀ ਤਿਉ ਸਮਝਿ ਆਵੈ ਤੇ ਮਨੁ ਡੋਲੇ ਨਹੀ ਤਾ ਸਾਤਕੀ ਗੁਣ ਜਾਣੀਏ ਤੇ ਜੇ ਮਨੁ ਕਿਸੇ ਸਮੇ ਠਹਿਰਾਵੈ ਕਿਸੇ ਸਮੇ ਡੋਲਿ ਜਾਵੇ ਤਾ ਰਾਜਸੀ ਗੁਣ ਹੈ।[149] ਜੇ ਸਦਾ ਡੋਲਿਆ ਰਹੇ, ਸਮਝੇ ਕੁਛ ਨਹੀ ਏ ਤਾਮਸੀ ਗੁਣ ਹੈ। ਏਕਾਗਾਰ ਬ੍ਰਿਤਿ ਸਾਤਕੀ ਕਰ ਹੁੰਦੀ ਹੈ, ਤਾਂ ਗਿਆਨ

---

144. ਦੀ ਸਰਨਿ—ਗ ਪੋਥੀ (165/ਅ)
145. ਕਰਨੀ ਸੰਤਾਂ—ਗ ਪੋਥੀ (166/ੳ)
146. ਕਰੋ – ਗ ਪੋਥੀ (166/ਅ)
147. ਹੋਦੇ ਗ ਪੋਥੀ (167/ੳ)
148. ਅਰੁ ਖ ਪੋਥੀ (131/ੳ)
149. ਜਾਣੀਐ—ਗ ਪੋਥੀ (168/ੳ)

ਪ੍ਰਾਪਤਿ ਹੁੰਦਾ ਹੈ । ਭਾਈ ਧਾਰੋ : ਇਕ ਸੂਰਮੇ ਬਾਹਰ ਦੇ ਵੈਰੀਆਂ ਨੂ ਜਿਤਦੇ ਹੈਨਿ, ਇਕ ਮਨ ਰੂਪੀ ਵੈਰੀ ਨੂੰ ਜਿਤਦੇ ਹੈ, ਜੋ ਬਾਹਿਰ ਦੇ ਵੈਰਿਆ ਨੂ ਜਿਤਦੇ ਹੈਨਿ ਓਨਾ ਦਾ ਜਸੁ ਢਾਢੀ ਗਾਵਦੇ ਹੈਨਿ, ਜੋ ਮਨਿ ਰੂਪੀ ਵੈਰੀ ਨੂ ਜਿਤਦੇ ਹੈਨਿ ਓਨਾ ਦਾ ਜਸੁ ਸੰਤ ਗਾਵਦੇ ਹੈਨਿ ।

ਭਾਈ ਸਾਈ ਦਿਤਾ ; ਸਾਧ ਓਹੁ ਹੈਨਿ ਜੋ ਇੰਦ੍ਰੀਆ ਨੂ ਸਾਧੇ । ਭਾਈ ਤੁਲਸਾ ! ਭਗਤਿ ਸੋ ਹੈ ਜਿਸ ਦਾ ਸੁਆਸ ਰਾਮ ਨਾਮ ਬਿਨ ਬਿਰਥਾ ਨ ਜਾਵੇ । ਤੁਸਾ ਸਾਤਕੀ ਗੁਣ ਵਿਚ ਵਰਤਣਾ, ਤੁਸਾ ਨੂ ਸਾਤਿ ਆਵੈਗੀ । ਪਿਛਲੀ ਰਾਤਿ ਜਗਤ ਤੇ ਮਹਾ ਮੋਹ ਦਾ ਜਾਲੁ ਪਤ੍ਰੇਦਾ[150] ਹੈ ਤੇ ਵਾਹਗੁਰੂ ਦੇ ਸਿਖ ਜਾਣਦੇ ਹੈਨਿ ਤੇ ਆਪਣੇ ਦੇਸ ਵਿਚਿ ਕੋਈ ਥੁੜਿਆ ਹੋਇਆ ਅੰਨਿ ਬਸਤ੍ਰ ਕਿਸੇ ਕਾਮਨਾ ਦਾ ਆਵੈ, ਤਾਂ ਉਸ ਦੀ ਕਾਮਨਾ ਇਕਿ ਪੂਰੀ ਕਰਿ ਸਕੋ ਤਾ ਇਕਸ ਹੀ ਪੂਰੀ ਕਰਿ ਦੇਵਣੀ[151], ਨਹੀ ਤਾ ਸਭਣਾ ਮਿਲਿ ਕੇ ਅਰਦਾਸ ਕਰਕੇ ਉਸ ਦੀ ਕਾਮਣਾ ਪੂਰੀ ਕਰਿ ਦੇਵਣੀ । ਜੋ ਸਾਧ ਸੰਗਤਿ ਇੰਦ੍ਰ ਦੀ ਬਰਖਾ ਨਿਆਈ ਨੀਵੀ ਹੋਇਕੈ ਵਰਖਾ ਕਰਦੀ ਹੈ, ਤਾ ਸਭ ਕਾਮਨਾ ਪੂਰੀਆ ਹੁੰਦੀਆ ਹੈਨਿ ਤੇ ਦੁਇ ਵੇਲੇ ਤਿਨਿ ਵੇਲੇ ਸਭਣਾ ਧਰਮਸਾਲਾ[152] ਆਵਣਾ ਤੇ** ਵੈਸਾਖੀ ਤੇ ਦੀਪ ਮਾਲਾ** ਹਜੂਰ ਦਰਸ਼ਨ** ਨੂ ਆਵਣਾ । ਅੰਮ੍ਰਿਤਸਰ ਜੀ ਦਾ ਇਸਨਾਨੁ ਕਰਨਾ ਤੇ ਗੁਰੂ ਕਾ ਦਰਸਨੁ ਕਰਨਾ । ਸੁਲਤਾਨਪੁਰ ਮੇਰਾ[153] ਭਗਤਿ ਭੰਡਾਰੁ ਹੈ ।[153] ॥੫੨॥

ਪਉੜੀ ।੨੨।

(ਮਸੰਦ ਸਿਖ)

ਦੀਪਕ ਦੀਪਾ ਕਾਸਰਾ ਗੁਰੂ ਦੁਆਰੇ ਹੁਕਮੀ ਬੰਦਾ ।
ਪਟੀ ਅੰਦਰਿ ਚਉਧਰੀ ਢਿਲੋ ਲਾਲੁ ਲੰਗਾਹੁ ਸੁਹੰਦਾ ।
ਅਜਬੁ ਅਜਾਇਬੁ ਸੰਢਿਆ ਉਮਰਸਾਹੁ ਗੁਰ ਸੇਵ ਕਰੰਦਾ ।
ਪੈੜਾ ਛਜਲੁ ਜਾਣੀਐ ਕੰਦੂ ਸੰਘਰੁ ਮਿਲੇ ਹਸੰਦਾ ।
ਪੁਤੁ ਸਪਤੁ ਕਪੂਰਿ ਦੇਉ ਸਿਖੈ ਮਿਲਿਆ ਮਨਿ ਵਿਗਸੰਦਾ ।
ਸੰਮਣੁ ਹੈ ਸਾਹਬਾਜਪੁਰਿ ਗੁਰ ਸਿਖਾਂ ਦੀ ਸਾਰ ਲਹੰਦਾ ।
ਜੋਧਾ ਜਲੋ ਤੁਲਸ ਪੁਰਿ ਮੋਹਣ ਆਲਮੁਗੰਜਿ ਰਹੰਦਾ ।
ਗੁਰਮੁਖਿ ਵਡਿਆਂ ਵਡੇ ਮਸੰਦਾ ।੨੨।

---

150. ਪੌਦਾ—ਗ ਪੋਥੀ (168/ਅ)
151. ਦੇਣੀ—ਗ ਪੋਥੀ 168/ਅ)
152. ਧਰਮਸਾਲਿ—ਖ ਪੋਥੀ (132/ਅ)
153. ਭੰਡਾਰ ਭਗਤ ਦਾ ਹੈ- ਗ ਪੋਥੀ (169/ੳ)

### ਸਾਖੀ ਹੋਰ ਚਲੀ (ਭਾਈ ਦੀਪ ਕਾਸਰਾ)

ਭਾਈ ਦੀਪਾ ਕਾਸਰਾ ਗੁਰੂ ਅਰਜਨ ਜੀ ਦੇ ਹਜ਼ੂਰ ਸਦਾ ਰਹੇ ਤੇ ਗੁਰਾਂ ਦੀ ਸੇਵਾ ਟਹਿਲ ਕਰੇ ਤੇ ਜੋ ਹਜ਼ੂਰ ਹੋਵਨਿ ਓਨਾ ਦੀ ਟਹਿਲ ਕਰੇ ।[154] ਜੋ ਸਿਖ ਦਰਸਨ ਨੂ ਆਵਨਿ ਤਿਨਾ ਦੇ ਕਾਰਨ ਛਤੀ ਅੰਮ੍ਰਿਤ ਉਤਮ ਪਰਸਾਦ ਰੀਝ ਨਾਲ ਛਕਾਵੈ ਤੇ ਆਪਿ ਓਨਾ ਨੂੰ ਲੈਕੇ** ਆਵੇ ਤੇ ਸਿਖਾ ਦੇ ਪੈਰ ਝਾਵੇਂ ਨਾਲਿ ਗਰਮਿ ਪਾਣੀ[155] ਨਾਲਿ ਧੋਵੇ ਤੇ ਥਕੇ ਸਿਖ[156] ਨੂ ਚਾਪੀ ਕਰੇ ਤੇ ਨੰਗੇ ਨੂ[157] ਚੁਪ ਕੀਤਾ ਬਸਤਰ ਉਪਰਿ** ਪਾ ਜਾਵੈ, ਤੇ ਸਬਦ ਦੀ ਚਰਚਾ ਕਰੈ । ਬਚਨੁ ਹੋਇਆ ਜੈਸੇ ਦੀਪਕ ਪ੍ਰਕਾਸੇ ਹੋਏ ਸੇ ਹੋਰੁ ਦੀਪਕ ਪ੍ਰਕਾਸ ਤੇ ਹੈਨਿ ਤੇ ਅੰਧਕਾਰ ਦੂਰ ਹੋ ਜਾਂਦਾ ਹੈ ਤੈਸੇ ਮੈ ਭਾਈ ਦੀਪੈ ਨੂੰ ਗਿਆਨ ਦਾ ਦੀਪਕ⁰ ਪਰਗਾਸਿ[158] ਕੀਤਾ ਹੈ, ਜੋ ਇਸ ਨੂ ਮਿਲੇਗਾ ਓਸ ਦੇ ਵਿਚ ਗਿਆਨੁ ਪ੍ਰਗਾਸੇਗਾ ॥ਪ੩॥

### ਸਾਖੀ ਹੋਰ ਚਲੀ (ਭਾਈ ਲਾਲ, ਲੰਗਾਹ)

ਭਾਈ ਲਾਲੂ ਤੇ ਲੰਗਾਹ ਚੋਧਰੀ ਪਟੀ ਦੇ ਜਾਤ** ਦੇ ਢਿਲੋਂ ਹੀ ਸਨ । ਗੁਰੂ ਅਰਜਨ ਜੀ ਦੇ ਹਜ਼ੂਰ ਆਏ । ਤਬ ਅੰਮ੍ਰਿਤਸਰ ਤਯਾਰੁ ਹੁੰਦਾ ਸੀ, ਤਾਂ ਓਨਾ ਆਪਣੀ ਪ੍ਰੀਤਿ ਨਾਲਿ ਸਾਥ ਹੀ ਮਾਇਆ ਲਾਵਨਿ, [159]ਸਾਥ ਹੀ[159] ਆਪ ਸਰੀਰ ਕਰਕੇ ਕਾਰ ਦੀ ਸੇਵਾ ਕਰਨ । ਬਚਨੁ ਹੋਇਆ ਜੋ ਇਕ ਪੋਟ ਕਾਰ[160] ਦੀ ਕਢੇਗਾ ਓਸਦਾ ਉਧਾਰੁ ਹੋਵੇਗਾ ਜੋ ਗਡਿ ਮਾਤ੍ਰ ਕਾ ਕਾਰ ਕਢੇਗਾ ਤਿਸਦੇ ਪਿਛੇ ਸਭ ਕੁਲਾ ਦਾ ਉਧਾਰੁ ਹੋਵੇਗਾ । ਜੋ ਪਉੜੀਆ ਦੇ ਉਸਾਰਣ ਦਾ ਉਦਮ ਕਰੇਗਾ, ਓਸਦੀ ਗੁਰਾਂ ਦੇ ਦਰਬਾਰ ਅਬਿਚਲਿ ਨੀਵ ਉਸਰੇਗੀ । ਏਹੁ ਅੰਮ੍ਰਿਤਸਰੁ ਮੈ ਮਾਨਸਰੋਵਰ ਕੀਤਾ ਹੈ ਤੇ ਹਰਿਮੰਦਰ ਜੀ ਮੈ ਜਹਾਜੁ ਕੀਤਾ ਹੈ । ਜੋ ਇਸਨਾਨੁ ਕਰੇਗਾ ਓਸਦੇ ਪਿਛਲੇ ਪਾਪ ਕਟੀਅਨਗੇ[161] ਤੇ ਜੋ ਸਬਦ ਨੂ ਸੁਣਕੇ ਮੰਨਿ ਵਿਚ ਵਸਾਏਗਾ ਓਸ ਦੀ ਅਗੈ ਪਾਪਾਂ ਦੀ ਸਰਧਾ ਹਟਿ ਜਾਵੇਗੀ, ਤੇ ਗਿਆਨ ਨੂ ਪ੍ਰਾਪਤਿ ਹੋ ਕੇ ਜੀਵਣੁ ਮੁਕਤਿ [162]ਹੋ ਵਰਤੇਗਾ ।[162] ਭਾਈ ਲਾਲ ਤੇ ਲੰਗਾਹ ਢਿਲੋਂ

---

154. ਸੰਤਾਂ ਦੀ ਸਿਖਾਂ ਦੀ ਟਹਿਲ ਪ੍ਰੀਤ ਕਰੇ—ਗ ਪੋਥੀ (170/ੳ)
155. ਗ ਪੋਥੀ (120/ਅ) ਇਸ ਥਾਂ='ਪਾਣੀ' ਸ਼ਬਦ ਤੋਂ ਅੱਗੇ 'ਕਰੇ ਚੱਰਨ ਧੋਣੇ' ਵਾਕੰਸ਼ ਹੈ ।
156. ਸੰਤ ਗ ਪੋਥੀ (170/ਅ)
157. ਉਪਰ ਗ ਪੋਥੀ (170/ਅ)
158. ਪ੍ਰਕਾਸ—ਖ ਪੋਥੀ (133/ਅ)
159. ਨਾਲੇ—ਗ ਪੋਥੀ (171/ੳ)
160. ਭਾਰ ਦੀ—ਗ ਪੋਥੀ (171/ੳ)
161. ਕਟੀਏਗੇ—ਗ ਪੋਥੀ (171/ਅ)
162. ਹੋਵੇਗਾ - ਗ ਪੋਥੀ (171/ਅ)

ਹੋਰ ਸਭ ਮਸੰਦਾ ਤੇ ਸਭਣਾ ਦੇਸਾਂ ਦੇ ਸਿਖ ਜਿਸ ਜਿਸ ਉਦਮ ਕੀਤਾ ਤਿਸਦਾ ਉਧਾਰੁ ਹੋਇਆ। ਤਾ ਬਚਨੁ ਹੋਇਆ : ਤੇਰੇ ਉਦਮ ਕਰੇਦਿਆ ਮਨੁ ਨਿਰਮਲ ਹੋਆ। ਤੇਰੇ ਹਰਿ ਮਾਰਗ ਚਲਤਿਆ ਭਰਮੁ ਸਗਲਾ ਖੋਇਆ ॥ ਨਾਮੁ ਨਿਧਾਨੁ, ਸਤਿਗੁਰੂ ਦਿੜਾਇਆ ਮਿਟਿ ਗਏ ਸਗਲੇ ਰੋਗਾ ਜੀਉ।

ਤਿਸਦਾ ਵੀਚਾਰ---

ਜੋ ਅੰਮ੍ਰਿਤਸਰ ਜੀ ਦੇ ਮਾਰਗ ਤੁਰ ਆਵਨਿ ਅਥਵਾ ਬਣਾਵਣ ਦਾ ਉਦਮੁ ਕਰਨਿਗੇ ਤਾ ਓਨਾ ਦੇ ਅੰਤਹਕਰਣ ਸੁਧ ਹੋਵਨਿਗੇ। ਤੇ ਜੋ ਗੁਰੂ ਕੇ ਮਾਰਗਿ ਅੰਮ੍ਰਿਤਸਰ ਦੇ ਤੁਰ ਆਵਨ ਦਾ ਅਥਵਾ ਗੁਰਾ ਕੇ ਵਚਨਾ ਉਪ੍ਰ ਤੁਰਨ ਦਾ ਉਧਮੁ ਕਰਨਗੇ, ਤਾ ਓਨਾਂ ਦਾ ਭਰਮੁ ਦੂਰ ਹੋਵੇਗਾ। ਬਹੋੜੋ** ਵਾਹਗੁਰੂ ਕਾ ਨਾਮੁ ਸਭਣਾ ਨਿਧਾ ਦਾ ਘਰੁ ਹੈ, ਹੋਰੁ ਨਿਧਾ ਏਥੇ ਹੀ ਰਹਿੰਦੀਆ ਹੈਨਿ ਤੇ ਏਹ ਨਾਮੁ ਜੀਉ ਕੇ ਨਾਲ ਨਿਭਦਾ[163] ਹੈ, ਸੁ ਏਹ ਸਤਿਗੁਰਾ ਤੇ ਪਾਈਦਾ ਹੈ ਤਾ ਤੇ ਅਗਿਆਨ ਰੂਪੀ ਰੋਗ ਮਿਟ ਜਾਂਦਾ ਹੈ ਸੋਗੁ ਭੀ ਦੂਰ ਹੁੰਦਾ ਹੈ ॥੫੪॥

ਸਾਖੀ ਹੋਰ ਚਲੀ (ਅਜਬ, ਅਜਾਇਬ, ਉਮਰਸਾਹ)

ਅਜਬੁ ਤੇ ਅਜਾਇਬੁ ਤੇ ਉਮਰ ਸਾਹ ਸਭੇ ਸੰਘੇ ਮਸੰਦ ਹੈਸਨਿ ਤੇ ਗੁਰੂ ਦੁਆਰੇ ਸੇਵਾ ਕਰਦੇ ਸਿਨਿ ਤੇ ਅੰਮ੍ਰਿਤਸਰ ਦੀ ਭੀ ਕਾਰ ਕਰਦੇ ਸਨਿ ਜੋ ਗੁਰੂ ਕੀ ਕੌਡੀ ਹੋਵੇ ਸੋ ਹਜੂਰ ਪਹੁਚਾਇਨਿ। ਤੇ ਜੋ ਸਿਖ ਓਨਾ ਦੀ ਸੇਵਾ ਕਰਨ ਓਸ ਨਾਲ ਗੁਜਰਾਨ ਕਰਨ। ਇਕ ਦਿਨ ਸਾਹਿਬੁ ਪੁਛਿਆ : ਤੁਸੀਂ ਗੁਰੂ ਕੀ ਕੌਡੀ ਕੀਕਰਿ ਜਾਣਦੇ ਹੋ ? ਤਾਂ ਓਨਾ ਕਹਿਆ : ਜੈਸੇ ਸਿਵ ਨਿਰਮਾਇਲ, ਜੈਸੇ ਵ੍ਰਿਖ ਤੈਸੇ ਜਾਣਦੇ ਹਾ। ਤਾ** ਬਚਨੁ ਹੋਇਆ : ਏਸੇ ਕਰ ਤੁਸਾਡਾ ਉਧਾਰੁ ਹੋਵੇਗਾ।

ਇਕ ਦਿਨ ਓਨਾ ਅਰਦਾਸ ਕੀਤੀ : ਜੀ ਗਰੀਬ ਨਿਵਾਜ : ਤੇਰਾ ਜੋ ਬਚਨੁ ਹੈ "ਪ੍ਰਭੁ ਭਾਵੈ ਬਿਨੁ ਸਾਸ ਤੇ ਰਾਖੈ ॥

ਪ੍ਰਭੁ ਭਾਵੈ ਤਾ ਹਰਿ ਗੁਣ ਭਾਖੈ" ਗਰੀਬ ਨਿਵਾਜ : ਸਾਸਾ ਬੀ ਬਿਨਾ ਤਾ ਕੋਈ ਰਹਿ ਨਹੀ ਸਕਿਆ। ਇਕ **ਸੁਣਿਆ ਹੈ** ਜੋ ਭੀਖਮ ਪਿਤਾਮਾ ਸਾਤਲ ਦਾ ਪੁਤ੍ਰ ਸੀ ਤੇ** ਓਸ ਨੂ ਪਿਤਾ ਦਾ ਵਰੁ ਸੀ, ਓਹ ਸੁਛੰਦ ਮ੍ਰਿਤ ਸੀ, ਜਿਸ ਸਮੇਂ ਉਸ ਦੇ ਪ੍ਰਾਣਾ ਦਾ ਅੰਤੁ ਹੋਇਆ ਹੈਸੀ ਤਾ ਸੂਰਜੁ ਦਖਣਾਣੇ[164] ਹੈਸੀ। ਓਸ ਸੂਰਜ ਉਤਰਾਣੇ ਜਾਦਿਆ ਤੀਕਰ ਪ੍ਰਾਣਿ ਰਖੇ ਤੇ ਸਭਣਾ ਪਾਡਵਾਂ ਨੂ ਧਰਮ ਦਾ ਉਪਦੇਸ ਕੀਤਾ ਸੋ ਭੀ ਤਾਂ ਪ੍ਰਾਣ ਓਸਦੇ ਵਿਚ ਹੈਸਨਿ। ਤੁਸੀ ਕਿਰਪਾ ਕਰਿ ਕੇ ਕਹੋ ਜੋ ਬਿਨਾ ਸਾਸਾ ਬੀ ਕੌਨੁ ਜੀਵਦਾ ਹੈ ? ਤਾ** ਬਚਨੁ ਹੋਇਆ ; ਏਹੁ ਸਮਰਥਤਾ ਈਸਰ ਦੀ ਵਰਨੀ ਹੈ। ਜੈਸੇ

---

163. ਨਿਭਣਾ--ਗ ਪੋਥੀ (172/ਅ)
164. ਦਖਨਾਣੇ—ਗ ਪੋਥੀ (173/ਅ)

ਪਰਬਤ ਦੇ ਰੁਖ ਸਾਸਾ ਬਿਨਾ ਹੀ ਵਰਧਮਾਨੁ[165] ਹੋਤੇ ਹੈਨਿ ਤੇ ਬਾਲਕ ਮਾਤਾ ਦੇ ਗਰਭ ਵਿਚ ਛਿਇ ਮਹੀਨੇ ਵਰਧਦਾ[166] ਜਾਂਦਾ ਹੈ ਤੇ ਛਿਵੇਂ ਮਹੀਨੇ ਉਸ ਵਿਚ ਸੁਆਸ[167] ਪੌਂਦਾ ਹੈ ਤਾ** ਐਸਾ ਈਸਰੁ ਸਮਰਥੁ ਹੈ। ਤੇ ਦੂਜਾ ਏਹੁ ਅਰਥੁ ਹੈ, ਸਵਾਸ ਉਹੋ ਸਫਲਿ ਹੈਨਿ ਜੋ ਵਾਹਿਗੁਰੂ ਦੇ ਗੁਣ ਗਾਂਵਦੇ ਹੈਨਿ। ਹੋਰੁ ਸਾਸ ਐਸੇ ਹੈਨਿ ਜੈਸੇ ਠਠਿਆਰਾ ਲੁਹਾਰਾ[168] ਦੀਆ ਖਲਾਂ ਹੁੰਦੀਆ ਹੈਨਿ। ਤੁਸਾ ਭੀ ਵਾਹਗੁਰੂ ਦੇ ਭਜਨ ਬਿਨਾ ਸੁਆਸ ਨਹੀ ਬੀਤਾਵਣੇ ਤੁਸਾਡਾ ਉਧਾਰੁ ਏਸੇ ਕਰਿ ਹੋਵੇਗਾ ॥੫੯॥

ਸਾਖੀ ਹੋਰ ਚਲੀ (ਭਾਈ ਪੈੜਾ ਸੰਘਰ)

ਭਾਈ ਪੈੜਾ ਛਜਲੁ ਜਾਤ ਦਾ ਤੇ ਕੰਦੂ ਜਾਤ ਦਾ ਸੰਘਰੁ ਗੁਰੂ ਅਰਜਨ ਜੀ ਦੀ ਸਰਨ ਆਏ : [169]ਜੋ ਕਿਤੇ ਕਰਿ ਅਸਾਡਾ ਉਧਾਰੁ ਹੋਵੇ[169] ਤਾ ਬਚਨੁ ਹੋਇਆ : ਜੋ ਅੰਮ੍ਰਿਤਸਰ ਦਾ ਇਸਨਾਨੁ ਕੀਤਾ ਕਰੋ ਤੇ ਸਬਦ** ਦਾ ਵੀਚਾਰੁ ਕੀਤਾ ਕਰੋ,** ਤੇ ਸਿਖਾ ਦੀ ਟਹਿਲ ਕੀਤਾ ਕਰੋ। ਏਹੁ** ਅੰਮ੍ਰਿਤਸਰ ਆਦ ਤੀਰਥੁ ਹੈ ਪਰੁ ਜੁਗਾ ਦੇ ਪ੍ਰਭਾਤੇ ਕਰ ਲੋਪ ਹੋ ਗਇਆ ਸੀ।

ਇਕ ਸਮੇ ਸਾਹਿਬ ਤੀਸਰੀ ਪਾਤਿਸਾਹੀ ਗੁਰੂ ਜੀ ਪ੍ਰਸੰਨ ਹੋ ਕੇ ਚੌਥੇ ਪਾਤਸਾਹ ਗੁਰੂ ਰਾਮਦਾਸ ਜੀ ਨੂ ਬਚਨੁ ਹੋਇਆ : ਪੁਰਖਾ ਕਲਜੁਗ ਦੇ ਜੀਆ ਦੀਆ ਆਰਜਾ ਛੋਟੀਆਂ ਹੋਵਨਿਗੀਆਂ, ਤੇ ਬੁਧਾ ਮੋਟੀਆਂ ਹੋਵਨਿਗੀਆ, ਤੇ ਪਦਾਰਥ ਤੇ ਹੀਣ ਹੋਵਨਿਗੇ; ਸਬ ਤੀਰਥਾਂ ਦ ਇਸਨਾਨ ਤੇ ਦਾਨੁ ਵਿਧ ਸੰਜੁਗਤਿ ਨਾ ਕਰ ਸਕਨਗੇ। ਤਾਂ ਤੇ ਕੋਈ ਤੀਰਥ ਏਥੇ ਮੁਦ੍ਰ ਦੇਸ ਵਿਚ ਕਰੀਏ, ਜੋ ਤ੍ਰਿਲੋਕੀ ਦੇ ਸਭਣਾ ਤੀਰਥਾ ਦਾ ਫਲੁ ਹੋਵੇਗਾ ਜਿਸਦੇ ਇਸਨਾਨ ਕਰਨ ਤੇ। ਤਾ ਗੁਰੂ ਰਾਮਦਾਸ ਜੀ ਕਹਿਆ : ਗਰੀਬ ਨਿਵਾਜ ਜਿਥੇ ਅਮਰੁ ਹੋਵੇ : ਤਾ ਇਕੁ ਥੇਹੁ ਪਇਆ ਹੈਸੀ। ਗੁਰੂ ਅਮਰੁਦਾਸ ਜੀ ਬਚਨੁ ਕੀਤਾ : ਏਥੇ ਹੀ ਉਦਮੁ** ਕਰੋ, ਤਾ ਚੌਥੇ ਪਾਤਸਾਹ ਤਾਲੁ ਖੁਦਾਕੇ ਤਯਾਰ ਕੀਤਾ। ਤਾ** ਬਚਨੁ ਹੋਇਆ ਅਗੇ ਪੰਜਵੀ ਪਾਤਸਾਹੀ ਗੁਰੂ ਅਰਜਨ ਜੀ ਪਕਾ ਕਰਵਾਨਿਗੇ,[170] ਤੇ ਅੰਮ੍ਰਿਤਸਰ ਨਾਮੁ ਰਖਿਆ। ਤੇ ਗੁਰੂ ਜੀ ਅਰਦਾਸ ਕੀਤੀ ਤੀਰਥ ਦਾ ਨਾਉ ਕਿਆ ਰਖਣਾ ਕੀਤਾ ਹੈ ? ਤਾ ਬਚਨੁ ਹੋਇਆ : ਅੰਮ੍ਰਿਤਸਰ ਨਾਉ ਰਖਣਾ, ਬਡਾ ਤੀਰਥੁ ਹੋਵੇਗਾ। ਕਾਂਸੀ ਥੀ ਆਦਿ

---

165. ਵਧਤੇ—ਗ ਪੋਥੀ (174/ੳ)
166. ਵਧਤਾ—ਗ ਪੋਥੀ (174/ੳ)
167. ਸਾਸ—ਗ ਪੋਥੀ (174/ੳ)
168. ਸੁਨਾਰ—ਗ ਪੋਥੀ (174/ੳ)
169. ਪਾਠਾਂਤਰ—ਜੁ ਅਸਾਡਾ ਉਧਾਰੁ ਕਿਤੇ ਕਰਿ ਹੋਵੈ—ਖ ਪੋਥੀ (137/ੳ)
—ਕਿਵੇਂ ਅਸਾਡਾ ਉਧਾਰ ਹੋਵੇ—ਗ ਪੋਥੀ (175/ੳ)
170. ਕਰਵਾਈਐਗਾ—ਗ ਪੋਥੀ (176/ੳ)

ਲੇਕਰਿ ਸਭੈ ਤੀਰਥ ਇਸ ਦੀ ਸਰਨ ਆਇ ਰਹਿਨਗੇ। ਕਲਜੁਗ ਹੋਰ ਕਿਸੇ ਦੀ ਸਤਿਆ ਛਡੇਗਾ ਨਹੀ। ਇਸ ਦੀ ਸਰਨ ਸਭ ਤੀਰਥ ਤੇ ਸਭ ਦੇਹੁਰੇ ਤੇ ਸਭ ਧਰਮੁ ਤੇ ਤਪ ਤੀਰਥ ਸਭ ਏਥੇ ਹੀ ਆਨਿ ਨਿਵਾਸ ਕਰਨਗੇ। ਏਹੀ ਜਗਨ ਨਾਥ ਹੋਵੇਗਾ। ਜਿਸ ਸਮੇਂ ਗੰਗਾ ਲੋਪੁ ਹੋਵੇਗੀ। ਤਿਸ ਸਮੇ ਬਾਰਹਿ[171] ਕੋਸ ਪਰਜੰਤ ਚੌਫੇਰੇ ਇਸ ਦੇ ਰਿਖਾ ਦੇ ਆਸ੍ਰਮ ਹੋਵਨਿਗੇ ਤੇ ਸੰਤੋਖਸਰੁ ਤਿਸ ਦੇ ਨਿਕਟਿ ਔਰ ਤਾਲੁ ਕੀਤਾ। ਤਾਂ ਬਚਨੁ ਹੋਇਆ ਜੋ ਇਥੇ ਇਸਨਾਨੁ ਕਰੇਗਾ, ਓਸ ਦੇ ਪਾਪ ਨਾਸ[172] ਹੋਵਨਿਗੇ, ਸੰਤੋਖ ਨੁ ਪ੍ਰਾਪਤਿ ਹੋਵੇਗਾ ॥ਪਉੜੀ॥

ਸਾਖੀ ਹੋਰ ਚਲੀ (ਭਾਈ ਕਪੂਰ ਦੇਵ)

ਭਾਈ ਕਪੂਰ ਦੇਉ ਵਡਾ ਸਿਖ ਹੈਸੀ।[173] ਸਣੇ ਪੁਤ੍ਰਾਂ ਤੇ ਇਸਤ੍ਰੀ ਸਮਤ ਤੇ ਬਹੂਆਂ ਸਮੇਤ ਸਿਖਾਂ ਨੂ ਪ੍ਰਸੰਨ ਹੋ ਕੇ [174]ਮਿਲਦਾ ਸੀ[174] ਤੇ [175]ਬਹੁਤੀ ਟਹਿਲ ਸੇਵਾ ਸਿਖਾ ਦੀ ਕਰੇ।[175] ਇਕ ਦਿਨ ਗੁਰੂ ਅਰਜਨ ਜੀ ਥੀ ਪੁਛਿਆ : ਗਰੀਬ ਨਿਵਾਜ : ਤੁਸਾਨੂ ਜੋ ਸਿਖ ਪਿਆਰੇ ਹੈਨਿ ਓਨਾ ਦਾ ਦਰਸਨੁ ਅਸਾਨੂ ਕਰਵਾਵਹੁ। [176]ਤਾ ਬਚਨੁ ਹੋਇਆ : ਭਾਈ ਸੰਮਣੁ ਸਹਿਬਾਜ ਪੁਰ ਵਿਚ ਰਹਿਦਾ ਹੈ, ਓਸਦਾ ਦਰਸਨੁ ਕਰ ਆਵਹੁ। ਤਾ ਭਾਈ ਕਪੂਰ ਦੇਵ ਭਾਈ ਸੰਮਣ ਦੇ ਘਰਿ ਨੁ ਗਇਆ। ਅਗੇ ਭਾਈ ਸੰਮਣ ਆਨਿ ਮਿਲਿਆ[177] ਤੇ ਓਨਾ ਬਹੁਤੀ ਸੇਵਾ ਟਹਿਲ ਕੀਤੀ ਤੇ ਲਕੜੀਆਂ ਮੁਲ[178] ਬਹੁਤੀਆ[179] ਲਿਆਇਆ, ਤੇ** ਤਪੜਿ ਤੇ ਸਤਰੰਜੀਆ ਟੁਟੀਆਂ ਹੋਈਆ ਗੰਢਦਾ ਰਹਿਆ, ਤੇ ਭਾਈ ਕਪੂਰ ਦੇਵ ਕਹਿਆ ਮੈਨੂ ਤੁਸਾਡੇ ਦਰਸਨ ਨੁ ਸਾਹਿਬ ਭੇਜਿਆ ਹੈ, ਤੁਸੀ[180] ਨਿਕਮਿਆ ਕੰਮਾ ਵਿਚ ਕੀ ਪਰਚੇ ਹੋ ਤਾ ਓਨਾ ਕਹਿਆ : ਏਹੁ ਭੀ ਕੰਮੁ ਹੈਸੀ, ਤੇ ਰਾਤਿ ਨੂ ਅਸੀ ਤੁਸਾਡੇ ਪਾਸ ਰਜੂ ਹੋਵਾਗੇ। ਤਾ ਰਾਤੀ ਸਾਰੀ ਰਾਤਿ ਦੋਨੋ ਪਿਤ੍ਰੈ ਪੁਤ੍ਰ ਕੀਰਤਨੁ ਕਰਦੇ

---

171. ਬਾਰਾ—ਗ ਪੋਥੀ (176/ਅ)
172. ਨਸਟ—ਗ ਪੋਥੀ (176/)
173. ਸੀ ਗ ਪੋਥੀ (177/ਅ)
174. ਮਿਲੇ—ਗ ਪੋਥੀ (177/ੳ)
175. ਸੇਵਾ ਟਹਿਲ ਬਹੁਤ ਕਰੇ ਗ ਪੋਥੀ (177/ੳ)
176. ਕਰਾਵੋ –ਗ ਪੋਥੀ 177/ੳ)
177. ਮਿਲਿਆ ਖ ਪੋਥੀ (139/ੳ)
178. ਮੁਲ—ਖ ਪੋਥੀ (139/ਅ) – ਇਹ ਪਾਠ ਬਹੁਤੀਆਂ ਤੋਂ ਪਿਛੋਂ ਹੈ।
179. ਬਹੁਤ – ਖ ਪੋਥੀ (177/ਅ)
180. ਤੁਸੀ—ਗ ਪੋਥੀ (177/ਅ)—ਇਹ ਪਾਠ 'ਕੰਮਾ ਵਿਚ' ਤੋਂ ਪਿਛੋਂ ਹੈ।

ਰਹ, ਤੇ ਦਿਨੇ ਓਸ ਗਾਂਉ ਦੀਆ ਗਊਂਆ ਚੋਰ ਹਕ ਲੈ ਗਏ । ਪਿਛੇ ਗੁਹਾਰ[181] ਪਈ, ਸੰਮਣ ਦਾ ਪੁਤ੍ਰ ਭੀ ਪਿਛੇ ਗਇਆ, ਓਸ ਨੂ ਗੋਲੀ ਲਗੀ, [182]ਉਹ ਮਰ ਗਿਆ ।[182] ਜੇਹੜੀਆਂ ਲਕੜੀਆ ਤਯਾਰੁ ਹੈਸਨਿ ਉਹੁ ਚਿਖਾ ਵਾਸਤੇ ਲੈ ਗਇਆ, ਤੇ ਓਸ ਨੂ ਕਫਨੁ[183] ਦੇ ਕੇ ਬਿਬਾਣ[184] ਵਿਚ ਪਾਇਕੇ ਅਗੇ ਭਾਈ ਸੰਮਣ[185] ਕੀਰਤਨੁ ਕਰਦਾ ਜਾਵੇ । ਫੇਰਿ ਸਿਖ ਜੋ ਅਗੋ ਪਰਚਾਵਣੀ ਨੂ ਆਏ ਤਿਨਾ ਨੂੰ ਸਤਰੰਜੀਆ ਵਿਛਾਇ ਦਿਤੀਆ ਕਹਿਆ ਜੋ ਅਗੋ ਹੀ ਮੈਂ ਏਸੇ ਵਾਸਤੇ ਤਯਾਰੀ ਕਰਿ [186]ਰਖੀ ਸੀ ।[186] ਤਾਂ ਭਾਈ ਕਪੂਰ ਦੇਵ[187] ਕਹਿਆ : ਜੇ ਤੂੰ ਜਾਣੇਦੋ ਸਾਂਏ ਤਾ ਗੁਰੂ ਜੀ ਥੀ ਬਖਸਾਇ ਲਵੇਆ ।[188] ਜੋ ਇਸ ਦੀ ਵਡੀ ਆਰਜਾ ਹੋਵੇ । ਤਾ** ਭਾਈ ਸੰਮਣ ਕਹਿਆ : ਸਰੀਰ ਤਾ ਅਸਤ ਹੈਨਿ ਏਨਾ ਦੇ ਮਰਨਿ ਦਾ ਤਾ ਅਸਚਰਜੁ[189] ਨਹੀ: ਏਨਾ ਦਾ ਜੀਵਣਾ ਹੀ ਵਡਾ ਅਸਚਰਜੁ ਹੈ । ਸੋਇ ਮੂਰਖ ਹੈਨਿ, ਜੋ ਸਰੀਰਾਂ ਦੇ ਬਿਨਸਿਆ ਸੋਕੁ ਕਰਦੇ ਹੈਨਿ । ਗੁਰੂ ਥੀ ਮਾਗੀਐ ਤਾ ਨਾਮੁ ਮਾਗੀਏ ਜੋ ਨਾਲਿ ਇਸ ਦੇ ਸਹਾਇਤਾ ਕਰੇ । ਨਾ ਕੋਈ ਕਿਸੇ ਦਾ ਪਿਤਾ ਹੈ, ਨ ਪੁਤੁ ਹੈ, ਚਾਰ ਦਿਨ ਦੀ ਖੇਲ ਹੈ । ਪੰਚ ਤਤਿ ਵਿਰੋਧੀਏ ਕਠੇ ਕਰਿਕੇ ਈਸਰ ਸਰੀਰ ਰਚੇ ਹੈਨਿ ; ਆਪਣੀ ਮਿਰਜਾਦਾ ਤੋੜਕੇ ਫਿਰ ਭਿੰਨ ਹੋ ਜਾਂਦੇ ਹੈਨਿ । ਨਾ ਕੋਈ ਜੰਮਦਾ ਹੈ ਨਾ ਕੋਈ** ਮਰਦਾ ਹੈ । ਏਹੁ ਜੀਉ ਆਪਣੇ ਸਰੂਪ ਨੂ ਭੁਲਕੇ[190] ਦੁਖ ਪਇਆ ਭੋਗਦਾ ਹੈ । ਜੇ ਗੁਰੂਕੇ ਬਚਨ ਸਮਝੇ, ਤਾ ਜਨਮ ਮਰਨ ਥੀ ਰਹਿਤ ਹੁੰਦਾ ਹੈ । ਸਾਹਿਬ ਦਾ ਬਚਨੁ ਹੈ : "ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਅਪਨਾ ਚਲਿਤ ਆਪ ਹੀ ਕਰੈ" । ਜੈਸੇ ਘਟ ਮਟ ਕੇ ਉਪਜਣ ਤੋਂ ਅਕਾਸ ਜਨਮਤਾ ਨਹੀ, ਤੇ ਉਨਾਂ ਦੇ ਬਿਨਸਨ ਤੇ ਬਿਨਸਦਾ ਨਹੀ, ਤੈਸੇ ਸਰੀਰਾਂ ਦੇ ਉਪਤ ਖਪਤਿ ਤੇ ਜੀਉ ਨਿਆਰਾ ਹੈ ॥੫੭॥ 58

ਸਾਖੀ ਹੋਰ ਚਲੀ (ਭਾਈ ਜੋਧਾ ਜਲੋ ਆਦਿ)

ਭਾਈ ਜੋਧਾ ਤੇ ਭਾਈ ਜਲੋ ਮਸੰਦੁ ਤੁਲਸਿਪੁਰ ਵਿਚਿ ਰਹਿੰਦੇ ਸਨਿ । ਤੇ ਭਾਈ

---

181. ਕੂਕ—ਗ ਪੋਥੀ 178/ੳ)
182. ਮਾਰਿਆ ਗਿਆ—ਗ ਪੋਥੀ (178/ੳ)
183. ਖਰਨ—ਗ ਪੋਥੀ (178/ੳ)
184. ਬਿਬਾਨ—ਗ ਪੋਥੀ (178/ੳ)
185. ਸੰਮਣ—ਗ ਪੋਥੀ )178/ੳ)
186. ਰਖੀਆ ਹੈ—ਖ ਪੋਥੀ (140/ੳ)
187. ਕਪੂਰਦੇਉ—ਖ ਪੋਥੀ (140/ੳ)
188. ਲਵੇਆਹਿ—ਖ ਪੋਥੀ (140/ੳ) ਲੈਦੋਂ— ਗ ਪੋਥੀ 178/ਅ)
189. ਅਚਰਜੁ—ਖ ਪੋਥੀ (140/ੳ)
190. ਭੁਲਾਇਕੇ—ਗ ਪੋਥੀ (169/ਅ)

ਮੋਹਣ ਤੇ ਆਲਮ ਮਸੰਦ ਲਾਹੌਰ ਦੇ ਗੰਜਿ ਵਿਚ ਰਹਿੰਦੇ ਸਿਨਿ : ਤੇ* ਪੰਜਵੀ ਪਾਤਿਸਾਹੀ ਦੇ ਹਜ਼ੂਰ ਟਹਿਲ ਕਰਨਿ । ਕਾਰਿ ਭੇਟ ਸਿਖਾ ਥੀ ਲਿਆਕੇ ਅੰਮ੍ਰਿਤਸਰ ਤੇ ਲਾਵਨਿ ਤੇ ਗੁਰ ਕੀ ਕੋਡੀ ਆਪਿ ਨਾ ਖਾਵਨਿ, ਕਹਨਿ : ਜੈਸੇ ਮਖੀ ਭੋਜਨ ਵਿਚ ਪੈ ਕੇ ਸਾਰਾ ਭੋਜਨੁ ਉਕਲੇਂਦੁ ਕਰਾਵਦੀ ਹੈ, ਤੈਸੇ ਗੁਰੂ ਕੀ ਭੇਟ ਕੀ ਕੋਡੀ ਸਿਖਾ ਦੇ ਸਾਰੇ ਪਦਾਰਥਾ ਦਾ ਭੀ ਨਾਸੁ ਕਰਦੀ ਹੈ, ਤੇ ਦੇਹ ਭੀ ਖੀਣ ਕਰਦੀ ਹੈ । ਇਕਸ ਦਿਨ ਗੁਰੂ ਕੇ ਹਜ਼ੂਰ ਰਥ ਪਰ ਚੜ੍ਹੇ ਆਂਵਿਦੇ ਸਿਨ । ਤੇ ਅਗੋ ਸਰਪ ਕਾਲਾ-ਵਡਾ ਸਾਮਣੇ ਰਥ ਦੇ ਆਇਆ । ਆਪਣੀ ਫਣਿ ਉਚੀ ਚੁਕਦੇ ਕੇ ਜਿਧਰ ਰਥੁ ਜਾਵੈ ਓਹ ਸਾਮਣੇ ਹੀ ਆਵੇ । ਤਾ ਭਾਈ ਮੋਹਣੁ ਰਥ ਤੋਂ ਉਤਰਿਕੇ ਇਕੁ ਦਗਾ ਓਸ ਦੇ ਅਗੇ ਰਖ ਦਿਤਾ, ਤੇ ਕਹਿਆ ਜੇ ਗੁਰੂ ਕੇ ਹਜ਼ੂਰਿ ਚਲਦਾ ਹੈ ਤਾ ਇਸ ਦੇਗੇ ਵਿਚ ਪਰਵੇਸ ਕਰੁ । ਤਾ ਸਰਪ ਦੇਗ ਵਿਚ ਪਰਵੇਸ ਕੀਤਾ । ਉਪਰ ਉਸਿਦੇ ਛੰਨਾ ਰਖਕੇ ਗੁਰੂ ਕੇ ਹਜ਼ੂਰ ਆਏ, ਮਥਾ ਟੇਕਿਆ ਤਾ ਬਚਨੁ ਹੋਆ : ਕਿਤਨੇ ਮਸੰਦ ਤੁਸੀਂ ਆਏ ਹੋ । ਗਰੀਬ ਨਿਵਾਜ ਚਾਰਿ ਸਿਖ ਆਏ ਹਾਂ । ਤਾ ਬਚਨੁ ਹੋਇਆ : ਏਨਾ ਨੂ ਪੰਜਾ ਸਿਖਾ ਦਾ ਪ੍ਰਸਾਦ ਦੇਹੋ । ਪੰਜਵਾਂ ਸਰਪ ਜੋ ਤੁਸਾਡੇ ਨਾਲਿ ਆਇਆ ਹੈ, ਓਹ ਭੀ ਮਸੰਦੁ ਹੈ । ਓਨਾ ਅਰਦਾਸ ਕੀਤੀ : ਜੀ ਉਸ ਸਰਪ ਕੀ ਦੇਹ ਕਿਓ ਪਾਈ ਹੈ । ਬਚਨੁ ਹੋਇਆ ਸਿਖਾ ਦੇ ਅਗੇ ਮਥਾ ਨਹੀ ਸੀ ਟੇਕਦਾ, ਤਾ ਉਸ ਦੀ ਉਚੀ ਫਣਿ ਹੋਈ ਹੈ । ਤੇ ਗੁਰੂ ਕੀ ਅਰਦਾਸ ਛਪਾਈ ਸੀ ਏਸੇ ਵਾਸਤੇ ਸਰਪੁਵਿਸੁ ਵਾਲਾ ਹੋਇਆ ਹੈ । ਤਾ ਬਚਨੁ ਹੋਇਆ ਉਸ ਨੂ ਭੀ ਹਜ਼ੂਰਿ ਲਿਆਵਹੁ ਤਾ ਦੇਗਾ ਉਠਾਇ ਕੇ ਵਿਚ ਦੀਵਾਨਿ ਦੇ ਤਿਨਾ ਆਨਿ ਉਘਾੜਿਆ, ਤਾ ਓਹ ਫਣ ਉਠਾਇ ਕੇ ਘੜੇ ਵਿਚੋ ਬਾਹਰਿ ਆ ਖੜਾ ਹੋਇਆ । ਬਚਨੁ ਹੋਇਆ ਜੋ ਇਸ ਨੂੰ ਅੰਮ੍ਰਿਤਸਰ ਦਾ ਅੰਮ੍ਰਿਤ ਆਣਿ ਛਿਟਕੋ । ਜਦਿ ਓਨਾ ਅੰਮ੍ਰਿਤ ਉਸ ਦੇ ਸਰੀਰ ਤੇ ਪਾਇਆ, ਤਾ ਸਰਪ ਦੇਹਿ ਤਿਆਗ ਕੇ ਦੇਵ[191] ਰੂਪ ਧਾਰਿ ਕੇ ਅਕਾਸ ਨੂ ਚੜਿ ਗਇਆ । ਬਚਨੁ ਹੋਇਆ : ਅੰਮ੍ਰਿਤਸਰ ਦੇ ਦਰਸਨ ਮਾਤ੍ਰ ਤੇ ਸਭ ਪਾਪ ਨਸ਼ਟ ਹੋਤੇ ਹੈਨਿ ॥੫੯॥

## ਪਉੜੀ 23
### (ਅਤਿ ਸਨਮੁਖ ਸਿਖ)

ਢੇਸੀ ਜੋਧੁ ਹੁਸੰਗੁ ਹੈ ਗੋਬਿੰਦੁ ਮੇਲਾ ਹਸਿ ਮਿਲੰਦਾ ।
ਮੋਹਣੁ ਕੂਕੁ ਵਖਾਣੀਐ ਧੁਟੇ ਜੋਧੇ ਜਾਮੁ ਸੁਹੰਦਾ ।
ਮੰਝੂ ਪੰਨੂ ਪਰਵਾਣੂ ਹੈ ਪੀਰਾਣਾ ਗੁਰ ਭਾਇ ਚਲੰਦਾ ।
ਹਮਜਾ ਜਾਜਾ ਜਾਣੀਐ ਬਾਲਾ ਮਰਵਾਹਾ ਵਿਗਸੰਦਾ ।
ਨਿਰਮਲ ਨਾਨੋ ਓਹਰੀ ਨਾਲਿ ਨਿਹਾਲੂ ਸੇਵ ਕਰੰਦਾ ।

---

191. ਦਿਵ ਰੂਪ—ਗ ਪੋਥੀ (182/ੳ)

ਕਕਾ ਸਭਾਗਾ ਚੁਹਣੀਅਹੁ ਆਰੋੜੇ ਭਾਗ ਉਗਵੰਦਾ ।
ਸਨਮੁਖ ਇਕ ਦੂ ਇਕ ਚੜੰਦਾ ।੨੩।

ਸਾਖੀ ਹੋਰ ਚਲੀ (ਭਾਈ ਢੇਸੀ ਜੋਧ)

ਭਾਈ ਢੇਸੀ ਤੇ ਭਾਈ ਜੋਧ ਜਾਤ ਦੇ ਸੰਗਟ ਬ੍ਰਹਮਣਿ ਗੁਰੂ ਅਰਜਨ ਜੀ ਦੀ ਸਰਨਿ ਆਏ, ਤੇ ਓਨਾ ਅਰਦਾਸ ਕੀਤੀ : ਜੀ ਸਚੇ ਪਾਤਿਸਾਹਿ : ਸਾਨੂ ਪੰਡਤ ਲੋਗ ਪੰਗਤਿ ਵਿਚ ਬੈਠਨਿ ਨਹੀਂ ਦੇਦੇ, ਜੋ ਤੁਸੀ ਬ੍ਰਹਮਣਿ ਜਗਤਿ ਗੁਰੂ ਹੋਕੇ ਖਤ੍ਰੀ ਦੇ ਸਿਖ ਹੋਏ ਹੋ, ਤੇ ਗੰਗਾ ਤੇ ਕਾਂਸੀ ਆਦਿ ਤੀਰਥ ਜੋ ਸਿਵ ਤੇ ਵਿਸਨਿ ਪੁਰੀ ਹੈ ਓਨਾ ਦਾ ਸੇਵਨ ਛਡਿ ਕੇ ਤੇ ਅੰਮ੍ਰਿਤਸਰ ਕਿਰਤਮੀ ਤੀਰਥ ਸੇਵਦੇ ਹੋ, ਤੇ ਵੇਦਾ ਦੀ ਬ੍ਰਹਮ ਬਾਣੀ ਤਿਆਗਿ ਕੇ ਤੇ ਤੁਸੀ ਭਾਖਾ ਬਾਣੀ ਗੁਰੂ ਸਬਦ ਗਾਵਦੇ ਹੋ, ਤੇ ਜਨਮ ਅਸਟਮੀ ਤੇ ਸਿਵਰਾਤ ਤੇ ਇਕਾਦਸੀ ਬ੍ਰਤ ਤਿਆਗ ਕੇ ਸਿਖਾ ਦਾ ਉਚਿਸਟ[192] ਅੰਨ ਭੋਜਨੁ ਕਰਦੇ ਹੋ, ਤੇ ਗਾਇਤ੍ਰੀ ਤਰਪਨੁ[193] ਸੰਧਿਆ ਪਿੰਡ ਪਤਲ ਜਨਮ ਮਰਨ ਦੀ ਕਿਰਿਆ ਤਿਆਗ ਕੇ ਅਰਦਾਸ ਤੇ ਕੜਾਹੁ ਮਿਤਕ ਕੇ ਖਾਵਦੇ[194] ਹੋ, (ਹੇ ਗਰੀਬ ਨਿਵਾਜ)[195] ਅਸੀਂ ਤੇਰੀ ਸਰਨਿ ਆਏ ਹਾ, ਅਸਾਡਾ ਤਾ ਤੁਸਾ ਉਧਾਰੁ ਕੀਤਾ ਹੈ, ਜੋ ਬ੍ਰਹਮਣਾਂ ਦਾ ਅਭਮਾਨੁ ਅਸਾ ਨੂ ਦੂਰ ਹੋਇਆ ਹੈ: ਤੇ ਤੇਰੇ ਸਿਖਾ[196] ਦਾ, ਤੁਸਾਡੀ ਰਸਨਾ ਦਾ ਸੀਤ ਪ੍ਰਸਾਦਿ ਅਸਾ ਨੂ ਪ੍ਰਾਪਤਿ ਹੋਇਆ ਹੈ, (ਪਰ ਜੀ)[197] ਅਸੀਂ ਓਨਾ ਨੂ ਕੌਨ ਉਤਰ ਦੇਈਏ । ਤਾ ਬਚਨੁ ਹੋਇਆ : ਏਹ ਅੰਮ੍ਰਿਤਸਰ ਨਿਰੰਕਾਰ ਦੀ ਪੁਰੀ ਹੈ । ਜਿਥੇ ਬ੍ਰਹਮੇ ਅਰੁ ਵਿਸਨੁ ਅਰੁ ਸਿਵ ਦੀ ਪੁਰੀਆ ਔਰ ਤੀਰਥ ਸਭ ਹੀ ਪਵਿਤ੍ਰ ਹੋਤੇ ਹੈ । ਜੋ ਪ੍ਰਿਥਮੇ ਇਸ ਦੀ ਚਰਨ ਧੂੜ ਵਿਚ ਨਿਵਾਸ ਕਰਦੇ ਹੈਨਿ । ਏਹੋ ਸਾਥ ਹੀ ਜਲ ਕਾ ਤੀਰਥੁ ਹੈ, [198](ਸਾਥ ਹੀ ਨਾਮ ਕਾ ਤੀਰਥ ਹੈ)[198] ਸਾਥ ਹੀ ਸਭ ਸਾਧ ਸੰਤ ਭਜਨ ਕਰਨੇ ਵਾਲੇ ਏਥੇ ਹੀ ਨਿਵਾਸੁ ਕਰਦੇ ਹੈਨਿ । [199](ਬਚਨ ਹੈ)[199] "ਗੰਗਾ ਜਮਨਾ ਸੁਰਸਤੀ ਲੋਚੇ ਧੂਰਿ ਸਾਧੂ ਕੀ ਤਾਈ ॥

---

191. ਦਿਵ ਰੂਪ—ਗ ਪੋਥੀ (182/ੳ)
192. ਉਚਸਟਿ—ਖ ਪੋਥੀ (144/ੳ) ਉਚਿਸਟ—ਗ ਪੋਥੀ (183/ਅ)
193. ਤਰਪਣ—ਗ ਪੋਥੀ (183/ਅ)
194. ਪਾਂਵਦੇ—ਗ ਪੋਥੀ (183/ਅ)
195. ਹੇ ਗਰੀਬ ਨਿਵਾਜ—ਗ ਪੋਥੀ (183/ਅ)
196. ਸੰਤਾਂ—ਗ ਪੋਥੀ (184/ੳ)
197. ਪਰ ਜੀ—ਗ ਪੋਥੀ (184/ੳ)
198. ਇਹ ਪਾਠ ਗ ਪੋਥੀ (184/ਅ) ਤੋਂ ਹੈ ।
199. ਇਹ ਪਾਠ ਗ ਪੋਥੀ (184/ਅ) ਤੋਂ ਹੀ ਹੈ ।

ਦੁਰਮਤਿ ਮੈਲੁ ਭਰੇ ਧਰੇ ਹਮਰੇ ਬੀਚ ਹਮਰੀ ਮੈਲ ਸਾਧੂ ਕੀ ਧੂਰਿ ਗਵਾਈ" ।

ਤਿਸ ਦਾ ਵਿਚਾਰ—

ਹੋਰ ਪਾਪੀ ਜੀਉ ਜੋ ਤੀਰਥਾ ਵਿਚ ਇਸਨਾਨ ਕਰਦੇ ਹੈਨ ਓਨਾ ਦੇ ਵਿਚ ਪਾਪ ਦੀ ਮੈਲੁ ਤਿਆਗ ਆਵਦੇ ਹੈਨਿ । ਤੇ ਤੀਰਥ ਜੁ ਅੰਮ੍ਰਿਤਸਰ ਆਵਦੇ ਹੈਨਿ । ਸਿਖਾਂ ਦੇ ਚਰਨਾ ਦੀ ਧੂੜ ਓਨਾ ਦੇ ਉਪਰ ਪੌਂਦੀ ਹੈ, ਤੇ ਕਥਾ ਕੀਰਤਨ ਦੀ ਧੁਨਿ ਓਨਾ ਦੇ ਸ੍ਰਵਨਿ ਪੌਂਦੀ ਹੈ ਓਹੁ ਤੀਰਥ ਏਥੇ[200] ਪਵਿਤ੍ਰ ਹੋ ਜਾਂਦਾ[201] ਹੈਨਿ । ਤਾ ਓਨਾ ਕਹਿਆ : ਜੀ ਮੈਲੁ ਤਾ ਜਲ ਨਾਲਿ ਧੋਵੀ ਦੀ ਹੈ, ਧੂੜਿ ਨਾਲ ਮੈਲ ਕਿਤੁ ਕਰਿ ਧੋਈਦੀ ਹੈ । ਤਾ** ਬਚਨੁ ਹੋਇਆ : ਬਸਤ੍ਰ ਵਿਚ ਭੀ ਮੈਲ ਹੁੰਦੀ ਹੈ, ਤੇ ਸਜੀ ਸਾਬੁਣ ਭੀ ਮੈਲੁ ਰੂਪ ਹੈ, ਪਰੁ ਬਸਤ੍ਰਾ ਦੀ ਮੈਲੁ ਗਵਾਵਣਿ ਨੁ ਸਮਰਥੁ ਹੈ, ਤੈਸੇ ਸੰਤਾ ਦੀ ਧੂੜਿ ਪਾਪਾ ਦੀ ਮੈਲੁ ਗਵਾਵਣਿ ਨੂੰ ਸਮਰਥੁ ਹੈ । ਤੇ ਵਚਨਾ ਦੀ ਧੁਨਿ ਦੀ ਜੋ ਧੂੜਿ ਹੈ ਸੋ ਏਹੁ ਪ੍ਰੇਮਾ ਭਗਤਿ ਉਤਪਤਿ ਕਰਦੀ ਹੈ । ਤਾ ਹੋਰਥੇ ਇਕ ਜਲ ਦਾ ਹੀ ਤੀਰਥੁ ਹੈ, ਏਥੇ ਸਾਥ ਹੀ ਜਲ ਦਾ ਤੀਰਥ ਹੈ ਤੇ ਸਾਥ ਹੀ ਨਾਮ ਦਾ ਤੀਰਥੁ ਹੈ । ਸਿਖਾ ਨੇ ਪੁਛਿਆ ਸੀ ਜੋ ਹਰਿਮੰਦਰਿ ਕੈਸਾ ਰਹੀਐ । ਤਾ ਬਚਨੁ ਹੋਇਆ : ਜੈਸਾ ਜਹਾਜੁ ਹੋਵੇ, ਜੋ ਸਰਧਾ ਕਰਿ ਆਵੇ ਤੇ ਸਬਦ ਸੁਣੇ ਉਸ ਦਾ ਪਾਰ ਉਤਾਰਾ ਹੋਵੇ । ਹਰਿਮੰਦਰੁ ਜੀ ਜਹਾਜੁ ਹੈ ਤੇ ਹਰਿ** ਨਾਮੁ ਮੁਹਾਣਾ ਹੈ । (ਬਚਨੁ ਹੈ)[202]

> "ਤੀਰਥਿ ਨਾਵਣਿ ਜਾਉ ਤੀਰਥੁ ਨਾਮੁ ਹੈ ।
> ਤੀਰਥ ਸਬਦਿ ਵੀਚਾਰੁ ਅੰਤਰਿ ਗਿਆਨੁ ਹੈ" ॥

ਤਿਸ ਦਾ ਵੀਚਾਰ —

ਗੰਗਾਦਿਕ ਜੋ ਤੀਰਥੁ ਹੈ । ਤੇ ਜੋ ਓਨਾ ਕੇ ਬੀਚ ਪ੍ਰਵੇਸ ਕਰਦਾ[203] ਹੈ ਉਸ ਕੇ ਸਮੁਦ੍ਰ ਮੈ ਜਾਇ ਪ੍ਰਾਪਤਿ ਕਰਤੇ[204] ਹੈਨਿ* ਤੇ ਬਾਣੀ ਦਾ ਵੀਚਾਰੁ ਜੋ ਤੀਰਥੁ ਹੈ ਸੋ ਗੁਰੂ ਕੀ ਰਚਨਾ ਥੀ ਉਤਪਤਿ ਹੋਇਆ ਹੈ, ਤੇ ਵੀਚਾਰਨ ਕਰ ਨਰਾਇਣ ਦੇ ਚਰਨਾ ਤੇ[205] ਸਰੂਪ ਵਿਖੇ ਜਾਇ ਪ੍ਰਾਪਤਿ ਕਰਦਾ ਹੈ । ਏਥੇ ਦੋਨੋ ਅੰਮ੍ਰਿਤ ਕਰਿ ਏਹੁ ਸਰੁ ਭਰਪੂਰ ਹੈ । ਬਹੁੜੋ ਸੋਈ ਅਕਾਲਿ ਪੁਰਖੁ ਬਿਸਨ ਰੂਪ ਕਰਿ ਕੇ ਵੈਦਾ ਦੀ ਬਾਣੀ ਸਵਾਸਾ ਥੀ

---

200. ਇਥੋਂ—ਗ ਪੋਥੀ (185/ੳ)
201. ਜਾਂਦੇ - ਗ ਪੋਥੀ (185/ੳ)
202. ਗ ਪੋਥੀ (184/ਅ)
203. ਕਰਤਾ—ਖ ਪੋਥੀ (646/ੳ)
204. ਕਰਤੀ – ਗ ਪੋਥੀ (186/ਅ)
205. ਦੇ—ਗ ਪੋਥੀ (186/ਅ)

ਉਤਪਤ ਕੀਤੀ ਹੈ। ਬਹੁੜੇ ਦੁਆਦਸ ਮਹਾਵਾਕਾ ਬੀ ਬ੍ਰਹਮੇ ਚਾਰੋ ਵੇਦ ਪ੍ਰਗਟ ਕੀਏ ਹੈਨਿ। ਸੋਈ ਅਕਾਲਿ ਪੁਰਖੁ ਭਗਤਿ ਰੂਪ ਕਰਿਕੈ ਗੁਰੂ ਨਾਨਕ ਜੀ ਦਾਸ ਰੂਪ ਕਰਕੇ ਭਾਖਾ ਬਾਣੀ ਕਲਿਯੁਗ ਦੇ ਉਧਾਰਨ ਵਾਸਤੇ ਸੁਗਮ ਬਾਣੀ ਕੀਤੀ ਹੈ ਜੋ ਕਲਿਜੁਗ ਦੇ ਜੀਆ ਨੂ ਸਮਝ ਸੁਖਾਲੀ ਹੋਵੇ।

ਤੇ ਗੁਰੂ ਕੇ ਸਿਖ[206] ਸਦਾ ਸੰਜਮ ਨਾਲਿ ਜੋ** ਅਹਾਰੁ ਕਰਦੇ ਹੈਨਿ ਸਦਾ ਓਨਾ ਦੇ ਪਾਸ ਬ੍ਰਿਤਿ ਰਹਿਦਾ ਹੈ, ਪਰ[207] ਇਕ ਦਿਨੁ ਜਗਤ ਨੂ ਇਕਾਦਸੀ ਆਵਦੀ ਹੈ, "ਨਾਮ ਸੰਗਿ ਨਾਮੁ ਦੇਵ ਜਨ ਕਊ ਪ੍ਰਤਗਿਆ ਆਈ॥ ਏਕਾਦਸੀ ਬ੍ਰਤ ਰਹੇ ਕਾਹੇ ਕੋ ਤੀਰਥ ਜਾਈ॥" ਜਿਨ੍ਹਾਂ ਨੂ ਮਹਾਰਾਜ ਦੇ ਨਾਮ ਦੀ ਪ੍ਰਤੀਤ ਹੈ ਤਿਨਾ ਨੂ ਸਭ ਤੀਰਥਾਂ ਤੇ ਬ੍ਰਤਾ ਦਾ ਫਲੁ ਪਰਾਪਤਿ ਹੁੰਦਾ ਹੈ। ਬ੍ਰਾਹਮਣਾ ਦਾ ਅਭਮਾਨੁ ਦੇਹ ਤੇ ਹੈ ਸੋ ਅਗਿਆਨੁ ਕਰਿਕੇ ਹੈ, ਤੇ ਗੁਰੂ ਕੇ ਸਿਖਾਂ[208] ਨੂ ਆਤਮੁ ਗਿਆਨੁ ਹੁੰਦਾ ਹੈ। ਆਤਮੁ ਰੂਪ ਆਪਿ ਨੂ ਜਾਨਿਦੇ ਹੈਨਿ। ਜੋ ਦੇਹਿ ਅਭਮਾਨੁ ਕਰ ਸਮਝ ਤੇ ਹੈਨਿ ਸੋਈ ਚੰਡਾਲਿ ਹੈਨਿ : ਤੇ** ਬ੍ਰਾਹਮਣਿ ਸੋ ਹੈਨਿ ਜੋ ਪਰਿਮਾਤਮਾ ਨੂ ਸਭ ਘਟਿ ਵਿਖੇ ਪੂਰਨਿ ਦੇਖਤੇ ਹੈ, ਅਰੁ ਕਿਸੇ ਨਾਲਿ ਵੈਰੁ ਵਿਰੋਧ ਨਹੀ ਕਰੇ।** ਕਿਉ ਜੋ ਚੰਡਾਲ ਦੇ ਘਰ ਹਡਿ ਚੰਮੁ ਲੋਹੂ ਮਾਸ ਹੁੰਦਾ ਹੈ। ਤੈਸੇ ਇਸ ਦੇਹੀ ਮੈ ਹਡ ਚੰਮ ਲੋਹੂ ਮਾਸ ਹੁੰਦਾ ਹੈ।

"ਕਹ ਕਬੀਰ ਜੋ ਬ੍ਰਹਮੁ ਬੀਚਾਰੈ॥
ਸੋ ਬ੍ਰਹਮਣੁ ਕਹੀਅਤੁ ਹੈ ਹਮਾਰੈ।"

ਤਿਸ ਦਾ ਵੀਚਾਰ—

ਬ੍ਰਾਹਮਣੁ ਸੋਈ ਹੈ ਜਿਸ ਨੇ ਬ੍ਰਹਮ ਨੂ ਪਛਾਤਾ ਹੈ। ਤਾਂ ਤੇ ਤੁਸੀਂ ਸਬਦ ਨੂ ਚੀਨੋ ਤੇ ਆਪਣਾ ਸਰੂਪ ਵੀਚਾਰੋ। ਤੇ ਗਾਇਤ੍ਰੀ ਤਰਪਨਿ ਪਿੰਡੁ ਪਤਲਿ ਕਰਕੇ ਪਿਤ੍ਰਲੋਕ ਨੂ ਪ੍ਰਾਪਤਿ ਹੋਈਦਾ ਹੈ ਤੇ ਨਾਮੁ ਦੇ ਜਪਣਿ ਕਰਿ ਵਾਹਿਗੁਰੂ ਦੇ ਚਰਣਾ ਤੇ ਜਾਇ ਪ੍ਰਾਪਤਿ ਹੋਈਦਾ ਹੈ। ਇਹ ਪਿਤ੍ਰ ਲੋਕ ਨੂ ਵਾਹਿਗੁਰੂ ਦੇ ਸਿਖ ਕਦ ਚਾਹਦੇ ਹੈਨਿ। ਜੈਸੇ ਪ੍ਰਿਥਮੀ ਪਤਿ ਰਾਜਾ ਇਕ ਪਿੰਡ ਤੇ ਰਾਜੀ ਨਹੀ ਹੁੰਦਾ, ਤੇ ਗਰੀਬ ਰਾਜੀ ਹੁੰਦਾ ਹੈ। ਤੈਸੈ ਨਰਕੀ ਜੀਵ ਪਿਤ੍ਰ ਲੋਕ ਤੇ ਰਾਜੀ ਹੁੰਦੇ ਹੈਨਿ: ਤੇ ਗੁਰੂ ਕੇ ਸਿਖ ਸੁਰਗ ਦੀ ਭੀ ਚਾਹ ਨਹੀ ਕਰਦੇ ॥੫੧॥੬੦॥

ਸਾਖੀ ਹੋਰ ਚਲੀ (ਭਾਈ ਗੋਇੰਦ ਗੋਲਾ ਆਦਿ)

ਭਾਈ ਗੋਇੰਦੁ ਤੇ ਗੋਲਾ ਤੇ ਮੋਹਣੁ ਜਾਤ ਦੇ ਕੁਕ ਗੁਰੂ ਅਰਜਨ ਜੀ ਦੀ

———————

206. ਸੰਤ—ਗ ਪੋਥੀ (184/ਅ)
207. ਤੇ—ਖ ਪੋਥੀ (146/ਅ)
208. ਸੰਤਾਂ—ਗ ਪੋਥੀ (187/ੳ)

ਸਰਨਿ ਆਏ : ਅਸਾਡਾ ਉਧਾਰੁ ਕਿਉ ਕਰਿ ਹੋਵੈ ਸੋਈ ਉਪਾਉ ਕਰੋ। ਤਾ ਬਚਨੁ ਹੋਇਆ ਨਾਲੇ** ਰਾਮ ਰਾਮ ਜਪਣਾ, ਤੇ ਸਾਥ ਹੀ ਮਰਣਾ ਚਿਤ ਰਖਣਾ। [209]ਮਰਣਿ ਚਿਤਾਰਣਿ ਥੀ[209] ਪਾਪ ਨਾ ਕਰੋਗੇ ਤੋ ਰਾਮ ਨਾਮ ਭਜਨ ਥੀ ਪਿਛਲੇ ਪਾਪ ਨਾਸ ਹੋਵਨਿਗੇ, ਤੁਸਾਡਾ ਉਧਾਰੁ ਹੋਵੇਗਾ ॥੬੦॥61

ਸਾਖੀ ਹੋਰ ਚਲੀ (ਜੋਧਾ ਤੇ ਜਾਮੂ ਧੁਟੇ)

ਜੋਧਾ ਤੇ ਜਾਮੂ ਧੁਟੇ ਗੁਰੂ ਅਰਜਨ ਜੀ ਦੀ ਸਰਨਿ[210] ਆਇ ਤੁਸਾਡਾ ਬਚਨੁ ਹੈ ਜੋ ਮਨਿ ਏਕਾਗਰ ਕਰਕੇ ਭਜਨੁ ਕਰਨਾ, ਸੋ ਅਸਾਡਾ ਮਨੁ ਏਕਾਗਰ ਨਹੀ ਹੁੰਦਾ। ਤਾ** ਬਚਨੁ ਹੋਇਆ : ਅਗੇ ਤਾਂ ਤੁਸੀ ਮਨੁ ਦੇ ਸੁਭਾਵ ਨੂੰ ਨਹੀ ਸੇ ਜਾਣਦੇ, ਤੇ** ਹੁਣਿ ਤਾ ਵਾਕੁਫ ਹੋਏ ਹੋ, ਜਿਵੇ[211] ਮਨ ਨਿਕਲੇ ਤਿਵੈ[212] ਫੇਰਿ ਆਣਿ ਜੋੜਨਾ। ਆਪੇ ਮਨ ਏਕਾਗਰ ਹੋਵੇਗਾ। ਤੁਸਾਡਾ ਕਲਿਆਣੁ ਹੋਵੇਗਾ ਤਾ ਓਨਾ ਦਾ ਏਸੇ ਕਰਿਕੇ ਕਲਿਆਣੁ ਹੋਇਆ ॥੬੧॥62

ਸਾਖੀ ਹੋਰ ਚਲੀ (ਭਾਈ ਮੰਢ, ਪੁੰਨੂੰ, ਪੀਰਾਣਾ)

ਭਾਈ ਮੰਢ ਤੇ ਪੁਨੂ ਤੇ ਭਾਈ ਪਿਰਾਣਾ ਗੁਰੂ ਅਰਜਨ ਜੀ ਦੀ ਸਰਨੀ ਆਏ, ਜੋ ਅਸਾਨੂੰ ਸਿਖੀ ਬਖਸੋ : ਬਚਨੁ ਹੋਇਆ ਤੁਸੀ ਸਰਵਰਿ ਦੇ ਮੁਰੀਦ ਹੋ, ਤੇ** ਸਿਖੀ ਦੁਰਲਭ ਹੈ। ਤੁਸੀ ਸਿਖੀ ਕਮਾਇ ਨ ਸਕੋਗੇ। ਤਬ ਓਨਾ ਅਰਦਾਸ ਕੀਤੀ : ਜੋ ਜੀ ਜਦਿ ਦਾ ਤੁਸਾਡਾ ਦਰਸਨੁ ਕੀਤਾ ਹੈ ਤੇ ਬਚਨ ਸੁਣੇ ਹੈਨਿ, ਤਦਿ ਦਾ ਅਸਾਡਾ ਮਨੁ ਸਰਵਰਿ ਥੀ ਮੁੜ ਗਇਆ ਹੈ : ਜੋ ਹਿੰਦੂ ਹੋਕੇ ਅਸੀ ਮੁਸਲਮਾਨ ਨੂ ਮੰਨਦੇ ਹਾ, ਅਸਾਡਾ ਧਰਮ ਲੋਪ ਹੋ ਗਇਆ ਹੈ ; ਤੁਸਾਡੀ ਸਰਨਿ ਆਈਐ ਤਾ ਅਸਾਡਾ ਉਧਾਰ[213] ਹੋਵੇਗਾ। ਤਾ** ਬਚਨੁ ਹੋਇਆ : ਜੋ ਪ੍ਰਿਥਮੇ ਤੁਸਾ ਮੁਕਾਮੁ ਸਰਵਰਿ ਦਾ ਢਾਹਿ ਆਵੋਗੇ[214] ਤਾ ਬਹੁੜਿ[215] ਏਥੇ ਆਵਨਾ। ਤਾ ਭਾਈ ਮੰਢ ਤੇ ਪਿਰਾਣਾ ਘਰਿ ਜਾਇਕੇ ਸਰਵਰਿ ਦਾ ਮੁਕਾਮੁ ਢਾਹਿ ਕੇ ਫੇਰ ਘਰਿ ਥੀ ਹਜੂਰ ਆਇ ਸਰਨਿ ਪਏ। ਬਚਨੁ **ਹੋਇਆ ਏਥੇ**

———

209. 'ਮਰਣ ਦੇ ਚਿਤਿ ਰਖਣ ਥੀ—ਗ ਪੋਥੀ (139/ੳ)
210. ਸਰਨ—ਖ ਪੋਥੀ (184/ਅ)
211. ਜਿਉ ਜਿਉ—ਗ ਪੋਥੀ (189/ਅ)
212. ਤਿਉ ਤਿਉ—ਗ ਪੋਥੀ—ਗ ਪੋਥੀ (189/ਅ)
213. ਕਲਿਆਣ—ਗ ਪੋਥੀ (190/ਅ)
214. ਆਵੋ—ਗ ਪੋਥੀ (190/ਅ)
215. ਫੇਰ—ਗ ਪੋਥੀ (190/ਅ)

ਪ੍ਰਿਥਮੇ[216] ਸੇਵਾ ਟਹਿਲ** ਸਿਖਾ ਦੀ** ਕਰੋ, ਜੋ ਤੁਸਾਡੇ ਅੰਤਹਿਕਰਣ ਸੁਧ ਹੋਵਨਿਗੇ, ਤਾਂ ਤੁਸਾਨੂ ਉਪਦੇਸ ਦੇਵਾਗੇ। ਭਾਈ ਪਿਰਾਣੇ ਨੂ ਆਗਿਆ ਹੋਈ : ਤੁਸਾ ਲੰਗਰ ਦੇ ਜਲ ਦੀ ਟਹਿਲ ਕਰਨੀ : ਤੇ ਲੰਗਰ ਦੇ ਚੁਲੇ ਝੋਕਣੇ [217](ਦੀ ਟਹਿਲ ਕਰਨੀ)[217] ਤੇ ਭਾਈ ਮੰਞ ਨੂ ਆਗਿਆ ਹੋਈ ਜੋ ਤੁਸਾ ਲਕੜੀਆ ਹਜੂਰ ਦੇ ਲੰਗਰ ਦੀਆਂ[218] ਲਿਆਵਣੀਆ, ਤੇ ਸਿਖਾ ਦੇ ਜੂਠੇ ਬਾਸਨਿ[219] ਧੋਵਣੇ, ਤੇ** ਦੁਇ ਵੇਲੇ ਤੁਸਾ ਕਥਾ ਗ੍ਰਿੰਥ ਜੀ ਦੀ ਪ੍ਰੀਤ ਕਰਿਕੇ ਸੁਨਣੀ ; ਤੇ ਬਹੁੜੇ ਆਪਿਸ ਅੰਦਰਿ ਬੈਠ ਕੇ ਪਰਸਪਰ[219] ਮਨਨ ਕਰਨਾ। ਤਾ ਸਦੀਵ ਓਹਿ ਏਸੈ ਪ੍ਰਕਾਰ ਸੇਵਾ ਕਰਨਿ, ਤੇ ਪ੍ਰਸਾਦੁ ਹਜੂਰ ਦੇ ਲੰਗਰ ਥੀ ਛਕਨਾ ਤਾ ਇਕ ਦਿਨ ਸਾਹਿਬ ਪੁਛਿਆ ਜੋ ਭਾਈ ਮੰਞ : ਤੁਸੀ ਪਰਸਾਦਿ ਕਿਥੋ ਖਾਵਦੇ ਹੈ। ਤਾ ਓਨਾ ਕਹਿਆ : ਅਸੀ ਲੰਗਰ ਥੀ ਪ੍ਰਸਾਦੁ ਖਾਦੇ[220] ਹਾਂ। ਤਾ ਬਚਨੁ ਹੋਇਆ : ਜੇਹੀ ਟਹਿਲ ਕਰਕੇ ਪ੍ਰਸਾਦ ਖ ਧਾ ਸੋ** ਤਾ ਮਜੂਰੀ ਹੋਈ : ਤਾ[221]ਪ੍ਰਸਾਦੁ ਉਹੁ ਸਿਖਾ ਥੀ ਖਾਵਨਿ[222] ਤੇ ਟਹਿਲ ਹਜੂਰ ਦੀ ਕਰਨਿ। ਤਾ** ਬਚਨੁ ਹੋਇਆ : ਹੁਣ ਪ੍ਰਸਾਦੁ ਕਿਥੋ ਖਾਦੇ ਹੋ। ਤਾ ਓਨਾ ਕਹਿਆ : ਸਿਖਾ ਥੀ ਖਾਦੇ ਹਾ। ਤਾ ਬਚਨੁ ਹੋਇਆ : ਜੋ ਸਿਖੁ ਸਰਧਾ ਨਾਲਿ ਆਣਿ ਦੇਵੇ ਤਿਸ ਦੇ ਵਿਚੋਂ ਭੀ ਇਕੁ ਪ੍ਰਸਾਦਿ ਆਪਿ ਖਾਣੀ ਹੋਰ ਵਰਤਾਂਇ[223] ਦੇਵਣਾ। ਤਾ ਓਨਾ ਦੇ ਸਰੀਰ ਖੀਣਿ ਹੋ ਗਏ। ਤਾ** ਇਕੁ ਦਿਨੁ ਓਨਾ ਨੂ ਖਬਰਿ ਆਈ ਜੁ ਤੁਸਾਡੀਆ ਗਾਈਂ ਮਹੀ ਚੋਰ ਛਪਾਇ ਕੇ ਲੈ ਗਏ ਹੈਨਿ। (ਤੇ ਤੁਸਾਡੇ ਘਰ ਮੁਗਲਾ ਜਪਤੁ ਕੀਤੇ ਹੈਨ)[224] ਤਾਂ ਬਚਨੁ ਹੋਇਆ : ਭਾਈ ਮੰਞ : ਭਾਈ ਪਿਰਾਣਾ : 'ਖੇਤੀ

———————

216. ਪੋਥੀ ਗ (190/ਅ) 'ਪ੍ਰਿਥਮੈ' ਸ਼ਬਦ ਤੋਂ ਬਾਅਦ 'ਸੰਤਾਂ ਦੀ' ਪਾਠ ਅਧਿਕ ਹੈ।
217. ਇਹ ਪਾਠ ਪੋਠੀ ਗ (190/ਅ) ਤੋਂ ਪ੍ਰਾਪਤਾ ਕੀਤਾ ਹੈ।
218. ਨੂੰ—ਗ ਪੋਥੀ (191/ੳ)
219. ਪਰਸਪਰ—ਗ ਪੋਥੀ 191/ਅ) ਇਹ ਪਾਠ (191/ੳ) ਤੇ 'ਅੰਦਰਿ' ਸ਼ਬਦ ਤੋਂ ਬਾਅਦ ਵਾਕ ਵਿਚ ਉਪਲਬਧ ਹੈ।
220. ਛਕਦੇ—ਗ ਪੋਥੀ (191/ਅ)
221. ਫੇਰਿ ਉਹ—ਗ ਪੋਥੀ (191/ਅ)
222. ਖਾਵਨ—ਖ ਪੋਥੀ (150/ਅ)
223. ਵਰਤਾ—ਖ ਪੋਥੀ (150/ਅ)
224. ਇਹ ਪਾਠ ਖ ਪੋਥੀ (150/ਅ) ਤੋਂ ਪ੍ਰਾਪਤ ਕਰਕੇ ਦਿਤਾ ਹੈ। ਆਧਾਰ ਪੋਥੀ ਤੇ ਗ ਪੋਥੀ ਵਿਚ ਨਹੀਂ ਹੈ। ਖਾਲਸਾ ਸਮਾਚਾਰ ਦੁਆਰਾ ਸੰਪਾਦਿਤ ਪੋਥੀ ਵਿਚ ਇਹ ਅੱਗੇ ਚਲਕੇ ਇਸੇ ਸਾਖੀ ਦੇ ਚਿੰਨ੍ਹ ਤੋਂ ਬਾਅਦ ਦਿਤਾ ਹੈ।

ਖਸਮਾਂ ਸੇਤੀ' ਤੁਸੀ ਘਰਿ ਦੀ ਖਬਰ ਲਹੋ, ਲੋਕ ਕਹਿੰਦੇ ਹੈਨਿ ਜੋ ਸਰਵਰੁ ਦਾ ਮੁਕਾਮ ਏਨਾ ਢਾਹਿਆਂ ਹੈ, ਤਾਤੇ ਏਨਾ ਦੇ ਪਦਾਰਥ ਖੀਣ ਹੋ ਗਏ ਹੈਨਿ, ਤਾਂ ਓਨਾ ਅਰਦਾਸਿ ਕੀਤੀ ਜੀ** ਸਚੇ ਪਾਤਸਾਹਿ : ਜੋ ਸੁਪਨੇ ਦਾ ਧਨੁ ਜਾਵੇ ਤਾ ਕਿਆ ਘਟਿਦਾ[225] ਹੈ, ਤੁਸਾਡੀ ਕ੍ਰਿਪਾ ਤੇ ਅਸਾਨੂ ਸਚਾ ਧਨੁ ਵਾਹਿਗੁਰੂ ਕਾ ਨਾਮੁ ਪ੍ਰਾਪਤਿ ਹੋਇਆ ਹੈ । ਤਾ** ਬਚਨੁ ਹੋਇਆ : ਤੁਸੀ [226]ਸਵਾਸ ਸਵਾਸ[226] ਵਾਹਿਗੁਰੂ ਕਾ ਨਾਮੁ ਜਪਿਆ ਕਰੋ । ਤੇ ਓਨਾ ਨੂ ਚਰਨਾਂ ਦੀ ਪਾਹੁਲ ਦਿਤੀ ਤੇ ਸਿਖ ਕੀਤੇ । ਫੇਰਿ ਸਭਿ ਧਨੁ ਧਾਮੁ ਪੂਰਨਿ ਹੋ ਗਏ ।[227] ਤਾਂ ਓਨਾ ਨੂ ਕਹਿਆ ਤੁਸੀ ਘਰਿ ਜਾਵਹੁ ਤਾ ਓਨਾ ਅਰਦਾਸ ਕੀਤੀ : ਜੀ ਅਸਾਡਾ ਘਰ ਤੁਸਾਡੇ ਚਰਨਾ ਵਿਚ ਹੋਵੇ ।

ਇਕ ਦਿਨੁ ਭਾਈ ਮੰਞ ਲਕੜੀਆਂ ਨੂੰ ਗਇਆ ਸੀ ਤੇ ਅੰਧੀ ਆਈ, ਅਗੇ[228] ਖੂਹ ਵਿਚ **ਭਾਈ ਮੰਞ** ਗਿੜ ਪੜਾ, ਪਰ ਲਕੜੀਆ ਸਿਰ ਥੀ ਨਾ ਉਤਾਰੀਆ, ਮਤ ਭਿਜ ਜਾਂਦੀਆਂ ਹੋਵਨਿ । ਤਾ ਸਾਹਿਬ'' ਸਿਕਾਰਿ ਚੜੇ ਓਸੇ ਖੂਹ ਤੇ ਆਏ । ਤਾ ਬਚਨੁ ਹੋਇਆ ਇਸ ਖੂਹਿ ਵਿਚ ਕੇਹਾ ਅਵਾਜ ਆਵਦੀ ਹੈ । ਤਾ ਸਿਖਾ ਪੁਛਿਆ, ਵਿਚੋ ਭਾਈ ਮੰਞ ਬੋਲਿਆ, ਤਾ ਸਿਖਾ ਵਾਗਿ ਡੋਰਾ ਵਹਾਈਆ, ਤਾ ਉਹੁ ਬੋਲਿਆ : ਪਹਿਲੇ ਲਕੜੀਆ ਬਾਹਰਿ ਕਢੋ, ਜੋ ਭਿਜਨ ਨਹੀ, ਪਿਛੇ ਮੈ ਨਿਕਲਾਗਾ । ਤਾ ਉਨਾ ਅਗੇ ਲਕਿੜੀਆਂ ਕਢੀਆ, ਪਿਛੋ ਭਾਈ ਮੰਞ (ਖੂਹ ਥੀ)[229] ਨਿਕਲਿਆ, ਤਾ ਸਾਹਿਬ ਬਹੁਤ ਪ੍ਰਸੰਨ ਹੋਏ ਓਹੁ ਚਰਨਾ ਤੇ ਗਿੜ ਪੜਾ, ਤਾ ਸਾਹਿਬ ਉਠਾਇਕੇ ਅੰਗਿ ਲਾਇਆ । ਓਨਾ ਨੂ ਤੀਨ ਕਾਲ ਦੀ ਸੋਝੀ ਹੋ ਆਈ । ਬਚਨ : ਪੁਰਿਖਾ ਕੁਛੁ ਮੰਗਿ । ਓਸ ਨੇ ਅਰਦਾਸ ਕੀਤੀ : ਗਰੀਬ ਨਿਵਾਜ ਜੋ ਕਛੁ ਤੁਸਾ ਦੇਣਾ ਹੈ ਸੋ ਦੇ ਰਹੇ ਹੋ : ਅਬ ਅਸਾਨੂ ਏਹੁ ਦਾਨੁ ਦੇਹੋ ਜੀ ਜੋ ਅਸਾਡੀ ਮੰਗਣਿ ਦੀ ਬ੍ਰਿਤ ਨਾ ਓਪਜੈ । ਤਾ ਬਚਨੁ ਹੋਇਆ : ਏਹ ਭੀ ਪ੍ਰਾਪਤਿ ਹੋਵੇਗਾ ਕਛੁ ਹੋਰ ਭੀ** ਮੰਗੁ ਤਾ ਉਸਿ ਕਹਿਆ ਜੋ ਫੇਰ ਸਿਖਾ ਨੂ ਇਤਨੀ ਤਾੜਨਾ ਨਾ ਕਰਿਵਾਈਐ ਜੋ, ਕਲਿਜੁਗ ਦਾ ਸਮਾ ਹੈ । ਬਚਨੁ ਹੋਇਆ : ਇਉ ਹੀ ਕਰਾਗੇ,[230] ਹੋਰੁ ਕਿਛੁ ਮੰਗੁ । ਤਾਂ ਓਸਿ ਅਰਦਾਸ ਕੀਤੀ ਗਰੀਬ ਨਿਵਾਜ ਸਿਦਕ ਦਾਨੁ ਦੇਹੋ[231] ਤਾ ਬਚਨੁ ਹੋਇਆ 'ਮੰਞ ਪਿਆਰਾ ਗੁਰੂ ਨੂ ਗੁਰ'' ਮੰਞ ਪਿਆਰਾ ॥ ਮੰਞ ਗੁਰੂ ਕਾ ਬੋਹਿਥਾ

—————

225. ਘਟਦਾ—ਗ ਪੋਥੀ (192/ਅ)
226. ਸ੍ਵਾਸ ਸ੍ਵਾਸ—ਗ ਪੋਥੀ (192/ਅ)
227. ਗਇਆ—ਗ ਪੋਥੀ (192/ਅ)
228. ਅੰਧੇ—ਗ ਪੋਥੀ (192/ਅ)
229. ਖੂਹ ਥੀਂ—ਗ ਪੋਥੀ (193/ਅ)
230. ਕਰਾ ਹੀ—ਖ ਪੋਥੀ (152/ਅ)
231. ਦਿਦੇ—ਖ ਪੋਥੀ (152/ਅ)

ਜਗੁ ਲੰਘਣਿ ਹਾਰ" ॥ ਭਾਈ ਮੰਞ ਤੇ ਪੀਰਾਣਾ : ਤੁਸਾਨੂੰ ਸਿਦਕੁ ਹੋਵੇਗਾ, ਨਾਲੇ ਤੁਸਾਡਿਆਂ ਮਿਲਿਆਂ ਹੋਰਨਾਂ ਨੂੰ ਸਿਦਕੁ ਹੋਵੇਗਾ ॥੬੨॥ 63

ਸਾਖੀ ਹੋਰ ਚਲੀ (ਭਾਈ ਹਮਜਾ ਜਜਾ ਆਦਿ)

ਭਾਈ ਹਮਜਾ ਜਜਾ, ਭਾਈ ਬਾਲਾ ਮਰਵਾਹਾ, ਤੇ ਭਾਈ** ਲਾਲੋ ਓਹਰੀ ਤੇ ਭਾਈ ਸੁਰੀ ਚੋਧਰੀ ਗੁਰੂ ਅਰਜਨ ਜੀ ਦੀ ਸਰਨਿ ਆਏ, ਤੇ ਅਰਦਾਸ ਕੀਤੀ : ਜੀ ਸਚੇ ਪਾਤਿਸਾਹਿ ਸਾਸਤ੍ਰਾਂ ਵਿਚ ਸੁਣਿਆ ਹੈ, ਜੋ ਕਾਸੀ ਪੁਰੀ ਦੀ ਵੱਡੀ ਉਪਮਾ ਹੋਈ ਹੈ ਜੋ ਇਸਥਾਵਰ ਜੰਗਮ ਜਗਤਿ ਦੇ ਜੀਅ ਜੋ ਕਾਸੀ ਪ੍ਰਾਣਿ ਤਿਆਗਦੇ ਹੈਨਿ ਸੋ ਸਿਵਪੁਰੀ ਨੂ ਸਭਿ ਜਾਇ ਪ੍ਰਾਪਤਿ ਹੁੰਦੇ ਹੈਨਿ ਤੇ ਅਸੀ ਤੁਸਾੜੀਆ ਹਸਨਾ ਥੀ ਅੰਮ੍ਰਿਤਸਰ ਦੀ ਉਪਮਾ ਸੁਣੀ ਚਾਹਦੇ ਹਾਂ । ਤਾਂ ਬਚਨੁ ਹੋਇਆ : ਭਾਈ (ਸਿਖੋ)[232] ਇਸ ਅੰਮ੍ਰਿਤਸਰ ਜੀ ਦੇ ਦੁਆਲੇ ਦਸ ਦੁਇ [233]ਕੋਸ ਪਰਜਤਿ[234] ਸਭ ਤੀਰਥ ਤੀਨ ਲੋਕ ਕੇ ਕਲਜੁਗ ਥੀ ਭੈਮਾਨੁ ਹੋਇ ਆਦਿ ਨਿਵਾਸੁ ਕੀਤਾ ਹੈ । ਪ੍ਰਥਮੇ ਅਸੀ ਤਰਨ ਤਾਰਨ ਤੀਰਥ ਬਣਾਵਦੇ ਸੇ[235] ਤਾ ਇਕ ਗੁਰਮਖ ਸਿਖ ਸਦਾ ਕਿਰਤਿ ਕਰਿਕੇ ਆਪਣੀ ਕਮਾਈ ਵਿਚੋਂ ਇਕੁ ਰੁਪਈਆ[236] ਮੇਲੇ ਤੇ ਮੇਲੇ ਲਿਆਵਦਾ ਸੀ : ਤੇ ਤਰਨ ਤਾਰਨ ਤੇ ਆਇਆ ਤਾ ਅਧਾ ਰੁਪਈਆ ਭੇਟਿ ਰਖਿਆ ਤੇ ਅਧਾ[237] ਪਲੇ ਬੰਨਿ ਕੇ ਕਾਰ ਤਰਨਿ ਤਾਰਨਿ ਦੀ ਕਰਨਿ ਲਗਾ । ਤਾਂ ਤੇ ਅਸਾਡੇ ਮਨ ਵਿਚ ਵੀਚਾਰੁ ਆਇਆ ਜੋ ਅਸੀ ਅਧਾ ਤੀਰਥ ਏਹੁ ਰਚੀਏ । ਤੇ ਲਗ ਨੁਰਿਦੀ ਤੇ ਠਾਣੇ ਵਾਲੇ ਲੋਕਾ ਆਵਿਆ ਵਿਚੋ ਇਟਾ ਉਠਾ[238] ਲੈ ਗਏ, ਤਾ ਅਸਾ ਬਚਨੁ ਕੀਤਾ ਜਿਸ ਸਮੇ ਏਨਾ ਦੇ ਐਹੇ ਪਟਿਕੇ ਇਹੁ ਇਟਾ ਲੈ ਆਵਾਗੇ ਤਿਸ ਸਮੇ ਉਸਾਰਾਗੇ । ਤੇ ਲਗਿ ਇਕ ਇਸਤ੍ਰੀ ਤੇ ਪੁਰਖਾ ਆਏ, ਜੋ ਗਰੀਬ ਨਿਵਾਜ ਜੀ : ਮੈ ਆਮਕੇ ਧਨੀ ਦੀ ਬੇਟੀ ਹਾ ਤੇ ਮੇਰੇ ਪਰ ਪਿਤਾ ਕੋਪੁ ਹੋ ਇਕੇ ਇਕ ਕੁਸਟੀ ਨਾਲਿ ਮੇਰਾ ਵਿਵਾਹੁ ਕੀਤਾ ਹੈ, ਤੇ ਮੈ ਇਸ ਨੂ ਖਾਰੇ ਵਿਚ ਪਾਇਕੇ ਲਈ ਫਿਰਦੀ ਸਾ, ਤਾ ਤੇ ਅੰਮ੍ਰਿਤਸਰ ਦੀ ਬੇਰ ਤਲੇ ਇਸ ਦਾ ਖਾਰਾ ਰਖਿਕੈ ਮੈ ਤੁਰੀ ਭਿਛਿਆ ਕੋ ਗਈ ਸਾ, ਉਸੀ ਠਉੜਿ ਵੈਸਾਖੀ ਕਾ ਦਿਨੁ ਸੀ ਤੇ

---

232. ਸਿਖੋ ਗ ਪੋਥੀ (195/ਅ)
233. ਦੁ ਦਸ—ਗ ਪੋਥੀ 195/ਅ)
234. ਪ੍ਰਜੰਤ -ਖ ਪੋਥੀ (153/ੳ)
235. ਸਾ ਖ ਪੋਥੀ (103/ਅ)
236. ਰੁਪਜਾ—ਖ ਪੋਥੀ (153/ਅ): ਰੁਪਯਾ ਗ ਪੋਥੀ (196/ੳ)
237. ਅਧਾ ਤੋਂ ਬਾਅਦ ਖ (153/ਅ)—ਰੁਪਜਾ—ਪਾਠ ਅਧਿਕ ਹੈ । ਜੋ ਆਧਾਰ ਪੋਥੀ ਅਤੇ ਗ ਪੋਥੀ ਵਿਚ ਨਹੀ ।
238. ਉਠਾਇ— ਖ ਪੋਥੀ (153/ਅ)

ਕਾਉ ਓਸ ਜਲ ਵਿਚ ਇਸ਼ਨਾਨੁ ਕਰਕੇ ਸਵੇਤੁ[239] ਹੋਇ ਗਇਆ, ਤੇ ਏਹੁ ਪੁਰਖ ਭੀ ਉਸ ਕੇ ਬੀਚ ਇਸਨਾਨੁ ਕਰਿਕੇ ਅਰੋਗ [240]ਹੋ ਗਇਆ ਹੈ । [240] ਸਭੇ ਪਤੇ ਇਸ ਦੇ ਮੈ ਪਛਾਣਦੀ ਹਾ [242]ਪਰੁ ਮੈਨੂੰ ਪਰਤੀਤ ਨਹੀ ਆਵਦੀ ਤੁਸੀ ਕ੍ਰਿਪਾ ਕਰਕੇ ਦਸੋ ।[241] ਤਾ ਅਸਾ ਅੰਤਰਿ ਧਿਆਨੁ ਹੋਕੇ ਦੇਖਿਆ ਤਾ ਅਸਾਨੂੰ ਸਤਿਗੁਰਾਂ ਦੀ, ਸਾਹਿਬ ਤੀਸਰੀ ਪਾਤਿਸਾਹੀ ਦੀ, **ਆਗਿਆ ਹੋਈ ਜੋ ਇਸ ਇਸਤ੍ਰੀ ਦਾ ਭਰਤਾ ਏਹੀ ਪੁਰਖੁ ਹੈ,** ਅਰ ਅਸਾ ਬਾਵਲੀ ਜੀ ਪ੍ਰਿਥਮੇ ਤੀਰਥ ਗੋਇੰਦਵਾਲਿ ਜੀ ਰਚਿਆ ਹੈ, ਓਸ ਦੀਆਂ ਚੋਰਾਸੀ ਪੌੜੀਆਂ ਹੈਨਿ, ਜੋ ਜਪੁਜੀ ਦਾ ਭੋਗੁ ਇਕ ਮਨਿ ਹੋ ਕੇ ਪਉੜੀਆਂ ਤੇ ਭੋਗ ਪਾਕੇ ਇਸਨਾਨ ਕਰੇਗਾ ਸੋ ਚੋਰਾਸੀ ਥੀ ਬਚੇਗਾ, ਤੇ ਏਹੁ ਅੰਮ੍ਰਿਤਸਰੁ ਤੀਰਥੁ ਤੁਸਾ ਰਚਿਣਾ ਤੇ ਬੀਚੁ ਹਰਿਮੰਦਰੁ ਰਚਿਣਾ ਤੇ ਬੀਚੁ ਇਸਦੇ ਗ੍ਰਿੰਥ ਜੀ ਰਖਣਾ । ਜੋ ਈਹਾਂ ਇਸਨਾਨੁ ਕਰਿਕੇ ਤੇ ਧਿਆਨੁ ਲਾਇਕੇ ਗ੍ਰਿੰਥ ਜੀ ਸੁਣੇਗਾ ਓਸ ਦੇ ਸਭਿ ਪਿਤ੍ਰਾਂ ਦਾ ਉਧਾਰ ਹੋਵੇਗਾ । ਤੇ ਬਚਨੁ ਹੋਇਆ : ਜਿਸੁ ਅਸਥਾਨੁ ਗੁਰੂ ਰਾਮਦਾਸ ਦਾ ਸਰੀਰ ਹੋਇਆ ਹੈ ਓਥੇ ਹੀ ਹਰਿਮੰਦਰੁ ਖੜਾ ਕਰਨਾ । ਗੁਰੂ ਰਾਮਦਾਸ ਜੀ ਵਿਸਨ ਰੂਪੂ ਹੈਨ ਤੇ ਵਿਸਨਿ ਕਾ ਨਾਮੁ ਹਰਿ ਭੀ ਕਹਿਦੇ ਹੈਨਿ, ਤਾਂ ਤੇ ਇਸ ਕਾ ਨਾਮੁ ਹਰਿਮੰਦਰੁ ਹੈ । ਬਹੁੜ ਨਾਮੁ ਤੇ ਨਾਮੀ ਮੈ ਭੇਦੁ ਕਛੁ ਨਾਹੀ । ਅਠੇ ਪਹਿਰ ਈਹਾ ਨਾਮੁ ਕਾ ਉਚਾਰੁ ਹੋਵੇਗਾ । ਤਾਂ ਤੇ ਭੀ ਹਰਿਮੰਦਰੁ[242] ਨਾਮੁ ਹੋਵੇ । ਜੈਸੇ ਸਾਰੀ ਗੰਗਾ ਥੀ ਹਰਿਦੁਆਰਿ ਦਾ ਮਹਾਤਮੁ ਵਿਸੇਖ ਹੈ ਜੈਸੇ[243] ਹਰਿਮੰਦਰਿ ਕੇ ਨੀਚੇ ਹਰਿ ਕੀਆ ਪਉੜੀਆ ਰਖਣੀਆ ।[243] ਤੁਸਿ ਜਗਾ ਦੇ ਇਸਨਾਨ ਦਾ ਫਲ ਸਭਸਿ ਥੀ ਅਧਕਿ [244]ਹੋਵੇਗਾ । ਤਬਿ ਅਸਾਂ[244] ਅਰਦਾਸ ਕੀਤੀ : ਜੋ ਏਹੁ ਤਰਨ ਤਾਰਨ ਜੋ ਤੀਰਥ ਰਚਿਆ ਹੈ । ਤਾ ਆਗਿਆ ਹੋਈ : ਏਹੁ ਤੀਰਥੁ ਭੀ ਨਾਲੇ ਸਿਖਾ ਦੇ ਰੋਗ ਗਵਾਏਗਾ ਸਾਥ ਹੀ ਪਰਿਲੋਕਿ ਦੀ ਗਤਿ ਦੇਵੇਗਾ ਤੇ ਸਮੇ ਪਾਇਕੇ[245] ਪਕਾ ਤੀਰਥ ਹੋਵੇਗਾ[246] ਤੇ ਉੱਮੀਸਆ ਦੇ ਇਸਨਾਨਿ ਦਾ ਈਹਾ ਬਡਾ ਮਹਾਤਮੁ ਹੋਵੇਗਾ । ਅਬ ਤੁਮ ਅੰਮ੍ਰਿਤਸਰੁ ਤਯਾਰੁ ਕਰੋ ਤੇ

---

239. ਸੁਪੇਦੁ - ਖ ਪੋਥੀ (15 /ੳ)
240. ਆਇਆ ਹੈ—ਗ ਪੋਥੀ (197/ੳ)
241. ਇਹ ਪਾਠ ਖ ਪੋਥੀ ਵਿਚੋਂ ਲਿਆ ਹੈ (154/ਅ), ਆਧਾਰ ਪੋਥੀ ਤੇ ਗ ਪੋਥੀ ਵਿਚ ਨਹੀਂ ਹੈ ।
242. ਤੈਸੇ—ਖ ਪੋਥੀ (153/ਅ)
243. ਪੋਥੀ ਗ (198/ਅ ਤੋਂ 207/ੳ) ਤਕ ਦਿਤੀ ਵਿਸਥਾਰ ਵਾਲੀ ਸਾਖੀ ਲਈ ਅੰਤਕਾ 2 ਵੇਖੋ ।
244. ਵਸੇਖ—ਗ ਪੋਥੀ (1੫8/ਅ) ਤੇ 'ਏਹੁ ਭੀ' ਪਾਠ ਅਧਿਕ ਹੈ ।
245. ਇਸ ਸ਼ਬਦ ਤੋਂ ਬਾਦ ਖ ਪੋਥੀ (156/ੳ) ਤੇ 'ਏਹੁ ਭੀ' ਪਾਠ ਅਧਿਕ ਹੈ ।
246. ਕਰਵਾਈਐਗਾ—ਗ ਪੋਥੀ (207/ੳ)

ਜੋ ਡੇਹੁ ਅੰਮ੍ਰਿਤਸਰਿ ਦੇ ਪਾਸ ਹੈ ਓਸ ਨੂ ਖਦੋਣਾ ਓਥੇ ਇਕੁ ਜੋਗੀ ਬੈਠਾ ਹੈ, ਓਸਿ ਨੂ ਤੁਸਾ ਥੀ ਗਿਆਨੁ ਹੋਵੇਗਾ ।[247]ਤਾ ਅਸੀ ਅੰਮ੍ਰਿਤਸਰ ਤੇ** ਆਏ ਤੇ ਥੇਹ ਖੋਦਿਆ ਤੇ ਓਸ ਦੇ ਬੀਚ ਇਕੁ ਮਟੁ ਨਿਕਲਿਆ ।[248] ਟਿਕ ਜੋਗੀ ਬੈਠਾ ਸੀ ਸਮਾਧਿ ਲਗਾਇਕੈ ਤਾ ਉਸ ਦੇ ਚਰਨਾ ਤੇ ਪੁਟਣੀਆ ਤੇ ਮਖਣ ਕਸਤੂਰੀ ਮਲਿਕੇ ਸੁਚੇਤੁ ਕੀਤਾ, ਤਾ[249] ਓਸ ਨੇ ਦਰਸਨੁ ਕੀਤਾ । ਤਾ ਜੋਗੀ ਕਹਿਆ : ਅਜੁ ਅਸਾਡਾ ਜਨਮੁ ਸਫਲੁ ਹੋਇਆ ਹੈ । ਈਹਾਂ ਦੁਆਦਸਿ ਕੋਸਿ ਪਰਜੰਤ ਅੰਮ੍ਰਿਤਸਰੁ ਹੈ । ਸਭਿ ਤੀਰਥ ਏਸੇ ਜਾਗਾ ਨਿਵਾਸੁ ਕਰਨਗੇ ਤੇ ਕੋਸਿ ਭਰ ਚੌਫੇਰੇ ਇਸਕਾ ਮਧਿਆਨੁ ਹੈ । ਏਥੇ ਹੀ ਜੋ ਤਾਲੁ ਗੁਰੂ ਰਾਮਦਾਸ ਜੀ ਦਿਵਾਇਆ[250] ਹੈ, ਇਸਦੀ ਅਬਚਲ ਨੀਵ[251] ਕਰਨੀ ਹੈ ਤੇ ਇਸ ਦੇ ਬੀਚਿ ਭੀ ਤੇ ਦੁਆਲੇ ਭੀ ਨਿਰੰਕਾਰ ਕੇ ਨਾਮੁ ਕੀ ਸੋਭਾ ਸਦਾ ਹੋਵੇਗੀ ।[252] ਮੈ ਤ੍ਰੇਤੇ ਜੁਗਿ ਸਮੇ ਰਾਜੇ ਜਨਕ ਦਾ ਸਿਖ ਥਾ ਤੇ ਮੁਝੇ ਗਿਆਨੁ ਦਿੜ ਨਹੀ ਸੀ ਹੂਆ ਤਾ ਮੈਨੂ ਓਸ ਸਮੇ ਰਾਜੇ ਜਨਕ ਕਹਿਆ ਸੀ ਤੂ ਈਹਾਂ ਬੈਠੁ, ਜੋਗਿ ਸਾਧਨਾ ਕਰਿ : ਕਲਿਜੁਗ ਦੇ ਸਮੇ ਗੁਰੂ ਨਾਨਕ ਜੀ ਕਾ ਔਤਾਰੁ ਧਾਰਿਕੇ, ਪੰਜਵਾਂ ਔਤਾਰੁ, ਗੁਰੂ ਅਰਜਨ[253] ਜੀ ਦਾ ਤੁਸਾਨੂ ਉਪਦੇਸ ਦੇਵਾਗੇ: ਤੇ ਤੇ ਮੈਂ ਤੁਸਾਡੇ ਦਰਸਨ ਹੀ ਕਰ ਮੁਕਤ ਹੋਇਆ ਹੋ ਅਰੁ ਪ੍ਰਸਨ ਕਰਤਾ ਹੋ, ਜੋ ਜਗਤਿ ਸਚੁ ਹੈ ਕਿ ਝੂਠ ਹੈ । ਜੇ ਝੂਠ ਹੈ ਤਾਂ ਪ੍ਰਤਖਿ ਕਿਉ ਭਾਸਤਾ ਹੈ । ਜੇ ਸਚੁ ਹੈ ਤਾ ਗਿਆਨੁਵਾਨਾ ਦਾ ਦੂਰਿ ਕਿਉ ਹੋਇ ਜਾਦਾ ਹੈ । ਤਾ ਬਚਨੁ ਹੋਇਆ : ਜੈਸੇ ਸੁਪਨੇ ਦੀ ਸਮਿਗ੍ਰੀ ਸੁਪਨੇ ਵਿਖੇ ਸਚੁ ਭਾਸਤੀ ਹੈ ਤੇ ਜਾਗ੍ਰਤ ਸਮੇਂ ਨਸਟ ਹੋ ਜਾਤੀ ਹੈ, ਤੈਸੇ ਜਗਤ ਭੀ ਤੇ ਸਰੀਰ ਭੀ ਅਗਿਆਨ ਕਾਲ ਮੈ ਸਚੁ ਭਾਸਤਾ ਹੈ ਤੇ ਗਿਆਨੁ ਕੌ ਪ੍ਰਾਪਤਿ ਹੋਇਆ ਦੂਰਿ ਹੋ ਜਾਦਾ ਹੈ । ਸੂਹੀ ਮੈ ਸਬਦੁ :

ਬਾਜੀਗਰਿ ਜੈਸੇ ਬਾਜੀ ਪਾਈ ॥
ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮਿਓ ਪਾਸਾਰਾ ॥
ਤਬ ਏਕੋ ਏਕੰਕਾਰਾ ॥੧॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥

---

247. ਹੋਣਾ ਹੈ—ਗ ਪੋਥੀ (207/ਅ)
248. ਨਿਕਲਆ—ਖ ਪੋਥੀ (156/ੳ)
249. ਤਾ ਤੋਂ ਪਹਿਲਾਂ ਗ ਪੋਥੀ ਵਿਚ ਖਾਨ 207/ਅ ਤੇ 'ਸਮਾਧ ਖੁਲੀ' ਹੈ ।
250, ਲਵਾਇਆ—ਖ ਪੋਥੀ (156/ਅ)
251. ਨੀਉ ਗ ਪੋਥੀ (208/ੳ)
252. ਹੈ—ਗ ਪੋਥੀ (208/ੳ)
253. ਨਾਨਕ—ਗ ਪੋਥੀ (208/ਅ)

ਕਤਹਿ ਗਇਓ ਉਹੁ ਕਤ ਤੇ ਆਇਓ ॥੧॥ ਰਹਾਉ ॥
ਜਲ ਤੇ ਊਠਹਿ ਅਨਿਕ ਤਰੰਗਾ ॥
ਕਨਿਕ ਭੂਖਨ ਕੀਨੇ ਬਹੁ ਰੰਗਾ ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥
ਫਲ ਪਾ ਕੇ ਤੇ ਏਕੰਕਾਰਾ ॥੨॥
ਸਹਸ ਘਟਾ ਮਹਿ ਏਕੁ ਅਕਾਸੁ ॥
ਘਟ ਫੂਟੇ ਤੇ ਓਹੀ ਪ੍ਰਗਾਸੁ ॥

ਤਾਂ ਬਚਨੁ ਹੋਇਆ : ਜੈਸੇ ਬਾਜੀਗਰਿ ਦੀ ਬਾਜੀ ਝੂਠੀ ਹੈ ਤੇ ਬਾਜੀਗਰੁ ਸਚੁ ਹੈ। ਜੈਸੇ ਪੁਤਰੀਆ ਕੋ ਖਿਲਾਵਤਾ ਹੈ ਤੈਸੇ ਖੇਲਤੀਆ ਹੈਨਿ। ਤਾ ਜੋਗੀ ਨੇ ਕਹਾ : ਤਾ ਤੇ ਜਗਤੁ ਅਰੰਭਵਾਦੁ ਹੋਇਆ। ਜੋ ਬਾਜੀਗਰੁ ਕਿਸੇ ਇਸਥਾਨ ਕੀ ਕਾਠ ਲੀਤਾ ਹੈ, ਕਿਸੇ ਇਸਥਾਨ ਥੀ ਹਥਿਆਰੁ ਪੁਤਰੀਆ[254] ਘੜਣਿ ਵਾਲੇ ਲੀਤੇ ਹੈਨਿ ਤੇ ਪੁਤਰੀਆ[255] ਬਣਾਈਆ ਹੈਨਿ ਤੇ ਪ੍ਰਣਾਮਵਾਦੁ ਕੰਚਨ ਕੇ ਭੂਖਨਿ ਨਾਨਾ ਪ੍ਰਕਾਰ ਕੇ ਹੋਤੇ ਹੈਨਿ ; ਸੋਈ ਕੰਚਨੁ ਪ੍ਰਣਾਮਕੇ ਭੂਖਨ ਹੋ ਜਾਤਾ ਹੈ, ਤੈਸੇ ਬ੍ਰਹਮ ਹੀ ਪ੍ਰਣਾਮਕੇ ਜਗਤਿ ਹੋ ਗਇਆ ਹੈ ਤਾ ਬਚਨੁ ਹੋਇਆ ; ਪ੍ਰਣਾਮਵਾਦੁ ਸੋ ਹੋਤਾ ਹੈ ਜੋ ਆਪਣੇ ਸਰੂਪਿ ਨੂ ਤਿਆਗਿ ਜਾਤਾ ਹੈ, ਜਾਤੇ ਕੰਚਨ ਭੂਖਨਾ ਸਮੇ ਭੀ ਭੂਖਣ[256] ਸਵਰਨ ਹੀ ਹੈ ਤੇ ਤਰੰਗ ਜਲੁ ਕੇ ਸਮੇ ਭੀ ਜਲ ਹੀ ਹੈ। ਤਾ ਤੇ ਵਿਵਰਤਿਵਾਦੁ ਹੈ। ਸੁਇਨੇ ਕੇ ਭੂਖਨਿ ਭੀ ਸੁਵਰਨਿ ਹੀ ਹੈਨਿ ਤੇ ਜਲਿ ਕੇ ਤਰੰਗ ਭੀ ਜਲਿ ਹੀ ਹੈਨਿ ਤੈਸੇ ਜਗਤਿ ਬ੍ਰਹਮ ਰੂਪ ਹੀ ਹੈ। ਜਿਨਾ ਨੇ ਇਸ ਪ੍ਰਕਾਰ ਜਗਤਿ ਨੂੰ ਪਛਾਤਾ ਹੋ ਸੋਈ ਜੀਵਨਿ ਮੁਕਤਿ ਹੈਨਿ। ਜੈਸੇ ਅਕਾਸ ਸੇ ਸੰਹਸ ਘਟ ਮਟ ਹੋਤੇ ਹੈਨਿ ਤੇ ਅਕਾਸ ਘਟਾ ਦੇ ਬਣਾਵਣਿ ਥੀ ਬਣਿਆ ਨਹੀਂ ਤੇ ਬਿਨਸਨ ਤੇ ਬਿਨਸਿਆ ਨਾਹੀਂ। ਤੈਸੇ ਬ੍ਰਹਮ ਜਗਤ ਕੇ ਉਪਜਣ ਤੇ ਉਪਜਤਾ ਨਹੀਂ ਅਰੁ ਬਿਨਸਨਿ ਤੇ ਬਿਨਸਤਾ ਨਹੀਂ। ਏਕ ਹੀ ਬੀਜੁ ਸਭਨੋ ਫਲੋਂ ਬਿਖੇ ਹੋਤਾ ਹੈ। ਤੈਸੇ ਏਕ ਹੀ ਬ੍ਰਹਮ ਸਭ ਇਸਥਾਵਰ ਜੰਗਮ ਵਿਖੇ ਵਿਆਪਕੁ ਹੈ ਵਿਵਰਤਵਾਦੁ ਹੈ। ਜਗਤੁ ਭਰਮ ਕਰ ਭਾਸਤਾ ਹੈ।[257] ਤਾਤੇ ਜੋਗੀ ਬੋਲਿਆ: ਅਬਿ ਮੇਰੀ ਨਿਸਾ ਭਈ ਹੈ

---

254. ਪੁਤਲੀਆਂ - ਗ ਪੋਥੀ (210/ਅ)
255. ਪੁਤਰਲੀਆਂ - ਗ ਪੋਥੀ (210/ਅ)
256. ਭੂਖਨ—ਖ ਪੋਥੀ (158/ਅ)
257. ਗ ਪੋਥੀ 211 ਅ/212 ੳ, ਇਸ ਤੋਂ ਬਾਦ ਪਾਠ ਇਸ ਪ੍ਰਕਾਰ ਹੈ : ਉਹ ਪਰਮਾਤਮਾ ਸਤ ਅਸਥਿਰ ਹੈ। ਆਵਾਗੋਨ ਤੇ ਰਹਤ ਹੈ। ਸਤਿਗੁਰਾਂ ਨੇ ਜਿਸਦੀ ਹਉਮੈ ਦੀ ਮੈਲੁ ਦੂਰਿ ਕੀਤੀ ਹੈ ਗੁਰੂ ਨਾਨਕ ਜੀ ਬਚਨ ਕਰਤੇ ਹੈਨਿ ਤਿਨਾ ਦੀ ਪਰਮਗਤਿ ਭਈ।

ਜੋ ਕੁਝ ਮੈ ਜਾਣਨਾ ਥਾ ਮੈ ਜਾਤਾ ਹੈ, ਅਬਿ ਮੈ ਸਰੀਰ ਤਿਆਗਿ ਕਰਦਾ ਹਾਂ। ਤਾ ਤੇ ਸੰਤੋਖਸਰ ਦੇ ਉਪਰ ਜੋਗੀ ਨੇ ਮਿਟੀ ਲੀਤੀ। ਤਾ ਸਾਹਿਬ ਆਣਿਕੇ ਅੰਮ੍ਰਿਤਸਰ ਜੀ ਦੀ ਤਯਾਰੀ ਕੀਤੀ। ਪੌੜੀਆਂ ਚੌਫੇਰਿ ਮਸੰਦਾ ਨੂੰ ਬਾਹੀਆਂ ਵੰਡਿ ਦਿਤੀਆਂ। ਤੇ ਬਚਨੁ ਹੋਇਆ ਜੇ ਪਕੀਆਂ ਬਾਹੀਆਂ ਕਰੋਗੇ ਤਾਂ ਤੁਸਾਡੀਆਂ ਬੁਨਿਆਦ[258] ਪੱਕੀ ਹੋਵੈਗੀ, ਜੇ ਪੋਲੀਆ ਬਣਾਵਹੁਗੇ ਤਾਂ ਤੁਸਾਡਾ ਪੋਲ ਉਘੜ ਜਾਵੇਗਾ। ਬਹੋੜੇ ਹਰਿਮੰਦੁਰ ਦੇ ਇਸਥਾਨ[259] ਖਾੜਾ ਹੋਕੇ[260] ਖਲੋਇਕੈ ਸਬਦ ਉਚਾਰਿਆ :

ਸੋਰਠਿ ਮਹਲਾ ॥੫॥

ਵਿਚਿ ਕਰਤਾ ਪੁਰਖੁ ਖਲੋਆ ॥
ਵਾਲੁ ਨਾ ਵਿੰਗਾ ਹੋਆ।
ਮਜਨੁ ਗੁਰ ਆਂਦਾ ਰਾਸੇ ॥
ਜਪਿ ਹਰਿ ਹਰਿ ਕਿਲਵਿਖ ਨਾਸੇ ॥੧॥
ਸੰਤਹੁ ਰਾਮਦਾਸ ਸਰੋਵਰੁ ਨੀਕਾ ॥
ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥ ਰਹਾਉ ॥
ਜੈ ਜੈ ਕਾਰੁ ਜਗੁ ਗਾਵੈ।
ਮਨਿ ਚਿੰਦਿਅੜੇ ਪਾਵੈ ॥
ਸਹੀ ਸਲਾਮਤਿ ਨਾਇ ਆਏ ॥
ਆਪਣਾ ਪ੍ਰਭੂ ਧਿਆਏ ॥੨॥
ਸੰਤ ਸਰੋਵਰ ਨਾਵੈ ॥
ਸੋ ਜਨੁ ਪਰਮਗਤਿ ਪਾਵੈ ॥
ਮਰੈ ਨਾ ਆਵੈ ਜਾਈ ॥
ਹਰਿ ਹਰਿ ਨਾਮੁ ਧਿਆਈ ॥੩॥
ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥
ਜਿਸੁ ਦਇਆਲੁ ਹੋਇ ਭਗਵਾਨੈ ॥
ਬਾਬਾ ਨਾਨਕ ਪ੍ਰਭ ਸਰਣਾਈ ॥
ਸਭ ਚਿੰਤਾ ਗਣਤ ਮਿਟਾਈ ॥੪॥

---

258. ਮੁਨਿਆਦਿ—ਖ ਪੋਥੀ (159/ਅ)
259. ਅਸਥਾਨ—ਗ ਪੋਥੀ (212/ਅ)
260. ਖਲੋਇਕੇ—ਖ ਪੋਥੀ (150/ਅ)

### ਤਿਸ ਦਾ ਵੀਚਾਰ

ਜਿਸ ਸਮੇ ਈਸਵਰ ਦਾ ਧਿਆਨ ਧਾਰਿਆ ਤਾ ਈਸਰ ਪਰਤਖੁ ਹੋਇਆ। ਤ੍ਰਾ ਆਗਿਆ ਕੀਤੀ ਜੋ ਮੈਂ ਸਰਗੁਣ ਰੂਪ ਧਾਰਿ ਕੇ ਇਸ ਕੇ ਬੀਚ ਚਰਨ ਧਾਰੇ ਹੈਨ, ਔਰ[261] ਨਿਰਗੁਣ ਰੂਪ ਮੇਰਾ ਨਾਮੁ[262] ਹੈ। ਸੋ ਮੈਂ ਦੋਨੋਂ ਰੂਪ ਇਸ ਮੇਂ ਵਰਤੇਗਾ। ਜੋ ਇਸਨਾਨ ਕਰੇਗਾ ਉਸਕੇ ਮਜਨ ਸਿਮਰਨ ਤੇ ਸਭ ਕਿਲਵਿਖ ਨਾਸ ਹੋਵਨਿਗੇ। ਤੇ ਸੰਤ ਜਨਹੁ ਏਹੁ ਰਾਮਦਾਸ ਸਰੋਵਰੁ ਬਹੁਤ ਨੀਕਾ ਹੋਵੇਗਾ, ਜੋ ਇਸਨਾਨੁ ਕਰੇਗਾ ਉਸ ਕੇ ਕੁਲਾ ਦਾ ਉਧਾਰੁ ਹੋਵੇਗਾ। ਜੋ ਜੈ ਜੈ ਕਾਰ ਦੇ ਸਬਦ ਗਾਵੇਗਾ ਉਸਕੇ ਮਨ ਵਾਂਛਿਤ ਕਾਰਜ ਸਿਧ ਹੋਵਨਿਗੇ। ਜੋ ਨਾਮੁ ਧਿਆਵਨਿਗੇ ਸੋ ਸਲਾਮਤਿ ਰਹਿਨਗੇ, ਸੋ ਤੀਨ ਤਾਪ ਥੀ, ਚਿੰਤਾ ਵੀ ਨਿਵਰਤ ਹੋਵਨਿਗੇ। ਜੋ ਸੰਤ ਸਰੋਵਰ ਹੈ ਤਿਸ ਵਿਖੇ ਜੋ ਇਸਨਾਨੁ ਕਰੇਗਾ ਸੋ ਮਨੁਖ ਪਰਮਗਤ ਨੂ, ਮੁਕਤਿ ਨੂ ਪ੍ਰਾਪਤ ਹੋਵੇਗਾ। ਜੋ ਇਸ ਵਿਖੇ ਨਾਮ ਦਾ ਮਹਾਤਮ ਹੈ ਤਿਸ ਵਿਖੇ ਜੋ ਜੇ ਮਨ ਨੂ ਇਸਨਾਨੁ ਕਰਵਾਨਗੇ ਸੋ ਜਨਮ ਮਰਣ ਥੀ ਰਹਤ ਹੋਵਨਿਗੇ; ਜੋ ਸਾਥ ਹੀ ਇਸਨਾਨ ਕਰਨਗੇ, ਸਾਥ ਹੀ ਨਾਮ ਉਚਾਰੁ ਕਰਨਗੇ, ਤੇ ਜੋ ਇਸ ਜਗਾ ਸਰੀਰ ਦਾ ਤਿਆਗਿ ਕਰਨਗੇ ਸੋ ਮੇਰੇ ਪਰਮਪਦ ਕੋ ਪ੍ਰਾਪਤਿ ਹੋਵਨਿਗੇ। ਇਸਥਾਵਰ ਜੰਗਮ ਜੋ ਏਥੇ ਸਰੀਰ ਤਿਆਗੇਗਾ ਸੋ* ਮੇਰੀ ਭਗਤਿ ਉਸ ਨੂੰ ਮਿਲੇਗੀ। ਇਸ ਦੇ ਦੁਆਲੇ ਚਰਨ ਚਰਨ ਸੌ ਸੌ ਤੀਰਥ ਇਸਥਿਤ ਹੋਵੇਗਾ[263] ॥੬੩॥ ੮੫

ਸਾਖੀ ਹੋਰ ਚਲੀ (ਭਾਈ ਕਾਲਾ ਤੇ ਨਿਹਾਲੂ)

ਕਾਲਾ ਮੇਹਰਾ ਤੇ ਨਿਹਾਲੂ ਪਰਬਤਾ ਵਿਚ ਰਹਿਦੇ ਸੇ[264] ਤੇ ਆਇਆਂ ਸਿਖਾਂ ਦੀ ਬਹੁਤ ਸੇਵਾ ਕਰਦੇ ਸੀ ਤੇ ਹਜ਼ੂਰ ਦਰਸਨ ਨੂ ਆਏ ਹੈਸਨਿ। ਤਿਨਾ ਪ੍ਰਸਨੁ ਕੀਤਾ: ਜੋ ਗਰੀਬ ਨਿਵਾਜ ਜੀ! ਏਥੇ ਅੰਮ੍ਰਿਤਸਰ ਤਾਮਸੀ ਪਾਪੀ ਰਹਨਗੇ ਓਨਾ ਦੀ ਗਤਿ ਕ੍ਰਿਉ ਕਰ ਹੋਵੇਗੀ ਤਾਂ ਬਚਨੁ ਹੋਇਆ; ਤਾਮਸੀ ਭੂੰਡਾ ਤੇ ਕਾਵਾ ਤੇ ਪ੍ਰੇਤਾ ਤੇ ਕੁਕਰਾ ਤੇ ਚੂਹਿਆ ਤੇ ਸਰਪਾ ਦੀ ਜੂਨਾ ਭੋਗਨਿਗੇ ਪਰੁ ਜੋ ਏਸੇ ਇਸਥਾਨ ਬਾਰਿੰਬਾਰਿ ਸਰੀਰ ਨੂੰ ਤਿਆਗਨਗੇ ਓਹ ਭੀ ਮੇਰੀ ਭਗਤਿ ਨੂੰ ਪ੍ਰਾਪਤਿ ਹੋਵਨਿਗੇ। ਚੌਰਾਸੀ ਥੀ ਛੁਟਨਗੇ ॥੬੪॥ ੮੬

ਸਾਖੀ ਹੋਰ ਚਲੀ (ਭਾਈ ਕਕਾ ਕਾਲੜੇ)

ਕਕਾ ਜਾਤ ਦਾ ਕਾਲਓ ਸੀ, ਸੂਰਮਾ ਸੀ, ਓਸ ਅਰਦਾਸ ਕੀਤੀ ਜੀ ਸੂਰਮੇ ਨੂੰ ਕਿਆ ਪਦਵੀ ਪ੍ਰਾਪਤਿ ਹੁੰਦੀ ਹੈ। ਤਾ ਬਚਨੁ ਹੋਇਆ: ਜੋ ਧਰਮ ਦੇ ਜੁਧ ਤੇ ਸਰੀਰੁ ਤਿਆਗਦੇ ਹੈਨਿ ਤੇ ਅੰਤ ਕਾਲ ਵਾਹਿਗੁਰੂ ਕਾ ਨਾਮੁ ਸਿਮਰਨ ਕਰਦੇ ਹੈਨਿ ਸੋ ਪਰਮਗਤਿ

———

261. ਔ – ਖ ਪੋਥੀ (160/ੳ)
262. ਨਾਉ – ਖ ਪੋਥੀ (160/ਅ)
263. ਪੋਥੀ – ਗ (215/ੳ) ਇਸ ਸ਼ਬਦ ਤੋਂ ਬਾਦ 'ਬੋਲੋ ਜੀ ਵਾਹਿਗੁਰੂ' ਪਾਠ ਹੈ।
264. ਸਿਨ—ਖ ਪੋਥੀ (161/ਅ)

ਨੂੰ ਪਰਾਪਤਿ ਹੁੰਦੇ ਹੈਨਿ । ਤੇ ਰਾਮ ਰਾਮ ਉਚਾਰੁ ਕੇ ਜੋ ਸਰੀਰ ਤਿਆਗਦੇ ਹੈਨਿ ਸੋ ਭੀ ਸਵਰਗ ਦੀਆਂ ਸਰੰਗਨਾ ਨੂ ਭੋਗਕੇ ਫੇਰਿ ਮਾਨੁਖ ਔਤਾਰੁ ਧਾਰੁ ਕੇ ਰਾਜੇ ਆਣ ਹੁੰਦੇ ਹੈਨਿ ॥੬੫॥ 66

ਸਾਖੀ ਹੋਰ ਚਲੀ (ਭਾਈ ਸੱਦੂ ਤੇ ਰਾਮ ਦਾਸ)

ਭਾਈ ਸਦੂ ਤੇ ਭਾਈ ਰਾਮ ਦਾਸ ਗੁਰਾ ਦੇ ਬਚਨਿ ਮੰਨਦੇ ਸਨ। ਓਨਾ ਨੇ ਅਰਦਾਸ ਕੀਤੀ : ਜੀ ਸਚੇ ਪਾਤਿਸਾਹਿ : ਅਸੀ ਤਾ ਅੰਮ੍ਰਿਤਸਰ ਹੀ ਰਹਾਂਗੇ ਤੇ ਸਰੀਰੁ ਤਿਆਗਾਗੇ ਪਰੁ ਏਹੁ ਬਬੇਕਸਰੁ ਤੇ ਰਾਮਸਰ ਜੋ ਹੈਨਿ ਏਨਾ ਦੇ ਇਸਨਾਨੁ ਦਾ ਕੀ ਫਲੁ ਹੈ। ਤਾਂ ਬਚਨੁ ਹੋਇਆ ਰਾਮਸਰ ਤਾਂ ਸੁਖਮਨੀ ਜੀ ਦਾ ਉਚਾਰੁ ਕੀਤਾ ਹੈ। ਚੌਬੀਸ ਹਜਾਰ ਇਸਕਾ ਅਖਰੁ ਹੈ ਇਸਦੇ ਪੜਨਿ ਤੇ ਚੌਬੀਸ ਹਜਾਰ ਸਵਾਸ ਸਫਲੁ ਹੁੰਦਾ ਹੈ ਤੇ ਰਾਮਸਰ ਇਸਦੇ ਪਾਸ ਤੀਰਥੁ ਹੈ। ਇਸਦੇ ਇਸਨਾਨੁ ਤੇ ਸਭ ਪਾਪ ਨਾਸ ਹੋ ਜਾਂਦੇ ਹੈਨ ਤੇ ਬਿਬੇਕਸਰ ਤੇ ਸਭ ਸਿਧ ਮੁਨੀਸਰ ਏਥੇ ਮਿਲਿ ਆਏ ਸਿਨ। ਜੋ ਅਸਾਨੂ ਏਥੇ ਰਹਿਣ ਦੀ ਜਾਗਾ ਦੇਹੋ, ਤਾਂ ਅਸਾ ਬਚਨੁ ਕੀਤਾ ਜੁ ਅਪਣਾ ਗੁਮਾਨੁ ਛਡਿਕੇ ਗੰਗਾ ਦੇ ਲੋਪ ਸਮੇ ਤੁਸੀ ਆਣ ਨਿਵਾਸ ਕਰਨਾ। ਜੋ ਈਹਾ ਨਿਵਾਸ ਕਰੇਗਾ ਉਸਕੇ ਪੂਰਬਲੇ ਪਾਪ ਕਟੀਅਨਗੇ। ਜੋ ਤੁਮਾਰਾ ਦਰਸਨੁ ਕਰੇਗਾ। ਓਸ ਨੂੰ ਅਗੇ ਪਾਪਾ ਦੀ ਸਰਧਾ ਨ ਹੋਵੇਗੀ। ਤੇ ਜੋ ਇਸ ਬਿਬੇਕੁਸਰ ਤੇ ਮਜਨੁ ਕਰੇਗਾ ਸੋ ਗਿਆਨੁ ਨੂ ਪ੍ਰਾਪਤਿ ਹੋਵੇਗਾ ॥੬੬॥ 67

ਸਾਖੀ ਹੋਰ ਚਲੀ (ਭਾਈ ਸਭਾਗਾ ਤੇ ਉਗਵੰਦਾ)

ਸੇਠ[265] ਸਭਾਗਾ ਤੇ ਉਗਵੰਦਾ ਅਰੋੜੇ ਚੂਹਣੀਏ ਵਿਚ ਰਹਿਦੇ ਸਿਨ ਤੇ ਸਿਖਾ ਦੀ ਸੇਵਾ ਟਹਿਲ ਕਰਨ ਤੇ ਰਾਤ ਦਾ ਜਾਗਣ ਕਰਣ ਤੇ ਉਤਮ ਪ੍ਰਸਾਦਿ ਸਿਖਾ ਨੂ ਖਵਾਵਨਿ ਤੇ ਬਸਤ੍ਰ ਉਤਮ ਸਿਖਾ ਨੂੰ ਪਹਰਾਵਨਿ। ਓਨਾ ਅਰਦਾਸ ਕੀਤੀ ਜੋ ਏਥੇ ਪਿਤ੍ਰਾ ਦੇ ਨਮਿਤ ਜੋ ਦੇਦੇ ਹੈਨਿ ਤਾ ਪਿਤਰਾ ਨੂ ਪਹੁਚਦਾ ਹੈ ਕੇ ਨਹੀ ਪਹੁਚਦਾ। ਬਚਨੁ ਹੋਇਆ ਪਹੁਚਦਾ ਹੈ। ਗੁਰੂ ਨਾਨਕ ਭੀ ਬਚਨੁ ਕੀਤਾ ਹੈ । ਨਾਨਕ ਆਗੈ ਸੋ ਮਿਲੇ ਜੋ ਖਟੇ ਘਾਲੇ ਦੇਇ ਤਾ ਓਨਾ ਕਿਹਾ—ਭਲਾ ਜੀ ਏਹੁ ਤਾ ਏਥੇ ਪ੍ਰਿਥਵੀ ਤੇ ਸਿਖਾ ਨੂ ਕੇ ਬ੍ਰਹਮਣਾ ਨੂ ਖਵਾਏਗਾ ਤੇ ਪਿਤ੍ਰ ਤਾ ਸਵਰਗ ਵਿਚ ਨਰਕਾਂ ਵਿਚ ਕੇ ਕਿਸੇ ਜੂਨ ਵਿਚ ਹੋਵਨਿਗੇ। ਓਨਾ ਨੂ ਕਿਉ ਕਰਿ ਪਹੁਚੇਗਾ। ਤਾਂ ਬਚਨ ਹੋਇਆ ਜੋ ਪਿਤਰਾਂ ਦੇ ਦਿਨੁ ਆਵਦੇ ਹੈਨਿ ਤਾ ਸਿਖਾ ਦੇ ਪਿਤ੍ਰ ਸਿਖਾ ਵਿਚ ਆਨ ਪ੍ਰਵੇਸ ਕਰਦੇ ਹੈਨ ਤੇ ਖਤ੍ਰੀਆ, ਬ੍ਰਾਹਮਣਾ ਚਹੁ ਵਰਨਾ ਦੇ ਪਿਤ੍ਰ ਬ੍ਰਹਮਣਾ ਵਿਚ ਪ੍ਰਵੇਸ ਕਰਦੇ ਹੈਨਿ। ਉਹੁ ਅਹਾਰੁ ਓਨਾ ਨੂ ਪਹੁਚਦਾ ਹੈ ਤੇ ਬਹੁੜੇ[266] ਲੜਕਾ ਜੋ ਪਤੰਗਿ ਚੜ੍ਹਾਵਤਾ ਤੇ ਪਤੰਗੋ

---

265. ਜੇਠਾ—ਗ ਪੋਥੀ (162/ਅ)
266. ਜੈਸੇ—ਗ ਪੋਥੀ (219/ੳ)

ਅਕਾਸ ਤੇ ਹੋਤੀ ਹੈ ਤੇ ਡੋਰ ਬਾਲਕੁ ਦੇ ਹਥਿ ਹੋਤੀ ਹੈ। ਤਾ ਓਸ ਡੋਰ ਦੇ ਮਾਰਗ ਜਗਾਇਕੇ ਦੀਪਕੁ ਪਠਾਇ ਦੇਤਾ ਹੈ ਤਾ ਪਤੰਗ ਨੂ ਜਾਇ ਪ੍ਰਾਪਤਿ ਹੁੰਦਾ ਹੈ। ਤੈਸੇ ਪਿਤ੍ਰ ਕਿਸੇ ਇਸਥਾਨ ਹੋਤੇ ਹੈ ਤੇ ਓਨਾ ਦੀ ਮੋਹ ਦੀ ਡੋਰ ਪੁਤ੍ਰਾਂ ਮੇ ਬੰਧੀ ਹੋਤੀ ਹੈ। ਓਹੁ ਮੋਹ ਦੁਆਰਾ ਪ੍ਰਸਾਦਿ ਪਿਤ੍ਰਾਂ ਨੂੰ ਪਰਾਪਤਿ ਹੁੰਦਾ ਹੈ ॥੬੭॥ 68

## ਪਉੜੀ 24

### (ਪੰਜਾਬ ਦੇ ਹੀ ਸਿਖ)

ਪੈੜਾ ਜਾਤਿ ਚੰਡਾਲੀਆ ਜੇਠੇ ਸੇਠੀ ਕਾਰ ਕਮਾਈ।
ਲਟਕਣੁ ਘੂਰਾ ਜਾਣੀਐ ਗੁਰਦਿਤਾ ਗੁਰਮਤਿ ਗੁਰਭਾਈ।
ਕਾਟਾ ਰਾਉ ਸਰਾਫ ਹੈ ਭਗਤ ਵਡਾ ਭਗਵਾਨ ਸੁਭਾਈ॥
ਸਿਖ ਭਲਾ ਰਵਿਦਾਸ ਵਿਚਿ ਧਉਣ ਮੁਰਾਰੀ ਗੁਰ ਸਰਣਾਈ।
ਆਡਿਤ ਸੁਇਨੀ ਸੂਰਮਾ ਚਰਣ ਸਰਣਿ ਚੂਹੜ ਜੇ ਸਾਈ।
ਲਾਲਾ ਸੇਠੀ ਜਾਣੀਐ ਜਾਣੁ ਨਿਹਾਲੂ ਸਬਦਿ ਲਿਵਲਾਈ।
ਰਾਮਾ ਝੰਝੀ ਆਖੀਐ ਹੇਮੁ ਸੋਈ ਗੁਰਮਤਿ ਪਾਈ॥
ਜਟੂ ਭੰਡਾਰੀ ਭਲਾ ਸਾਹਦਰੇ ਸੰਗਤਿ ਸੁਖਦਾਈ।
ਪੰਜਾਬੇ ਗੁਰ ਦੀ ਵਡਿਆਈ ॥੨੪॥

### ਸਾਖੀ ਹੋਰ ਚਲੀ (ਪੈੜਤੇ ਜੇਠਾ)

ਪੈੜਾ ਚੰਡਾਲੀਆ ਤੇ ਜੇਠਾ ਸੇਠੀ ਗੁਰੂ ਅਰਜਨ ਜੀ ਦੀ ਸਰਨਿ ਗਏ ਜੋ ਤੁਸਾਡੇ ਬਚਨਿ ਕਰਿਕੇ ਅਸੀ ਕਿਰਤ ਪ੍ਰਸਾਦਿ ਸਿਖਾ ਨਾਲਿ ਖਾਂਦੇ ਸਾਂ, ਤੇ ਅਸਾ ਨੂ ਬ੍ਰਹਮਣਿ ਕਾ ਹਿੰਦੇ ਹੈਨਿ ਜੋ ਪਹਿਲੇ ਚਕੀ ਪੀਸਣ ਵਿਚ[267] ਜੀਵ[268] ਹਿੰਸਾ ਹੁੰਦੀ ਹੈ, ਤੇ ਬਹੁੜੋ ਉਖਲੀ ਕੁਟਣਿ ਵਿਚ, ਚੁਲੇ ਦੇ ਤਪਾਵਣ ਵਿਚ, ਝਾੜੂ ਦੇ ਫੇਰਣਿ ਕਰਿ, ਆਟੇ ਦੇ ਛਾਨਣਿ ਕਰਿ ਜੀ ਹਿੰਸਾ ਹੁੰਦੀ ਹੈ। ਅਗੋਂ ਦੇ ਅਸੀ ਦੇਵਤਿਆ ਦਾ ਹੋਮੁ ਅਹੂਤੀਆਂ ਅਗਨਿ ਵਿਚ ਡਾਲਦੇ[269] ਹਾਂ,ਤਾ ਪਿਛੋ ਪਰਸਾਦ ਖਾਦੇ ਹਾਂ ਤੇ ਤੁਸੀ ਆਹੁਤੀ ਨਹੀਂ ਕਰਦੇ। ਤੁਸਾਡਾ ਪ੍ਰਸਾਦੁ ਕਿਉ ਕਰਿ ਪਵਿਤ੍ਰ ਹੁੰਦਾ ਹੈ। ਤਾ ਬਚਨੁ ਹੋਇਆ ਤੁਸੀ ਪ੍ਰਿਥਮੇ ਜੋ ਗਰੀਬ ਸਿਖਾਂ ਨੂ ਪ੍ਰਸਾਦੁ ਛਕਾਵਹੁਗੇ ਤੇ ਆਪ ਭੀ ਅਰਦਾਸ ਕਰਿਕੇ ਵਾਹਿਗੁਰੂ ਕਾ ਨਾਮੁ ਤੇ ਦੇਵਤੇ ਭੀ ਸਭੇ ਪਰਸੰਨ ਹੋਵਨਿਗੇ। ਮੁਖ ਵਿਚ ਅਗਨ ਦੇਵਤਾ ਵਸਦਾ ਹੈ ਤੇ ਮਹਾਰਾਜ ਦਾ ਨਾਮੁ

---

267, ਕਰਿ—ਗ ਪੋਥੀ (220/ੳ)
268. ਜੀਅ - ਖ ਪੋਥੀ (165/ੳ)
269. ਦੇਦੇ—ਗ ਪੋਥੀ (220/ਅ)

ਉਚਾਹਣ ਏਹੁ ਮੰਤ੍ਰ ਹੈ । ਤਾ ਪ੍ਰਿਥਮੇ ਨਾਰਾਇਨ ਚੇਤਨੁ ਸਰੀਰ ਵਿਚੁ ਹੈ, ਓਹ ਭੀ ਪ੍ਰਸੰਨੁ ਹੁੰਦਾ ਹੈ । ਤਾ ਨੇਤ੍ਰਾ ਦਾ ਦੇਵਤਾ ਸੂਰਜੁ ਉਸਨੂੰ ਭੀ ਭਾਗ ਪਹੁਚਦਾ ਹੈ ਤੇ ਨਾਸਕਾ ਦਾ ਦੇਵਤਾ ਅਸੁਨੀਕੁਮਾਰ ਹੈ ਤੇ[270] ਕਰਨਾ ਦਾ ਦੇਵਤਾ[270] ਦਿਗਪਾਲ ਹੈਨਿ । ਤੇ ਰਸਨਾ ਦਾ ਦੇਵਤਾ ਵਰਨੁ ਹੈ । ਤੇ ਰੋਮਾ ਦਾ ਦੇਵਤਾ ਬਨਸਪਤੀ ਹੈ । ਤੇ ਹਥਾ[271] ਦਾ ਦੇਵਤਾ ਇੰਦ੍ਰ ਹੈ । ਤੇ ਪੈਰਾ ਦਾ ਦੇਵਤਾ ਬਾਵਨਿ ਹੈ, ਤੇ ਇੰਦ੍ਰੀ[272] ਦਾ ਦੇਵਤਾ ਪ੍ਰਜਾਪਤੁ ਹੈ ਤੇ ਗੁਦਾ ਦਾ ਦੇਵਤਾ ਜਮੁ ਹੈ ਤੇ ਤੁਚਾ ਦਾ ਦੇਵਤਾ ਪਵਨੁ ਹੈ ਇਤੁਆਦਕ ਸਭੈ ਦੇਵਤੇ ਤ੍ਰਿਪਤ ਹੁੰਦੇ ਹੈਨਿ । ਤੁਸਾ ਅਰਦਾਸ ਕਰਿਕੇ ਛਕਣਾ । ਸਭੇ ਵਿਘਨੁ ਤੁਸਾਡੇ ਨਿਵਰਤ ਹੋਵਨਿਗੇ ੯੮

## ਸਾਖੀ ਹੋਰ ਚਲੀ (ਲਟਕਣ, ਘੂਰਾ ਆਦਿ)

ਭਾਈ ਲਟਕਣ ਘੂਰਾ ਤੇ ਭਾਈ ਗੁਰਦਿਤਾ ਭਾਈ ਕਟਾਰਾ ਸਰਾਫ਼ ਭਾਈ ਭਗਵਾਨ ਗੁਰੂ ਅਰਜਨ ਜੀ ਦੀ ਸਰਨ ਆਇ, ਜੋ ਅਸੀ ਕੌਨਸਾ ਨਾਮੁ ਜਪੀਐ । ਤਾ ਬਚਨ ਹੋਇਆ ਨਾਮੁ ਮਹਾਰਾਜ ਦੇ ਉਧਾਰ ਕਰਦੇ ਹੈਨਿ ਤੇ ਤੁਸਾਡੇ ਵਾਸਤ ਗੁਰੂ ਨਾਨਕ ਜੀ ਨੇ ਚਤੁਰ ਵਿਯੂਹ ਸੈਨ ਦੇ ਚਾਰ ਅਖਰ ਕੀਤੇ ਹੈਨ, ਜੋ ਵਾਹਿਗੁਰੂ ਦਾ ਜਾਪੁ ਜਪਨਗੇ ਓਨਾ ਦਾ ਉਧਾਰੁ ਹੋਵੇਗਾ । ਏਹੁ ਕਲਜੁਗ ਵਿਚਿ ਜਹਾਜੁ ਹੈ । ਜਿਨਾ ਜਿਨਾ ਨੇ ਨਾਮ ਦਾ ਮਹਾਤਮੁ ਜਾਤਾ ਹੈ, ਓਨਾ ਸਭਨਾ ਦਾ ਕਲਿਆਣੁ ਹੋਇਆ ਹੈ ।੯੮।

## ਸਾਖੀ ਹੋਰ ਚਲੀ (ਮੁਰਾਰੀ ਧੌਣ)

ਮੁਰਾਰੀ ਧਤ੍ਰੇਣ[273] ਰਵਤਾਸ ਵਿਚ ਰਹਿੰਦਾ ਸੀ । ਗੁਰੂ ਅਰਜਨ ਜੀ ਦੀ ਸਰਨਿ ਆਇਆ ਤੇ ਅਰਦਾਸ ਕੀਤੀ : ਜੁ ਜੀ ਸਦੀਵ ਤੇਰੀ ਬਾਣੀ ਸੁਣਦੇ ਭੀ ਹਾ ਤੇ ਪੜਦੇ ਭੀ ਹਾਂ ਤੇ ਵੀਚਾਰਦੇ ਭੀ ਹਾਂ, ਪਰ ਅਸਾਡੀ ਦੁਰਮਤੁ ਨਹੀ ਜਾਂਦੀ, ਏਹ ਕੀ ਵਾਸਤਾ ਹੈ ਤਾ ਬਚਨੁ ਹੋਇਆ ਜੋ ਬਸਤੁ ਉਜਲ ਨੂ ਰੰਗ ਤੁਰਤ ਚੜ ਜਾਤਾ ਹੈ ਤੇ ਮਲੀਨ ਨੂ ਨਹੀ ਚੜਤਾਂ, ਪਰ ਜੋ ਮਲੀਨ ਬਸਤ ਪਹਿਲੋਂ ਧੋਈਐ, ਉਜਲੁ ਕਰੀਐ ਤਾ ਪਿਛੇ ਰੰਗੁ ਚੜਦਾ ਹੈ । ਤਾ ਓਨਾ ਕਹਿਆ ਮਨੁ ਤਾਂ ਸੂਖਮ ਹੈ, ਇਸ ਨੂ ਕਿਉਂ ਕਰ ਧੋਈਐ ਤਾ ਬਚਨੁ ਹੋਇਆ ਜਪੁਜੀ ਵਿਚ ਜਿਧਾ ਭੀ ਏਹੋ ਪ੍ਰਸਨ ਗੁਰੂ ਨਾਨਕ ਜੀ ਥੀ ਪੁਛਿਆ ਸੀ ਤਾ ਆਗਿਆ ਹੋਈ ਸੀ: ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸ ਖੇਹ । ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੁਣ ਲਈਐ ਓਹੁ ਧੋਇ ॥ ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥

---

270. ਕੰਨਾ ਦੇ ਦੇਵਤੇ—ਖ ਪੋਥੀ (166/ੳ)
271. ਹਾਥੋਂ—ਗ ਪੋਥੀ (221/ਅ)
272. ਲਿੰਗ—ਖ ਪੋਥੀ (166/ੳ), ਗ ਪੋਥੀ (221/ਅ)
273. ਗਰੀਬ ਨਿਵਾਜ—ਗ ਪੋਥੀ (244/ਅ) ਇਸ ਸ਼ਬਦ ਤੋਂ ਬਾਦ ਇਹ ਪਾਠ ਹੈ ।

ਤਿਸ ਦਾ ਵੀਚਾਰ –

ਜੈਸੇ ਸਰੀਰੁ ਅਸਥੂਲ ਜਲ ਅਸਥੂਲ ਕਰਿ ਧੋਈਦਾ ਹੈ ਪਰ ਮਨ ਸੂਖਮ ਹੈ ਤੇ ਪਾਪ ਭੀ ਸੂਖਮ ਹੈ; ਪਾਪਾ ਕਰਿ ਮਨੁ ਨੂ ਮਲੁ ਲਗੀ ਹੈ ਤੇ ਮਹਾਰਾਜ ਦਾ ਨਾਮੁ ਇਸ ਦੇ ਪਾਪਾ ਦੀ ਮੈਲੁ ਨੂ ਧੋਂਦਾ ਹੈ ਤੇ ਬਹੁੜੋ ਪਰਮੇਸਰੁ ਦੀ ਪ੍ਰੀਤ ਦਾ ਰੰਗੁ ਲਾਵਦਾ ਹੈ। ਤਾ ਤੁਸੀ ਭੀ ਸੁਣਦੇ ਪੜਦੇ ਰਹੋ; ਪ੍ਰਿਥਮੈ ਤੁਸਾਡੀ ਮੈਲ ਕਟੀਐਗੀ, ਫੇਰਿ ਮਹਾਰਾਜ ਦੀ ਭਗਤਿ ਪ੍ਰਾਪਤ ਹੋਵੈਗੀ ॥ ੭੦ ॥ 71

ਸਾਖੀ ਹੋਰ ਚਲੀ (ਆਡਿਤ ਸੁਇਨੀ)

ਆਡਿਤ ਸੁਇਨੀ ਗੁਰੂ ਅਰਜਨ ਜੀ ਦੀ ਸਰਨ ਅ ਇਆ[273] ਜੋ ਅਸੀ ਸਸਤ੍ਰ ਬੰਧਦੇ ਹਾ ਤੇ ਜੁਧ ਕਰਦੇ ਹਾਂ, ਅਸਾਡਾ ਉਧਾਰੁ ਕਿਉ ਕਰਿ ਹੋਵੇਗਾ। ਤਾ ਬਚਨੁ ਹੋਇਆ ਤੁਸਾ ਜੁਧ ਦੇ ਸਮੇ ਧਿਆਨ ਮਹਾਰਾਜ ਦਾ ਕਰਨਾ, ਜੋ ਸਾਰੰਗ ਧਣਿਖ ਧਾਰਕੇ ਦੈਂਤਾ ਦਾ ਸੰਘਾਰੁ ਕਰਦੇ ਹੈਨਿ। ਤੇ ਧਰਮ ਦਾ ਜੁਧ ਕਰਨਾ, ਜੋ ਗਰੀਬਾ ਨੂ ਰੰਞਾਣੇ ਓਸ ਨਾਲਿ ਜੁਧ ਕਰਨਾ। ਜਿਸ ਦਾ ਸਦਾ ਲੂਣ ਖਾਵਣਾ ਓਸ ਨੂ ਪਰਮੇਸਰੁ ਰੂਪ ਕਰਿ ਜਾਣਨਾ, ਤੁਸਾਡੀ ਜੈ ਭੀ ਹੋਵੇਗੀ ਤੇ ਮੁਖ ਭੀ ਉਜਲਾ ਹੋਵੇਗਾ ॥ ੭੧ ॥ 72

ਸਾਖੀ ਹੋਰ ਚਲੀ (ਚੂਹੜ, ਲਾਲਾ, ਨਿਹਾਲੂ)

ਭਾਈ ਚੂਹੜ ਤੇ ਸਾਈ ਦਿਤਾ ਲਾਲਾ ਸੈਠੀ ਤੇ ਭਾਈ ਨਿਹਾਲੂ ਗੁਰੂ ਅਰਜਨ ਜੀ ਦੀ ਸਰਨਿ ਆਏ ਤੇ ਸਬਦਿ ਨੂ ਲਿਵ ਲਾਇਕੇ ਗਾਵਨਿ ਤੇ ਗਿਆਨ ਕਰਨ ਤੇ ਲਿਵ ਲਾਇਕੇ ਜਿਸ ਸਮੇ ਵੀਚਾਰਿ ਕਰਣ ਸਭਣਾ ਦੇ ਮਨਿ ਕੋਮਲ ਹੋ ਜਾਵਨਿ। ਓਨਾ ਦੀ ਛਾਇਆ ਸਭਣਾ ਤੇ ਪੈ ਜਾਵੇ। ਮਹਾ ਖੋਟੇ ਭੀ ਖਰੇ ਜਾਵਨਿ। ਤਾ ਬਚਨ ਹੋਇਆ ਭਾਈ; ਭਲੀਆ ਕਰਤੂਤਾ ਕੀਤੀਆ ਚਾਹੀਦੀਆ ਹੈਨਿ। ਜੈਸਾ ਮੁਖੋਂ ਪੜਦਾ ਤੇਹੀਆਂ ਕਰਤੂਤਾ ਕਰਦਾ ਹੈ ਤਾ ਓਸ ਦੀ ਛਾਇਆ ਸਭਣਾ ਉਪਰ ਪੈ ਜਾਤੀ ਹੈ। ਪਹਿਲੋ ਦੇ ਜੜ ਅੰਦਰਿ ਜੰਮੇ ਤਾ ਉਪਰਿ ਹੋਵੇ ਛਾਉ ਤਾਂ ਤੇ ਜੋ ਪੜ ਕੇ ਆਪ ਨਹੀਂ ਕਮਾਉਂਦੇ ਓਨਾ ਦੀ ਛਾਇਆ ਨਹੀਂ ਪੋਂਦੀ ॥ ੭੨ ॥ 73

ਸਾਖੀ ਹੋਰ ਚਲੀ (ਰਾਮਾ, ਹੇਮੂ, ਜਟੂ)

ਰਾਮਾ ਝੰਝੀ ਤੇ ਹੇਮੂ ਸੋਇਨੀ ਤੇ ਜਟੂ ਭੰਡਾਰੀ ਸਾਹਦਰੇ ਵਿਚ ਰਹਿਦੇ ਸਿਨ। ਗੁਰੂ ਅਰਜਨ ਜੀ ਦੀ ਸਰਨਿ ਆਏ ਤੇ ਅਰਦਾਸ ਕੀਤੀ; ਜੀ ਸਚੇ ਪਾਤਸਾਹ; ਸੁਣਦੇ ਪੜਦੇ ਹਾਂ ਪਰ ਤੇ ਰਿਦੇ ਵਿਚ ਕਿਉ ਨਹੀ ਠਹਿਰਦਾ ਤਾ ਬਚੁਨ ਹੋਇਆ; ਪ੍ਰਿਥਮੈ ਸ੍ਰਵਨ ਕਰੇ ਬਹੁਰੋ ਮਨਨਿ ਕਰੇ ਬਹੁੜੋ ਨਿਧਾਸਨ ਹੈ। ਜੋ ਤਿਨੇ ਇਕਠੇ ਹੁੰਦੇ ਹੈਨਿ ਤਾ ਰਿਦੇ ਵਿਚ

273. ਗਰੀਬ ਨਿਵਾਜ—ਗ ਪੋਥੀ (244/ਅ) ਇਸ ਸ਼ਬਦ ਤੋਂ ਬਾਦ ਇਹ ਪਾਠ ਹੈ।

ਠਹਰਦਾ ਹੈ । ਸ੍ਰਵਨਿ ਦੁਇ ਪ੍ਰਕਾਰ ਦਾ ਹੈ; ਇਕੁ ਤਾ ਏਹੁ ਸ੍ਰਵਨਿ ਹੈ ਜੋ ਮਨ ਹੋਰ ਥਿਰ ਹੋਵੇ ਤੇ ਸ੍ਰਵਨਿ ਕਰੀਐ, ਤਾ ਪ੍ਰੇਤਾ ਦੀ ਅਗਨਿ ਸਮਾਨ ਹੈ । ਕਛੁ ਕੁ ਪੁੰਨ ਹੁੰਦਾ ਹੈ, ਪਰ ਸਰਬਦਾ ਪਾਪ ਨਹੀ ਦਗਧ ਹੁੰਦੇ । ਤੇ ਇਕ-ਮਨਿ ਹੋ ਕੇ ਸੁਣਿਆ ਜੈਸੇ ਚੁਲੇ ਦੀ ਅਗਨ ਸਭ ਕਾਰਜ ਸਵਾਰਤੀ[274] ਹੈ ਤੈਸੇ ਸਭ ਕਾਰਜ ਸਵਾਰਤਾ ਹੈ, ਪਰੁ ਜੋ ਬਹੁੜ ਓਸ ਪਰ ਜਲ ਪਾ ਦੇਈਦਾ ਹੈ, ਤਾਂ ਬੁਝ ਜਾਂਦੀ ਹੈ । ਤੈਸੇ ਬਹੁੜ** ਆਪਣਿਆ ਕੰਮਾ ਵਿਚ ਪਾਇਆਂ ਨਾਮੁ ਭੁਲ ਜਾਦਾ ਹੈ, ਤੇ ਜੇ ਸ੍ਰਵਨ ਨਾਲ ਮੰਨਣ** ਹੋਵੇ ਤਾ ਬਿਜਲੀ ਦੀ ਅਗਨਿ ਅਸੰਖ ਜਲਾ ਵਿਚ ਨਹੀ ਬੁਝਦੀ । ਤੈਸੇ ਸੁਣਿਆ ਹੋਇਆ ਫੇਰ ਵੀਚਾਰੀਦਾ ਹੈ ਤਾ ਭੁਲਦਾ ਨਹੀ, ਸਦਾ ਚਿਤ ਰਹਿਦਾ ਹੈ । ਔਰੁ ਨਿਧਾਸਨ ਜੋ ਹੈ ਸੋ ਸੁਣਿਆ ਵੀਚਾਰਿਆ ਫੇਰ ਕਮਾਵਣ ਵਿਚ ਲਿਆਈਦਾ ਹੈ ਤਾ ਸਮੁੰਦ੍ਰ ਦੀ ਬੜਵਾਨਲ ਕੀ ਨਿਆਈ ਜਲਾ ਨੂ ਭਸਮ ਕਰਤੀ ਹੈ ਤੇ ਆਪ ਇਸਥਿਰੁ ਰਹਿਦੀ ਹੈ. ਤੈਸੇ (ਧਰਮ)[275] ਪਾਪਾ ਦਾ ਨਾਸੁ ਕਰਤਾ ਹੈ ਤੇ ਗਿਆਨੁ ਇਸਥਿਰੁ ਰਹਿਦਾ ਹੈ । ਤੇ ਸਖਿਆਤਕਾਰ ਕੀਤਾ ਜੋ ਗੁਰਾ ਤੇ ਪਰਤੀਤਿ ਕਰਿਕੇ ਸਖਿਆਤ ਹੋਦਾ ਹੈ ਤਾ ਸਭ ਇਸਥਾਨੁ ਬ੍ਰਹਮ ਹੀ ਦ੍ਰਿਸਟਿ ਆਵਦਾ ਹੈ ਤਾ [276]ਪ੍ਰਲੈ ਕੀ ਅਗਨਿ ਸਮਾਨਿ ਹੈ । ਸਭ ਪਦਾਰਥ ਦਗਧ ਕਰ ਆਪ ਹੀ ਰਹਿੰਦੀ ਹੈ; [276]ਤਾਤੇ ਤੁਸੀ ਸ੍ਰਵਨ ਮਨਨਿ ਨਿਧਾਸਨ ਕਰੋਗੇ ਤਾ ਸਾਖਿਆਤ੍ਰਕਾਰ ਹੋਵੇਗਾ । ਫੇਰਿ ਤੁਸਾਨੂ ਜਨਮ ਮਰਨ ਨਾ ਹੋਵਿਗਾ । ਜੀਵਨਿ ਮੁਕਤਿ ਹੋਕੇ ਵਿਚਰੋਗੇ ।** ਜੈਸੇ ਪਰਲੈ ਕਾਲ ਕੀ ਅਗਨਿ ਸਭਸ ਨੂ ਜਲਾਇਕੇ ਆਪ ਹੀ ਰਹਿਦੀ ਹੈ**। ੭੫

(ਸਾਖੀ ਹੋਰੂ ਚਲੀ)

ਤਾ ਭਾਈ ਮਨੀ ਸਿੰਘ ਜੀ ਥੀ ਸਿਖਾ ਪ੍ਰਸਨੁ ਕੀਤਾ ਜੀ ਕੌਲੁਸਰ ਜੋ ਹੋਇਆ ਹੈ । ਸੋ ਕਿਉ ਕਰਿ ਹੋਇਆ ਹੈ ਤਾ ਓਨਾ ਬਚਨੁ ਕੀਤਾ ਜੋ ਸਾਹਿਬ ਛਿਵੀ ਪਾਤਿਸਾਹੀ ਗੁਰੂ ਹਰਿਗੋਬਿੰਦ ਜੀ ਦੇਗ ਤੇਗ ਦੇ ਧਨੀ ਲਾਹੌਰ** ਵਿਚ ਹੈ ਸਨਿ** । ਤੇ ਘੋੜਿਆ ਦੇ ਸੋਦਾਗਰ ਕਲਾਲ ਓਥੇ ਰਹਿਦੇ ਸਨ । ਓਨਾ ਥੀ ਸਾਹਿਬ ਘੋੜੇ ਲੀਤੇ ਸਿਨ । ਤੇ ਮੇਲੇ ਵਿਸਾਖੀ ਦੇ ਮਾਇਆ ਦੇਵਨ ਦਾ ਕਰਾਰੁ ਕੀਤਾ ਸੀ । ਓਹੁ ਅਗੇ ਦੇ ਹੀ ਮੰਗਨਿ ਲਗੇ ਤਾ ਬਚਨੁ ਹੋਇਆ—ਅਸੀ ਮੇਲੇ ਤੇ ਦੇਵਾਗੇ । ਤਾ ਓਨਾ ਕਹਿਆ ਅਸੀ ਮਿਜਮਾਨੁ ਹੋ ਕੇ ਲੇਵਾਗੇ । ਤਾ ਬਚਨੁ ਹੋਇਆ—ਜੋ ਮਿਜਮਾਨੁ ਹੋਵੇਗਾ ਸੋ ਆਪੇ ਹੀ ਮਲੂਮੁ ਹੋਵੇਗੀ ਤਾ** ਓਨਾ ਦੀ ਬੇਟੀ ਕਉਲਾ ਨਾਉ ਸੀ । ਤੇ ਸਾਹਿਬ ਨੂ ਦੇਖਦੀ ਸੀ । ਇਕ ਸਮੇ ਸਾਹਿਬ ਸਵਾਰ ਹੋਏ । ਤਾ ਓਸ ਸਾਹਿਬ ਜੀ ਦਾ ਦਾਮਨ ਪਕੜਿਆ । ਤਾ** ਸਾਹਿਬ

---

274. ਸਵਾਰਦੀ—ਗ ਪੋਥੀ (226/ਅ)
275. ਧਰਮ—ਗ ਪੋਥੀ (227/ੳ)
276. ਗ ਪੋਥੀ (227/ਅ) ਤੋਂ ਪਾਠ ਦੀ ਲੋੜ ਅਨੁਸਾਰ ਲਿਆ ਹੈ ।

ਓਿਸਨੂ ਰਾਮਦਾਸਪੁਰੇ (ਮਹਿ)[277] ਲਿਆਏ ।

ਤਾ ਓਸ ਅਰਦਾਸ ਕੀਤੀ ਮਹਾਰਾਜ ਮੈਨੂ ਆਪਣੇ ਅੰਗ ਲਾਈਐ । ਬਚਨੁ ਹੋਇਆ – ਤੁਧ ਪਿਛਲੇ ਜਨਮ ਅਸਾਡੀ ਭਗਤਿ ਕੀਤੀ ਸੀ ਤੇ ਤੁਧ ਵਰੁ ਮੰਗਿਆ ਸੀ ਜੋ ਮੇਰਾ ਉਧਾਰੁ ਹੋਵੇ । ਇਸ ਕਾਰਨ ਤੈਨੂ ਲਿਆਏ ਹਾਂ । ਤੂੰ ਏਥੇ ਬੈਠ[278] ਰਹੁ ।[278] ਅੰਮ੍ਰਿਤਸਰ ਜੀਓ ਉਤੇ ਬੈਠਕੇ ਤੁਪ ਕਰੁ । ਅਗਲੈ ਜਨਮ ਤੈਨੂ[279] ਮਿਲ ਲੇਵਾਂਗਾ ।[279]

ਤਾ ਓਸ ਕਹਿਆ ਜੇ ਮੇਰਾ ਪੁਤੁ ਹੋਵੇ ਤਾ ਮੇਰਾ ਨਾਉ ਰਹੇ । ਤਾ ਬਚਨੁ ਹੋਇਆ ਏਹੁ ਕਉਲਸਰੁ ਤੀਰਥ[280] ਨੂ ਜੋ ਪੁਤ੍ਰ ਕੀ ਕਾਮਨਾ ਕਰਕੇ ਸੇਵਨਿਗੇ ਤਾ ਓਨਾ ਨੂ ਪੁਤ੍ਰ ਪ੍ਰਾਪਤਿ ਹੋਵੇਗਾ । ਜੋ ਨਿਹਕਾਮ ਸੇਵੇਗਾ ਓਸਕੇ ਸਭ ਪਾਪ ਕਟੀਅਨਗੇ ਤਾ ਬਰਸ ਦੇ ਬਰਸ ਏਹ ਪੰਜੇ ਸਰ ਆਪਿ ਵਿਚ ਮਿਲਨਗੇ । ਤੇਰੀ ਭੀ ਪਰਮਗਤਿ ਹੋਵੇਗੀ । ਕਛੁ ਸੰਸਾ ਨਹੀ ਕਰਨਾ । ਨਾਮੁ **ਨਾਰਾਇਣ ਕਾ** ਉਚਾਰਣ ਕਰਨਾ ਤਾ ਸਿਖਾਂ ਭਾਈ**ਮਨੀ ਸਿੰਘ ਜੀ ਥੀ ਪ੍ਰਸਨ ਕੀਤਾ ਜੋ ਓਹੁ ਤਾ ਕਾਮ ਦੀ ਭਾਵਨੀ ਕਰ ਗੁਰੂ ਨੂ ਮਿਲੀ । ਨਿਹਕਾਮ ਕਿਉ ਕਰ ਹੋਈ । ਤਾ ਓਨਾ ਕਹਿਆ ਜੈਸੇ ਹੀਰੇ ਦਾ ਪ੍ਰਕਾਸ ਸਭ ਪਦਾਰਥਾਂ ਤੇ ਪੜਤਾ ਹੈ ਤੈਸੇ ਸਚ ਦਾ ਪ੍ਰਕਾਸ ਸੰਗੀ ਤੇ ਪੜਤਾ ਹੈ । ਤਾ ਜੇ ਪੁਰਖ ਵਿਚ ਸਚੁ ਹੁੰਦਾ ਹੈ ਤਾ ਇਸਤ੍ਰੀ ਨੂੰ ਭੀ ਸਚੁ ਮਿਲਦਾ ਹੈ ਤੇ ਜੈਸੇ ਫਟਕ ਦੇ ਉਪਰ ਸੰਗ ਦੇ ਪਦਾਰਥ ਦਾ ਰੰਗੁ ਦਿਸਟਿ ਆਵਦਾ ਹੈ ਤੈਸੇ ਝੂਠੇ ਉਪਰ ਇਸਤ੍ਰੀ ਦਾ ਬਲੁ ਪੜ ਜਾਂਦਾ ਹੈ । ਦੁਹ ਵਿਚੋਂ ਇਕੁ ਭੀ ਸਚਾ ਹੋਵੇ ਤਾ ਕਾਮੁ ਘਟ ਜਾਂਦਾ ਹੈ ।੨੩। ੨੮

## ਪਉੜੀ ੨੪

ਸਨਮੁਖਿ ਸਿਖ ਲਾਹੌਰ ਵਿਚਿ ਸੋਢੀ ਆਇਣੁ ਤਾਇਆ ਸੰਹਾਰੀ ।
ਸਾਈਂ ਦਿਤਾ ਝੰਝੀਆ ਸੈਦੋ ਜਟੁ ਸਬਦੁ ਵੀਚਾਰੀ ।
ਬੁਧੂ ਮਹਿਤਾ ਜਾਣੀਅਹਿ ਕੁਲ ਕੁਮਿਹਾਰ ਭਗਤਿ ਨਿਰੰਕਾਰੀ ।
ਲਖੂ ਵਿਚਿ ਪਟੋਲੀਆ ਭਾਈ ਲਧਾ ਪਰਉਪਕਾਰੀ ।
ਕਾਲੂ ਨਾਨੋ ਰਾਜ ਦੁਇ ਹਾੜੀ ਕੋਹਲੀਆ ਵਿਚਿ ਭਾਰੀ ।
ਸੁਦੁ ਕਲਿਆਣਾ ਸੂਰਮਾ ਭਾਨੂ ਭਗਤੁ ਸਬਦੁ ਵੀਚਾਰੀ ।
ਮੂਲਾ ਬੇਰੀ ਜਾਣੀਐ ਤੀਰਥੁ ਅਤੇ ਮੁਕੰਦੁ ਅਪਾਰੀ ।

---

277. ਮਹਿ—ਗ ਪੋਥੀ (228/ਅ)
278. ਬਦਰ ਰਉ—ਖ ਪੋਥੀ (172/ੳ); ਬਦਰਉ ...ਗ ਪੋਥੀ (229/ੳ)
279. ਮੇਲ ਲਵਾਂਗੇ ਗ ਪੋਥੀ (229/ੳ)
280. ਵੰਚੁ – ਖ ਪੋਥੀ (173/ਅ), ਵੰਚ—ਗ ਪੋਥੀ (231/ਅ)

ਕਹੁ ਕਿਸਨਾ ਮੁਹਜੰਗੀਆ ਸੇਠ ਮੰਗੀਣੇ ਨੋ ਬਲਿਹਾਰੀ ।
ਸਨਮੁਖੁ ਸੁਨਿਆਰਾ ਭਲਾ ਨਾਉ ਨਿਹਾਲੁ ਸਪਰਵਾਰੀ ।
ਗੁਰਮੁਖਿ ਸੁਖ ਫਲ ਕਰਣੀ ਸਾਰੀ ।੨੪।

ਸਾਖੀ ਹੋਰ ਚਲੀ (ਭਾਈ ਸੰਹਾਰੀ)

ਭਾਈ ਸੰਹਾਰੀ ਸੋਢੀ ਗੁਰੂ ਰਾਮਦਾਸ ਜੀ ਦੇ ਭਿਰਾਵਾਂ ਵਿਚੋਂ ਸੀ । ਸਾਹਿਬ ਪੰਜਵੀ ਪਾਤਿਸਾਹੀ ਦਾ ਤਾਇਆ ਹੈਸੀ, ਪਰੁ ਅਕਰੂਰ ਦੀ ਨਿਆਈ ਰਿਦਾ ਉਸ ਦਾ ਭਗਤਿ ਹੈਸੀ । ਸੇਵਾ ਟਹਿਲ ਗੁਰੂ ਕੇ ਹਜੂਰ ਦੀ ਕਰੇ, ਸਾਹਿਬ ਨੂੰ ਇਸਨਾਨ ਕਰਾਵੇ ਤੇ ਚਰਨ ਧੋਵੇ । ਇਕ ਦਿਨ ਸਾਹਿਬ ਬਚਨੁ ਕੀਤਾ : ਤਾਇਆ ਜੀ ; ਅਸੀਂ ਤੇਰੇ ਭਤੀਜੇ ਹਾ, ਅਸੀਂ ਤੇਰੀ ਟਹਿਲ ਕਰੀਏ । ਤਾਂ ਉਸ ਅਰਦਾਸ ਕੀਤੀ : ਤੂੰ ਸੋਈ ਪੁਰਖੁ ਹੈ, ਜਿਸ ਰਾਮਾ ਔਤਾਰੁ ਧਾਰਿਆ ਹੈ ।* ਬਹੁੜ ਕ੍ਰਿਸਨਾਂ ਔਤਾਰੁ ਧਾਰਿਆ ਹੈ* । ਤਾ ਅਰਜਨ ਪਾਂਡਵ ਬੇਨਤੀ ਕੀਤੀ ਸੀ ਸੋ ਮੇਰਾ ਨਾਮ ਤੇ ਤੁਸਾਡਾ ਨਾਮ ਇਕੋ ਹੋਵੇ ਤਾ ਤੁਸਾ ਬਚਨੁ ਕੀਤਾ ਸੀ ਜੋ ਕਲਜੁਗ ਵਿਚ ਅਸੀਂ ਨਰਰੂਪ ਧਾਰਾਂਗੇ ਤਾ ਤੇਰਾ ਨਾਮ ਤੇ ਮੇਰਾ ਨਾਮੁ ਇਕ ਹੀ ਹੋਵੇਗਾ ਤੇ ਹੁਣ ਤੈਨੂੰ ਗਿਆਨ ਦੇ ਕੇ ਤੇ ਮੈਨੂੰ ਆਪਣੀ ਮਾਇਆ ਕਰਿ ਛਲੁ[280] ਨਹੀਂ । ਏਹੋ ਮੈਨੂੰ ਦਾਨੁ ਦੇਹੁ, ਤੇਰੀ ਸਿਖੀ ਜੇਹਾ ਹੋਰੁ ਮਰਾਤਬਾ ਨਹੀਂ । ਅਸਾਨੂੰ ਸਿਖੀ ਦਾ ਦਾਨੁ ਬਖਸੋ ਜੀ । ਤਾਂ ਸਾਹਿਬ ਪ੍ਰਸੰਨ ਹੋਇ ਕੇ ਕਹਿਆ : ਤਾਇਆ ਜੀ; ਤੁਸਾਡਾ ਮਨੁ ਨੀਵਾ ਹੈ, ਤੁਸਾਨੂੰ ਸਿਖੀ ਪ੍ਰਾਪਤਿ ਹੋਈ ਹੈ । ੭੪ ।।76

ਸਾਖੀ ਹੋਰ ਚਲੀ (ਸਾਂਈ ਦਿਤਾ, ਸੈਦੋ)

ਭਾਈ ਸਾਈ ਦਿਤਾ ਝੰਝੀ ਤੇ ਸੈਦੋ ਜਟੂ ਲਾਹੌਰ ਵਿਚ ਰਹਿੰਦੇ ਸਿਨ ਤੇ ਸਾਹਿਬ ਤੀਸਰੀ ਪਾਤਿਸਾਹੀ ਨੂੰ ਸਿਖ ਸਰਧਾ ਨਾਲਿ ਲਾਹੌਰ ਲੈ ਗਏ ਤੇ ਵਡੀ ਆਉ ਭਗਤਿ ਕੀਤੀ । ਤਾ ਸਾਹਿਬਾ ਕਹਿਆ : ਮੈ ਤੁਠਾ ਹਾਂ, ਕਛੁ ਮੰਗੋ । ਤਾ** ਓਨਾ ਕਹਿਆ ਜੀ ਪਹਿਲੀ ਪਾਤਿਸਾਹੀ ਗੁਰੂ ਨਾਨਕ ਜੀ ਕਸਾਬਪੁਰਾ ਦੇਖ ਕੈ ਬਚਨੁ ਕੀਤੀ : ਮਹਲਾ ੧ ॥ ਲਾਹੌਰ ਸਹਿਰ ਜਹਰ ਕਹਿਰੁ ਸਵਾ ਪਹਿਰੁ ।" ਤਾਤੇ** ਸਭੇ ਸਿਖ ਅਰਦਾਸ ਕਰਦੇ ਹੈਨਿ ਜੋ ਇਹੁ ਬਚਨੁ ਬਖਸੀਏ । ਤਾ ਬਚਨ ਹੋਇਆ ਮਹਲਾ ੩ ॥ "ਲਾਹੌਰ ਸਹਿਰ ਅੰਮ੍ਰਿਤਸਰ ਸਿਫਤੀ ਦਾ ਘਰੁ ।" ਬਚਨ ਹੋਇਆ : ਇਸ ਦੇ ਦੁਆਲੇ ਜੋ ਅੰਮ੍ਰਿਤਸਰ ਹੋਵੇਗਾ ਤੇ ਲਾਹੌਰ ਤੀਕਰ ਬਜਾਰ ਹੋਵਨਿਗੇ ਤੇ ਸਬਦ ਰੂਪੀ ਅੰਮ੍ਰਿਤ ਵੰਡੀਐਗਾ,[281] ਤਾਂ ਅੰਮ੍ਰਿਤਸਰੁ ਸਿਫਤੀ ਦਾ ਘਰੁ ਹੋਵੇਂਗਾ । ਤੇ ਸੈਦੋ ਨੂੰ ਬਚਨ ਹੋਇਆ ਤੂ[282] ਸਬਦ ਦਾ

281 ਵੰਡੀਏਗਾ—ਗ ਪੋਥੀ (233/ੳ)
282 ਤੁਸੀਂ—ਗ ਪੋਥੀ (233/ੳ)

ਵੀਚਾਰੁ ਕੀਤਾ ਕਰੁ ਤੇ ਗਿਆਨ ਦੁਆਰਾ ਵਾਹਿਗੁਰੂ ਨੂੰ ਸਰਗੁਣ ਨਿਰਗੁਣ ਇਕੁ ਕਰਿ ਜਾਣ। ਜੋ ਤੇਰੀ ਰਸਨਾ ਥੀ ਵਚਨ ਸੁਣੇਗਾ ਤਾ ਉਸ ਦਾ ਭੀ ਮਨ ਦ੍ਰਵ ਜਾਵੇਗਾ। ਤਾ ਦੋਨੋਂ ਸਿਖ ਗੁਰੂ ਅਰਜਨ ਜੀ ਦੀ ਸਰਨਿ[283] ਢਹਿ ਪਏ : ਤੁਸੀ ਕਿਰਪਾ ਕਰੋ। ਤਾ ਬਚਨੁ ਹੋਇਆ : ਤੁਸਾਨੂੰ ਗਿਆਨੁ ਦ੍ਰਿੜ ਹੋਵਗਾ, ਤੁਸੀਂ ਜਨਮ ਮਰਨ ਵਿਚ ਨਾ ਆਵੋਗੇ ॥੭੫॥ ੮੭

ਸਾਖੀ ਹੋਰ ਚਲੀ (ਭਾਈ ਬੁੱਧੂ)

ਭਾਈ ਸਾਧੂ ਮਹਤਾ ਤੇ ਕੁਲ ਕੰਮ੍ਹਿਆਰ ਦੀ ਵਿਚੋਂ ਹੈਸੀ ਤੇ ਬੁਧੂ ਉਸ ਦਾ ਨਾਉ ਹੈਸੀ ਤੇ ਭਗਤਿ ਨਿਰੰਕਾਰ ਦਾ ਸੀ ਤੇ ਲਹੌਰ ਵਿਚ ਰਹਿੰਦਾ ਸੀ। ਤਾ ਗੁਰੂ ਅਰਜਨ ਜੀ ਦੀ ਸਰਨਿ ਆਏ ਜੋ ਅਸਾਨੂ ਉਪਦੇਸ ਕੀਚੈ[284] ਬਚਨੁ ਹੋਇਆ : ਜੋ ਕਾਰਜ ਅਰੰਭ ਕਰਨਾ ਸੋ ਪਹਿਲੇ ਅਰਦਾਸ ਕਰਕੇ ਕੜਾਹੁ ਕਰਨਾ ਤੇ ਜੋ ਲਾਹਾ ਵਾਪਾਰ ਵਿਚੋਂ ਹੋਵੇ ਤਾ ਦਸਵੰਧੁ[285] ਗੁਰੂ ਕੇ ਨਮਿਤ ਦੇਵਣਾ। ਤਾ** ਭਾਈ ਬਧੂ ਆਵਾ ਇਟਾ ਦਾ ਚਾੜਿਆ ਤੇ ਪ੍ਰਸਾਦੁ ਸਿਖਾਂ ਨੂੰ ਕੀਤਾ। ਤਾ* ਸਭ ਸੰਗਤਿ ਆਣ ਜੁੜੀ, ਤਾ ਭਾਈ ਲਖੁ ਪਟੋਲੀਆ ਵਿਚ ਰਹਿੰਦਾ ਹੈਸੀ। ਜਿਸ ਵੇਲੇ ਓਹੁ ਗਇਆ ਅਗੇ ਦਰਵਾਜਾ ਬੰਦ ਹੈਸੀ। ਤਾ ਭਾਈ ਲਖੁ ਬਾਹਿਰ ਰਹਿ ਗਇਆ। ਅੰਦਰਿ ਦਰਵਾਜੇ ਦੇ ਸੰਗਤਿ ਅਰਦਾਸ ਕੀਤੀ ਜੋ ਆਵਾ ਪਕਾ, ਤਾ ਭਾਈ ਲਖੁ ਬਾਹਿਰੋ ਬੋਲਿਆ ਜੋ ਆਵਾ ਕਚਾ, ਤਾ ਆਵਾ ਪਿਲਾ ਰਹਿਆ। ਤਾ ਉਸ ਗੁਰੂ ਅਰਜਨ ਜੀ ਨੂੰ ਅਰਦਾਸ ਕੀਤੀ : ਜੀ ਕੜਾਹ ਭੀ ਕੀਤਾ ਹੈ ਤੇ ਦਸਵੰਧ ਭੀ ਦਿਤਾ ਹੈ, ਮੇਰਾ ਆਵਾ ਪਿਲਾ ਰਹਿਆ ਹੈ। ਤਾ ਬਚਨੁ ਹੋਇਆ : ਭਾਈ ਲਖੁ ਮੇਰਾ ਪਿਆਰਾ ਹੈਸੀ ਤੁਸਾਂ ਉਸ ਦਾ ਆਦਰ ਨਹੀਂ ਕੀਤਾ, ਤੁਸੀਂ ਉਸ ਦੇ ਪਾਸ ਜਾਹੋ। ਤਾ ਬੁਧੂ[286] ਕਹਿਆ ਕੋਈ ਸਿਖੁ ਨਾਲਿ ਮਿਲੇ। ਤਾ ਭਾਈ ਲਧੇ ਨੂੰ ਬਚਨੁ ਹੋਇਆ : ਪਰ-ਉਪਕਾਰੁ, ਕਰੁ, ਭਾਈ ਲਖੁ ਥੀ ਇਸ ਨੂੰ ਬਖਸਾ ਲਿਆਉ। ਤਾ ਭਾਈ ਲਧਾ ਆਇਕੇ:[287] ਕਹਿਣ ਲਗਾ : ਭਾਈ ਲਖੁ ਤੁਸਾਨੂੰ ਕਰੋਧ ਨਹੀਂ ਚਾਹੀਦਾ, ਕਰੋਧੁ ਅਗਨ ਹੈ, ਤਪੁ ਦਾ ਨਾਸੁ ਕਰ ਦੇਤਾ ਹੈ। ਤਾ ਭਾਈ ਲਖੂ ਨੇ ਕਹਿਆ ਦਇਆ ਕਰਕੇ ਬਚਨੁ ਕੀਤਾ ਜੋ ਆਵਾ ਪਕਦਾ ਤਾ ਨਾਹੀ ਪਰੁ ਲਾਹੌਰ ਵਿਚ ਬਰਸਾਤ ਬਹੁਤ ਲਗੇਗੀ, ਪਿਲੀਆ ਇਟਾ ਪਕੀਆ ਦੇ ਮੁਲ ਵਿਕਣਗੀਆ ॥ ੭੬ ।੮੯

———

283 ਚਰਨੀ—ਖ ਪੋਥੀ (175/ੳ)
284 ਕੀਜੇ—ਖ ਪੋਥੀ (175/ਅ)
285 ਦਸਵੰਦੁ—ਖ ਪੋਥੀ (175/ਅ)
286 ਕੁਲੋ—ਗ ਪੋਥੀ (235/ੳ)
287 ਆਇਆ—ਖ ਪੋਥੀ (176/ਅ)

## ਸਾਖੀ ਹੋਰ ਚਲੀ (ਭਾਈ ਕਾਲੂ, ਨਾਨੂ ਹਾੜੀ)

ਭਾਈ ਕਾਲੂ ਤੇ ਭਾਈ ਨਾਨੋ ਤੇ ਭਾਈ ਹਾੜੀ ਕੋਹਿਲੀ ਗੁਰੂ ਅਰਜਨ ਜੀ ਦੀ ਸਰਨਿ ਆਏ: ਜੋ ਜੀ ਇਕ ਸਬਦੁ ਸਿਖ ਪੜ ਸੁਣਕੇ ਭਲੇ ਕਰਮ ਕਰਦੇ ਹੈਨ ਤੇ ਇਕ ਸਗੋਂ ਸੁਣਕੇ[288] ਬੁਰੇ ਕਰਮ ਕਰਦੇ ਹੈਨਿ, ਸਬਦੁ ਤਾ ਤੇਰਾ ਅੰਮ੍ਰਿਤ ਰੂਪ ਹੈ, ਕਿਸੇ ਨੂੰ ਕਲਿਆਣ ਹੁੰਦਾ ਹੈ ਕਿਸੇ ਨੂੰ ਨਹੀਂ ਹੁੰਦਾ । ਤਾ ਬਚਨੁ ਹੋਇਆ : ਜੋ ਭਾਵਨੀ ਕਰਿ ਸਬਦੁ ਸੁਣਦੇ ਹੈਨਿ,[289] ਜੋ ਅਸਾਡਾ ਜਨਮ ਮਰਨੁ ਕਟੀਐ, ਤਾ ਓਨਾ ਦਾ ਕਲਿਆਣੁ ਹੁੰਦਾ ਤੇ ਜੋ ਆਪਣੇ ਮਾਨ ਤੇ ਵਿਖੇ ਭੋਗਾਂ ਵਾਸਤੇ ਸਬਦੁ ਪੜਦੇ ਹੈਨਿ, ਓਨਾ ਦਾ ਕਲਿਆਣ ਕਿਉ ਕਰਿ ਹੁੰਦਾ ਹੈ । ਜੈਸੇ ਸਰਪ ਮਣਿ ਦੀ ਜੋਤ ਨਾਲਿ ਕਿਰਮਾ ਨੂੰ ਭਛਦਾ ਹੈ ਤੈਸੇ ਦੁਸਟਿ ਮਾਨਖ ਸਬਦ ਪੜਕੇ ਸਗੋਂ ਲੋਕਾ ਦਾ ਦੁਪਾਉ ਕਰਦੇ ਹੈਨਿ: ਵਿਖੇ ਭੋਗਦੇ ਹੈਨਿ। ਤੇ ਜੋ ਇਕ ਮਨੁ ਹੋਕੇ ਨਾਰਾਇਣ ਨੂੰ ਧਿਆਵੰਦੇ ਹੈਨਿ ਤਿਨਾ ਦਾ ਕਲਿਆਣੁ ਹੁੰਦਾ ਹੈ ॥੭੭॥ ਮੈ

## ਸਾਖੀ ਹੋਰ ਚਲੀ (ਭਾਈ ਕਲਯਾਣ ਸੂਦ)

ਭਾਈ ਕਲਿਆਣ ਸੂਦ ਵਡਾ ਸੂਰਮਾ ਹੈ । ਜਦਿ ਗੁਰੂ ਅਰਜਨੁ ਜੀ ਦੀ ਸਰਣਿ ਆਇਆ ਤਾ** ਓਸ ਅਰਦਾਸ ਕੀਤੀ ਜੀ ਮੈ ਦਲਾਂ ਵਿਚ ਜਾਇ ਪਉਂਦਾ ਹਾਂ, ਮੇਰੇ ਮਨ ਵਿਚ ਭਉ ਕਿਸੇ ਦਾ ਨਹੀਂ । ਦੋਹਾਂ ਹਾਠਾ ਵਿਚ ਸਸਤ੍ਰ ਮਾਰਕੇ ਫੇਰ ਆਪਣੇ ਦਲ ਵਿਚ ਆਇ ਮਿਲਦਾ ਹਾਂ। ਤਾਂ** ਬਚਨੁ ਹੋਇਆ : ਏਨਾ ਹਾਠਾਂ ਵਿਚ ਸਸਤ੍ਰ ਮਾਰਨੇ ਸੁਗਮ ਪਰੁ ਅਗਿਆਨੁ ਦੀ ਜੋ ਹਾਠ ਹੈ ਕਾਮ ਕ੍ਰੋਧ ਲੋਭ ਮੋਹੁ, ਏਨਾਂ ਦੇ ਵਿਚ ਜੋ ਗੁਰਾਂ ਕੇ ਸਬਦੁ ਦਾ ਸਸਤ੍ਰ ਵਾਰ ਕੇ ਨਿਕਲਦਾ ਹੈ ਸੋ ਸੂਰਮਾ ਕਹੀਤਾ ਹੈ ।

ਸਲੋਕ ਸਹੰਸਕ੍ਰਿਤੀ ਮਹਲਾ ॥ ੫ ॥

ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿਮ੍ਰਤਾਹ ॥
ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰਸਬਦ ਕਰ ਚਰਮਣਹ ॥
ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ ॥
ਬਿਚਰਤੇ ਨਿਰਭਯੰ ਸਤ੍ਰ ਸੈਨਾ ਧਾਯੰਤੇ ਗੁੋਪਾਲ ਕੀਰਤਨਹ ॥
ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸੰ ਕਰੋਤਿ ਪੰਚ ਤਸਕਰਹ ॥ ੨੯ ॥

ਤਿਸ ਦਾ ਵੀਚਾਰ—

ਸਾਧ ਸੰਗਤਿ ਜਗਿਆਸੀ ਦੀ ਸੈਨਾ ਹੈ। ਕੈਸੇ ਸੁਰਮੇ ਹੈਨਿ ਜੋ ਕਾਮ ਕਰੋਧ ਨੂੰ ਜਿਤਦੇ ਹੈਨਿ, ਤੇ ਜਿਨਾ ਨੇ ਨਿੰਮ੍ਰਤਾ ਰੂਪ ਪਹਿਰੀ ਹੈ ਤੇ ਵਾਹਿਗੁਰੂ ਦੇ ਗੁਣਾਂ ਦਾ ਰਮਣਾ

---

288 ਸਬਦ ਪੜਕੇ—ਖ ਪੋਥੀ (177/ੳ), ਪੜ ਸੁਣਕੇ—ਗ ਪੋਥੀ (235/ਅ)
289 'ਸੋ ਉਨਾ ਦਾ ਜਨਮ ਮਰਨ ਕਟੀਦਾ ਹੈ'—ਗ ਪੋਥੀ (235/ਅ, 236/ੳ)

ਏਹੁ ਹਥਿਆਰ ਹੈ ਤੇ ਗੁਰਾ ਦਾ ਸਬਦੁ ਵਿਖਿਆ ਦੇ ਫਰਣ ਸਮੇਂ ਢਾਲ ਧਾਰਣਾਂ ਤੇ ਨੌਧਾ ਭਗਤਿ ਕਰਨੀ ਘੋੜਿਆਂ ਦਾ ਚੜਨਾ ਹੈ। ਪ੍ਰੇਮਾ ਭਗਤਿ ਰਥਾ ਦਾ ਚੜਨਾ ਹੈ ਤੇ ਪਰਾ ਭਗਤਿ ਹਾਥੀ ਦੀ ਅਸਵਾਰੀ ਹੈ। ਸਾਧ ਸੰਗਤ ਦਾ ਰਾਹੁ ਪੁਛਣਾ ਜੋ ਨਿਰਭਉ ਹੋਇਕੇ ਅਗਿਆਨ ਦੀ ਸੈਨਾ ਤੇ ਵਿਚਰਦੇ ਹੈਨਿ, ਸੋ ਸੂਰਮੇ ਸਾਰੀ ਵਿਸਨੂੰ ਜੀਤਦੇ ਹੈਨਿ। ਤੁਸੀਂ ਭੀ ਆਪਣੇ ਮਨ ਨੂੰ ਜੀਤੋਗੇ ਤਾ ਸੂਰਮੇ ਹੋਵੋਗੇ[290] ॥ ੭੮ ॥ ੧੬

ਸਾਖੀ ਹੋਰ ਚਲੀ (ਭਾਨੂੰ ਭਗਤ)

ਭਾਈ ਭਾਨੂ ਭਗਤਿ ਸਬਦਿ ਦਾ ਵੀਚਾਰੁ ਕਰਦਾ ਸੀ। ਜੋ ਸਬਦ ਵਿਖੇ ਲਿਖਿਆ ਹੋਵੇ ਪ੍ਰਿਥਮਿ ਆਪ ਕਮਾਵੇ ਤੇ ਬਹੁੜੋ ਹੋਰਨਾ ਨੂੰ ਉਪਦੇਸ ਕਰੇ। ਜੋ ਸਿਖ ਉਸ ਦੀ ਰਸਨਾ ਥੀ ਕਥਾ ਸੁਣਨ ਸੋ ਸਭੈ ਭਗਤਿ ਨੂੰ ਪ੍ਰਾਪਤਿ ਹੋਵਨਿ। ਤਾ ਕਿਸੇ ਕਹਿਆ: ਮੁਹਜੰਗਾ ਵਿਚ ਦੁਸਟ ਬਹੁਤੁ ਹੈਨਿ, ਗੁਰੂ ਕਿਆ ਸਿਖਾ ਦੀ ਨਿੰਦਾ ਹੀ ਕਰਦੇ ਹੈਨਿ। ਤਾ ਭਾਈ ਭਾਨੂ ਆਗਿਆ ਗੁਰੂ ਕੀ ਲੈ ਕਰਿ ਜੁ ਮੁਹਜੰਗੀ ਗਇਆ ਜਬ ਉਥੇ ਜਾਇ ਰਹਿਆ ਤਾ ਭਾਈ ਕਿਸਨਾ ਤੇ ਸੇਠ ਮੰਗੀਣਾ ਸਾਰੇ ਪੁਤ੍ਰਾ ਇਸਤ੍ਰੀਆ ਸਮੇਤ ਦਿਨੁ ਰਾਤਿ ਤਿਸਦੀ ਸੇਵਾ ਟਹਿਲ ਕਰਨ, ਹਥਿ ਜੋੜਿਤੇ ਰਹਨਿ, ਨਾਲੇ ਅੰਮ੍ਰਿਤ ਵੇਲੇ ਸਬਦ ਦੀ ਕਥਾ ਹੋਵੇ। ਸਾਥ ਹੀ ਤੀਸਰੇ ਪਹਿਰ ਕਥਾ। ਹੋਰੁ ਸਾਰਾ ਦਿਨੁ ਰਾਤਿ ਕੀਰਤਨੁ ਹੋਵੇ।[291] ਸਾਰੇ ਸਿਖਾ ਨੂੰ ਮੁਹਜੰਗਾਂ ਵਿਚ ਗੁਰਮਤਿ ਪ੍ਰਾਪਤਿ ਹੋਈ। ਸਭ ਵੰਡ ਖਾਵਣ ਲਗੇ (੭੯। ੧੭)

ਸਾਖੀ ਹੋਰ ਚਲੀ (ਮੂਲਾ, ਤੀਰਥ ਆਦਿ)

ਭਾਈ ਮੂਲਾ ਬੇਰੀ, ਤੇ ਭਾਈ ਤੀਰਥ, ਤੇ ਭਾਈ ਮੁਕੰਦਾ, ਤੇ ਭਾਈ ਨਿਹਾਲੂ ਸੁਨਿਆਰਾ ਗੁਰੂ ਅਰਜਨ ਜੀ ਦੀ ਸਰਨਿ ਆਏ ਤੇ ਅਰਦਾਸ ਕੀਤੀ: ਸਚੇ ਪਾਤਿਸਾਹਿ ਇਕਨਾ ਸਿਖਾ ਦੀਆ ਰਸਨਾ ਭੀ ਸਬਦੁ ਦਾ ਵੀਚਾਰੁ ਸੁਣਿਕੇ ਮਨੁ ਦ੍ਰਵ ਜਾਂਦਾ ਹੈ ਤੇ ਇਕਨਾ ਦੇ ਮੁਖ ਥੀ ਸੁਣਿਆ ਅਸਰੁ ਨਹੀਂ ਕਰਦਾ। ਤਾ ਬਚਨੁ ਹੋਇਆ ਹੀਰੇ ਦਾ ਤੇ ਫਟਕ ਦਾ ਇਕੋ ਰੂਪ ਹੁੰਦਾ ਹੈ ਪਰ ਪਛਾਣੁ ਕਿਉਂ ਕਰਿ ਹੁੰਦੀ ਹੈ। ਸਭਨਾ ਰੰਗਾ ਤੇ ਹੀਰੇ ਦਾ ਪ੍ਰਕਾਸ ਪ੍ਰਬਲ ਹੋ ਜਾਂਦਾ ਹੈ ਤੇ ਫਟਕ ਦੇ ਪਾਸ ਜੇਹਾ ਰੰਗੁ ਰਖੀਐ ਤੇਹੋ ਜੇਹਾ ਉਸ ਦਾ ਰੰਗੁ ਭਾਸਦਾ ਹੈ, ਤੈਸੇ ਜੋ ਗੁਰਮੁਖਿ ਹੈਨਿ ਭਾਵੇ ਕੈਸੀ ਸੰਗਤਿ ਵਿਚ ਜਾਇ ਬੈਠਨ ਓਨਾ ਦਾ ਤੇਜੁ ਸਚੁ ਦੀ ਸੰਗਤਿ ਵਾਲਿਆ ਤੇ ਭਾਸਦਾ ਹੈ ਤੇ ਝੂਠੇ ਦੇ ਉਪਰ ਕੁਸੰਗੀਆ ਦਾ ਬਲੁ ਪ੍ਰਬਲ ਪੈ ਜਾਂਦਾ ਹੈ। ਬਚਨੁ ਹੈ: 'ਪਹਿਲੇ ਦੇ ਜੜਿ ਅੰਦਰਿ ਜੰਮੇ ਤਾ ਉਪਰ ਹੋਵੇ

---

290 'ਗਿਆਨ ਨੂੰ ਪਾਇਕੇ ਮੁਕਤਿ ਹੋਵੋਗੇ'—ਗ ਪੋਥੀ (237/ਅ) ਉਤੇ ਪਾਠ ਅਧਿਕ ਹੈ।

291 'ਸਰਬਤ ਸਾਧ ਸੰਗਤਿ ਨਾਲ ਭਾਉ ਭਗਤਿ ਕਰਨ ਉਨਾ ਦਾ ਇਸੇ ਪ੍ਰਕਾਰ ਉਧਾਰ ਹੋਇਆ' ਗ ਪੋਥੀ (239/ੳ)

ਛਾਉ ।' ਜੋ ਪਹਿਲੇ ਸਿਖ ਦੇ ਰਿਦੇ ਵਿਚ ਗੁਰਾਂ ਦਾ ਸਬਦੁ ਪ੍ਰਵੇਸੁ ਕਰਦਾ ਹੈ ਤਾ ਬਹੁੜਿ ਸਰੋਤਿਆ ਨੂੰ ਉਸ ਨੂੰ ਮਿਲਕੇ ਤ੍ਰਿਸਨਾ ਰੂਪੀ ਤਪਤ ਬੀ ਸਾਂਤ ਆਵਦੀ ਹੈ । ਸਾਧ ਸੰਗਤਿ ਕਰਨੀ ਜੋ ਆਪ ਥੀ ਬੁਧ ਵਿਚ ਵਿਸੇਖ ਹੋਵਨ ਤੇ ਬਚਨ ਗੁਰਾ ਦੇ ਮਨੁ ਵਿਚ ਵਸਾਵਣ : 'ਵਕਤਤੋ ਨਈਵ ਗਛੰਤ ਦੋਖੇਣ ਸਾਧਵਾ । ਵਿਸਟੰ ਮਹਾ ਸਰਪੀਹ ਚੰਦਨੋ ਨ ਵਿਸਾਯਤੇ' ।

ਭਾਵੇਂ ਕੈਸੇ ਕੁਸੰਗੀ ਹੋਵਨਿ ਸਾਧਾਂ ਸੰਗਤਿ ਕਰ[292] ਸੁਧ ਹੁੰਦੇ ਹੈਨਿ । ਜੈਸੇ ਬ੍ਰਿਛ ਤਾਂ ਬਾਵਨ ਚੰਦਨ ਸੰਗ ਚੰਦਨ ਹੁੰਦਾ ਹੈ, ਪਰੁ ਸਰਪ ਭੀ ਸੀਤਲ ਹੁੰਦੇ ਹੈਨਿ ।੮੦।

ਪਉੜੀ ਛਬੀਸਵੀ ਚਲੀ ।।੨੬।।

ਭਾਨਾ ਮਲਣੁ ਜਾਣੀਐ ਕਾਬਲਿ ਰੇਖਰਾਉ ਗੁਰਭਾਈ ।
ਮਾਧੋ ਸੋਢੀ ਕਾਸਮੀਰ ਗੁਰ ਸਿਖੀ ਦੀ ਚਾਲ ਚਲਾਈ ।
ਭਾਈ ਭੀਵਾ ਸੀਹਰੰਦਿ ਰੂਪਚੰਦੁ ਸਨਮੁਖ ਸਤ ਭਾਈ ।
ਪਰਤਾਪੁ ਸਿਖੁ ਸੂਰਮਾਂ ਨੰਦੋ ਵਿਠੜਿ ਸੇਵ ਕਮਾਈ ।
ਸਾਮੀਦਾਸ ਵਛੇਰੁ ਹੈ ਥਾਨੇਸੁਰ ਸੰਗਤਿ ਬਹਲਾਈ ।
ਗੋਪੀ ਮਹਤਾ ਜਾਣੀਐ ਤੀਰਥੁ ਨਥਾ ਗੁਰ ਸਰਣਾਈ ।
ਭਾਉ ਮੋਕਲੁ ਆਖੀਅਹਿ ਦਿਲੀ ਮੰਡਲਿ ਗੁਰਮਤਿ ਪਾਈ ।
ਜੀਵੰਦ ਜਗਸੀ ਫਤੇ ਪਰਿ ਸੇਠਿ ਤਲੋਕੇ ਸੇਵ ਕਮਾਈ ।
ਸਤਿ ਗੁਰ ਦੀ ਵਡੀ ਵਡਿਆਈ ।੨੬।

ਸਾਖੀ ਹੋਰ (ਭਾਈ ਭਾਨਾ ਮਲਣ ਆਦਿ)

ਭਾਈ ਭਾਨਾ ਮਲਣ ਤੇ ਰੇਖ ਰਾਉ ਦੋਨੋਂ ਸਿਖ ਕਾਬਲੁ ਵਿਚ ਹੈ ਸਨ ਤੇ ਸੂਬੇਦਾਰ ਨਬਾਬ ਦਾ ਮੋਦੀਖਾਨਾ ਕਰਦੇ ਸਿਨਿ ਤੇ ਜੋ ਕੁਝ ਵਟਕ[293] ਹੋਵੇ ਸੋ ਸਿਖਾ ਨੂੰ ਖਵਾਲਿ ਦੇਵਨਿ । ਕਿਸੇ ਉਨਾ ਦੀ ਚੁਗਲੀ ਨਬਾਬ ਦੇ ਅਗੇ ਕੀਤੀ : ਜੋ ਏਨਾ ਦਾ ਵਟੁ ਕਸਾ ਘਟਿ ਹੈ, ਏਨਾ ਨੂੰ ਪੰਜ ਬਰਸ ਮੋਦੀ ਖਾਨਾ ਕਰਦਿਆ ਹੋਏ ਹੈਨਿ, ਏਨਾ ਦੇ ਜਿਮੇ ਦਸਿ ਹਜਾਰ ਰੁਪਇਆ ਸਰਕਾਰ ਦਾ ਬੈਠਦਾ ਹੈ । ਤਾ ਨਬਾਬਿ ਵਟਾ ਓਨਾ ਦਾ ਮੰਗਾਇਆ ਤੇ ਤੋਲਣ ਲਗਾ । ਤੇ ਸਾਹਿਬਾ ਦੇ ਅਗੇ ਅਰਦਾਸ ਪੰਜ ਪੈਸੇ ਕਿਸੇ** ਸਿਪ** ਆਣ ਰਖੇ ਹੈਸਨ । ਤਾ ਸਿਖਾ ਅਰਦਾਸ ਕੀਤੀ ਜੋ ਗਰੀਬ ਨਵਾਜ ਅਸਾਡੀ ਪੈਜ ਰਖਣੀ । ਤਾ .

---

292 ਉਨਾ ਦਾ ਉਧਾਰ ਹੋਦੇ ਹੈਨਿ ਤਾ ਤੇ ਤੁਸੀਂ ਸਤਸੰਗਤ ਕਰਨਾ ਤੁਸਾਡਾ ਕਲਿਆਣ ਹੋਵੇਗਾ ।

293 ਵਟਤ—ਗ ਪੋਥੀ (182/ਅ)

ਸਾਹਿਬ ਪੈਸੇ ਦਾਏ ਥੀ ਬਾਏ ਹਥਿ ਤੇ ਰਖਣਿ ਤੇ ਬਾਏ ਥੀ ਦਾਏ ਹਥ ਤੇ ਰਖਣਿ । ਤਾ ਸਿਖਾ ਪੁਛਿਆ, ਗਰੀਬ ਨਿਵਾਜ ਬਾਰੰਬਾਰ ਕਿਉਂ ਰਖਦੇ ਹੋ । ਤਾ ਬਚਨੁ ਹੋਇਆ ਸਿਖਾ ਦਾ ਵਟਾ ਪੂਰਾ ਕੀਤਾ ਹੈ । ਉਸ ਦੀ ਪੈਜ ਰਖੀ ਹੈ । ਜੋ ਮੇਰੇ ਨਮਿਤ ਦੇਵੈਗਾ ਤਿਨਾ ਦੀ ਪੈਜ ਅਸੀਂ ਰਖਾਂਗੇ ।[81] ੮੩

## ਸਾਖੀ ਹੋਰ ਚਲੀ (ਮਾਧੋ ਸੋਢੀ)

ਸਿਖਾ ਅਰਦਾਸ ਕੀਤੀ ਸਚੇ ਪਾਤਿਸਾਹਿ ਜੀ, ਕਸਮੀਰ ਵਿਚ ਜੋ ਪੰਡਤ ਹੋਦੇ ਹੈਨਿ, ਸੋ* ਗੁਰੂ ਕੀ ਬਾਣੀ ਸਿਖਾ ਨੂੰ ਪੜਨ ਨਹੀਂ ਦੇਂਦੇ । ਕਹਿੰਦੇ ਹੈਨਿ: ਜੋ ਸਹੰਸਕ੍ਰਿਤ ਦੇਵ ਬਾਨੀ ਹੈ ਤੇ ਭਾਖਾ ਮਨੁਖ ਬਾਣੀ ਹੈ ਤੇ ਤੁਸਾ ਸਭ ਨਿਤ ਨਮਿਤ ਕਰਮ ਛੋਡਿ ਦਿਤੇ ਹੈਨਿ; ਅਸੀਂ ਤੁਸਾਡੇ ਨਾਲਿ ਵਰਤਣ ਨਹੀਂ ਰਖਦੇ । ਤਾ ਮਾਧੋ ਸੋਢੀ ਨੂੰ ਆਗਿਆ ਹੋਈ ਤੇਰੇ ਵਚਨਾ ਵਿਚ ਮੈਂ ਬਲੁ ਪਾਇਆ ਹੈ ਤੂੰ ਜਾਇਕੈ ਕਸਮੀਰ ਵਿਚ ਗੁਰ ਸਿਖੀ ਦੀ ਰੀਤਿ ਚਲਾਓ । ਤਾ ਮਾਧੋ ਅਰਦਾਸ ਕੀਤੀ : ਜੀ ਓਹੁ ਕਰਮ ਕਾਂਡੀ ਹੈਨਿ, ਉਪਾਸਨਾ ਨੂੰ ਨਹੀਂ ਜਾਣਦੇ । ਬਚਨੁ ਹੋਇਆ: ਜਾਣਦੇ ਤਾ ਹੈਨਿ ਪਰੁ ਕਮਾਵਦੇ ਨਹੀਂ । ਤੇਰੇ ਦਰਸਨ ਤੇ ਕਮਾਵਨਗੇ । ਜੈਸੇ ਪੰਡਤਾਂ ਨੂੰ ਸਹਿਸਕ੍ਰਿਤ[294] ਹੈ, ਤੈਸੇ ਗੁਰੂ ਕੇ ਸਿਖਾ ਨੂੰ ਸਬਦੁ* ਗੁਰੂ ਕਾ* ਪਿਆਰਾ ਹੈ । ਤਾ ਭਾਈ ਮਾਧੋ ਕਸਮੀਰ ਗਇਆ; ਗੁਰੂ ਕੀ ਬਾਣੀ ਦੀ ਕਥਾ ਲਗਾ ਕਰਨੇ । ਤਾ ਪੰਡਤਾ ਕਹਿਆ: ਅਸੀਂ ਭਾਖਿਆ ਬਾਣੀ ਨਹੀਂ ਮੰਨਦੇ । ਤਾ ਭਾਈ ਮਾਧ ਕਹਿਆ: ਘ੍ਰਿਤ ਭਾਵੇਂ ਧਾਤ ਦੇ ਬਾਸਨੁ ਮੈਂ ਭਾਵੇਂ ਮਾਂਟੀ ਦੇ ਬਾਸਨ ਮੈ ਹੋਵੇ ਘ੍ਰਿਤੁ ਕੇ ਲੇਨੇ ਵਾਲਾ ਭਾਂਡਾ ਨਹੀਂ ਵੇਖਦਾ, ਤੈਸੇ ਮਹਾਰਾਜ ਦਾ ਨਾਮੁ ਔ ਆਤਮ ਗਿਆਨ ਭਾਵੇ ਸਹੰਸਕ੍ਰਿਤ ਦੀ ਬਾਣੀ ਵਿਚ ਹੋਵੈ, ਭਾਵੈ ਭਾਖਾ ਵਿਚ ਹੋਵੈ, ਏਹੁ ਨਾਮੁ ਸਰਬ ਦਾ ਕਲਿਆਣੁ ਕਰਦਾ ਹੈ । ਕਿਉਂ ਜੋ ਤੁਸੀਂ ਭੀ ਭ ਖਾ ਵਿਚ ਸਭਣਾ ਨੂੰ ਸਮਝਾਵਦੇ ਹੋ । ਤਾ ਓਨਾ ਕਹਿਆ ਅਸੀਂ ਮੋਟੀ ਬੁਧਿ ਵਾਲਿਆ ਨੂੰ ਸਮਝਾਵਦੇ ਹਾਂ । ਤਾ ਭਾਈ ਮਾਧੋ ਕਹਿਆ ਗੁਰੂ ਜੀ ਭੀ ਕਲਜੁਗ ਦੇ ਜੀਆ ਵਾਸਤੇ ਭਾਖਾ ਬਾਣੀ ਕੀਤੀ ਹੈ । ਸੋਈ ਪਾਰ ਬ੍ਰਹਮ ਵਿਸਨ ਰੂਪ ਧਾਰਕੇ ਜੋਗ ਨਿੰਦ੍ਰਾ ਮੈਂ ਸਵਾਸ ਲੀਤੇ ਹੈਨਿ । ਤਿਨ ਥੀ ਵੇਦ ਹੋਏ ਹੈਨਿ ਸੋਈ ਪਾਰਬ੍ਰਹਮ ਗੁਰੂ ਨਾਨਕ ਜੀ ਦਾ ਰੂਪ ਧਾਰਕੇ ਭਾਖਾ ਬਾਣੀ ਕੀਤੀ ਹੈ । ਵੇਦਾਂ ਕਰਿਕੇ ਚਤਰਾਈ ਪ੍ਰਾਪਤਿ ਹੁੰਦੀ ਹੈ । ਮਨੁ ਨੀਵਾਂ ਨਹੀਂ ਹੁੰਦਾ ਤੇ ਸਬਦਿ ਕਰਿਕੈ ਮਨ ਨੀਵਾ ਹੁੰਦਾ ਹੈ, ਤਾ ਸਿਖੀ ਪ੍ਰਾਪਤਿ ਹੁੰਦੀ ਹੈ । ਤਾ ਕਸਮੀਰ ਵਿਚ ਧਰਮਸਾਲ ਬਣਾਈ, ਦੁਇ ਵੇਲੇ ਕਥਾ ਹੋਵੇ, ਉਪਰੰਤ ਕੀਰਤਨੁ ਹੋਵੈ । ਆਏ ਸਿਖਾ ਦੀ ਟਹਿਲ ਹੋਵੇ ਦਿਨ ਵਾਰ ਜੋ ਕੜਾਹੁ ਹੋਵੇ । ਸਿਖੀ ਦੀ ਰੀਤਿ ਚਲੀ ॥੮੨॥ ੮੪

---

294 ਸਹੰਸਕ੍ਰਿਤ—ਖ ਪੋਥੀ (183/ਅ)

## ਸਾਖੀ ਹੋਰ ਚਲੀ (ਭਾਈ ਭੀਵਾ, ਰੂਪ ਚੰਦ)

ਭਾਈ ਭੀਵਾ ਤੇ ਰੂਪ ਚੰਦ ਸਿਰੰਦ ਵਿਚ ਹੈਸਨਿ; ਕਿਰਤਿ ਕਰਿਕੇ ਸਿਖਾ ਨਾਲਿ ਵੰਡ ਖਾਵਨਿ ਤੇ ਗੁਰਪੁਰਬ ਕਰਨ। ਸਿਖਾ[295] ਨੂੰ ਉਤਮ** ਅੰਮ੍ਰਿਤ ਪ੍ਰਸਾਦਿ ਛਕਾਵਨਿ। **ਇਕ ਦਿਨ** ਇਕੁ ਮੁਗਲ ਵਾਸਨੀ ਮੁਹਰਾਂ ਦੀ ਓਨਾ ਨੂੰ ਰਖਣੀ ਦੇ ਗਇਆ;[296] ਓਨਾ ਅੰਦਰ ਰਖ ਛੋਡੀ ਤੇ ਵਹੀ ਤੇ ਨਾਂਵਾ ਲਿਖਣੋ ਭੁਲਿ ਗਇਆ। ਤਾ[297] ਓਹੁ ਪੰਜਾ ਬਰਸਾ ਪਿਛੋ ਆਇਆ। ਉਸ ਮੁਹਰਾ ਮੰਗੀਆ : ਮੇਰੀ ਇਕੋਤਰ ਸੋ ਮੁਹਰ ਹੈ ਵਾਸਨੀ ਵਿਚ। ਤਾ ਭਾਈ ਭੀਵੇ ਆਪਣੀਆਂ ਵਹੀਆਂ ਸਭੇ ਹੀ ਦੇਖੀਆ, ਕਿਸੇ ਜਗਾ ਨਹੀਂ ਸੀ ਲਿਖਿਆ ਤੇ ਓਸ ਨੂੰ ਚਿਤ ਭੀ ਨਹੀਂ ਸੀ। ਤਾ ਦੋਨੋ ਝਗੜਦੇ ਨਬਾਬ ਪਾਸ ਗਏ। ਨਬਾਬ ਨੇ ਕੜਾਹਾ ਤੇਲ ਦਾ ਤਪਾਇਆ ਤੇ ਕਹਿਆ ਦੋਨੋ ਹਥਿ ਪਾਵਹੁ। ਤਾ ਸਿਖ ਪੰਜ ਮੁਹਰਾ ਗੁਰੂ ਕਾ ਪਰਸਾਦਿ ਮੰਨਿਆ। ਦੋਨੋਂ ਨੇ ਹਥਿ ਕੜਾਹੇ ਵਿਚ ਪਾਇਆ ਮੁਗਲ ਦਾ ਹਥਿ ਸੜ ਗਇਆ; ਤੇ ਸਿਖ ਦਾ ਹਥਿ ਸਲਾਮਤ ਨਿਕਲਿਆ। ਤਾ ਮੁਗਲ ਨੂੰ ਨਬਾਬ ਝੂਠਾ ਕਰਿਕੇ ਕਢਿ[298] ਦਿਤਾ। ਭਾਈ ਭੀਵਾ ਸਚਾ ਹੋਇਕੈ ਘਰਿ ਆਇਆ : ਤੇ ਆਇਕੇ ਭਾਈ ਰੂਪ ਚੰਦ ਥੀ ਪੁਛਿਆ[299] ਇਕ ਵਾਸਨੀ ਦਾ ਦਾਵਾ ਮੁਗਲ ਕੀਤਾ ਸੀ ਸੋ ਝੂਠਾ ਹੋਇਆ। ਤਾ ਭਾਈ ਰੂਪ ਚੰਦ ਕਹਿਆ ਅਸੀਂ ਭੀ ਅੰਦਰਿ ਦੇਖੀਐ। ਜਾ ਵੇਖਣ ਲਗੇ ਤਾ ਅੰਦਰੋ ਕਿਸੇ ਭਾਂਡੇ ਵਿਚੋਂ ਵਾਸਨੀ ਨਿਕਲੀ ਆਈ। ਤਾ ਦੋਨੋ ਵਾਸਨੀ ਨੂੰ ਲੈ ਕੈ ਜਿਥੇ ਮੁਗਲ ਬੈਠਾ ਸੀ ਤਿਥੇ ਗਏ, ਓਸ ਨੂੰ ਕਹਿਆ : ਏਹੁ ਵਾਸਨੀ ਆਪਣੀ ਤੂ ਲੈ। ਤਾ ਅਗੋ ਮੁਗਲ ਪੁਛਿਆ ਜੋ ਤੁਸਾਂ ਗੁਰੂ ਕੀ ਭੇਟ ਕੀ ਮੰਨੀ ਸੀ। ਤਾ ਓਨਾ ਕਹਿਆ: ਪੰਜ ਮੁਹਰਾਂ। ਤਾ ਓਸ ਕਹਿਆ ਤੁਸਾਡੇ ਗੁਰੂ ਦਾ ਮੈ ਦਰਸਨ ਕੀਤਾ ਚਾਹਨਾ ਹਾਂ। ਤਾ ਓਸਨੂ ਗੁਰੂ ਕੇ ਹਜੂਰ ਲਿਆਏ। ਤਾ ਓਸ ਪ੍ਰਸਨ ਕੀਤਾ ਜੀ ਏਹੁ ਝੂਠੇ ਸਚੇ ਹੋਏ ਅਤੇ ਮੈ ਸਚਾ ਝੂਠਾ ਹੋਇਆ ਤਾ ਬਚਨੁ ਹੋਇਆ: ਓਨਾ ਦਾ ਇਕਸ ਗੁਰੂ ਤੇ ਨਿਹਚਾ ਸੀ, ਤੇ ਤੇਰਾ ਨਿਹਚਾ ਬਹੁਤਿਆ ਪੀਰਾ

---

295 ਸੰਤਾਂ—ਗ ਪੋਥੀ (246/ੳ)

296. 'ਜੋ ਮੈ ਦਿਲੀਓ ਆਇਕੇ ਲਵਾਂਗਾ' ਗ ਪੋਥੀ (242/ੳ)

297. ਮੇਰੀ ਦੇਹੋ—ਗ ਪੋਥੀ (246/ੳ)

298. ਨਿਕਾਲ—ਖ ਪੋਥੀ (186/ੳ)

299. ਇਕ ਮੁਗਲ ਮੁਹਰਾਂ ਦਾ ਦਾਵਾ ਕੀਤਾ ਸੀ। ਸਚ ਕੇ ਝੂਠ-ਸੋ ਝੂਠਾ ਹੋਇਆ
—ਗ ਪੋਥੀ (247/ੳ)

ਤੇ ਸੀ। ਇਕ ਭਰਤੇ ਦੀ ਇਸਤ੍ਰੀ ਸੁਖੀ ਹੁੰਦੀ ਹੈ।੯੩।[300] ੯੪

ਸਾਖੀ ਹੋਰ ਚਲੀ (ਭਾਈ ਪ੍ਰਤਾਪੁ ਸੂਰਮਾ)

ਭਾਈ ਪਰਤਾਪੁ ਵਡਾ ਸੂਰਮਾ ਹੈਸੀ। ਓਸ ਅਰਦਾਸ ਕੀਤੀ: ਜੋ ਜੀ ਅਸਾਡੀ ਤਾ ਬ੍ਰਿਤ ਸਸਤ੍ਰਾ ਦੇ ਚਲਾਵਣ ਦੀ ਹੈ, ਅਸਾਡਾ ਉਧਾਰੁ ਹੋਵੈ, ਸੋ ਕਿਰਪਾ ਕਰਿ ਕਹੋ। ਤਾ ਬਚਨੁ ਹੋਇਆ: ਜੋ ਕਾਲ ਆਵਦਾ ਹੈ ਤਾ ਕੋਈ ਰਖ ਨਹੀਂ ਸਕਦਾ। ਜੇ ਕਾਲੁ ਨਹੀਂ ਆਵਦਾ ਤਾ ਕਾਲੁ ਆਪੁ ਰਾਖਾ ਹੁੰਦਾ ਹੈ। ਤਾਂ ਤੇ ਸੂਰਮੇ ਨੂੰ ਚਾਹੀਦਾ ਹੈ ਜੋ ਧਰਮੁ ਦਾ ਜੁਧ ਕਰੇ। ਜਿਥੇ ਕੋਈ ਗਊਆ ਨੂੰ ਕੇ ਥਿਤਾ ਨੂੰ ਕੇ ਬ੍ਰਹਮਣਿ ਨੂੰ ਦੁਖਾਵੈ ਓਥੈ ਜੁਧੁ ਕਰੇ। ਬਹੁਤੇ ਥੋੜੇ ਨ ਬੀਚਾਰੇ। ਤੇ ਜੋ ਕੁਝ ਪਾਸ ਹੋਵੈ ਸੋ ਦਾਨੁ ਕਰੇ। ਦਾਨੁ ਕਰਿ ਕੇ ਸਸਤ੍ਰਾਂ ਵਿਚ ਬਰਕਤ ਹੁੰਦੀ ਹੈ। ਜਸੁ ਹੁੰਦਾ ਹੈ। ਜਸੁ ਅੰਮ੍ਰਿਤ ਦੇ ਸਮਾਨੁ ਹੁੰਦਾ ਹੈ। ਅਪ ਜਸੁ ਬਿਖ ਦੇ ਸਮਾਨੁ ਹੁੰਦਾ ਹੈ।੯੪।[301] ੯੬

ਸਾਖੀ ਹੋਰ ਚਲੀ (ਭਾਈ ਨੰਦਾ ਵਿਠੜ, ਸਾਮੀ ਦਾਸ)

ਭਾਈ ਨੰਦਾ ਵਿਠੜ ਤੇ ਭਾਈ ਸਾਮੀ ਦਾਸੁ ਵਛੇਰੁ ਥਾਨੇਸਰ ਰਹਿਦੇ ਸਨਿ ਤੇ ਸਿਖਾ[302] ਦੀ ਟਹਿਲ ਕਰਨ ਤੇ ਕਿਰਤ ਜੋ ਕਰਨ ਸੋ ਇਕ ਬਚਨੁ ਬੋਲਨ, ਤਾ ਓਨਾ ਦਾ ਨਾਉ, 'ਇਕ ਸੁਖਨੀਏ'[303] ਪਇਆ। ਤਾ ਬਚਨੁ ਹੋਇਆ: ਭਾਈ ਤੁਸਾਡਾ ਏਸੇ ਸਚ ਥੀ ਕਲਿਆਣੁ ਹੋਇਆ ਹੈ: "ਸਚੁ ਬਰਾਬਰਿ ਪੁੰਨ ਨਹੀਂ ਝੂਠ ਬਰਾਬਰਿ ਪਾਪੁ॥ ਅਸੁਮੇਧ ਸਮ ਜਗੁ ਨਹੀਂ ਬ੍ਰਹਮ ਹਤਿਆ ਸੰਤਾਪੁ॥" ਸਿਖਾ ਨੂੰ ਪ੍ਰਸਾਦਿ ਛਕਾਵਨਾ ਤੇ ਸੀਤ ਕਾਲ ਵਿਖੇ ਬਸਤ੍ਰ ਪਹਿਰਾਵਨਿ[304] ਤੇ ਆਪ ਪੈਰ ਧੋਵਨਿ ਤੇ ਓਨਾਂ ਤੇ ਪੁਤ੍ਰ ਇਸਤ੍ਰੀਆਂ ਸਭੇ ਸਿਖਾ ਦੀ ਸੇਵਾ ਟਹਿਲ ਕਰਨਿ ਤੇ ਘਰਿ ਵਿਚ ਗ੍ਰੰਥ ਜੀ ਪੜਨ।[305]।੯੫। ੯੭

ਸਾਖੀ ਹੋਰ ਚਲੀ (ਭਾਈ ਗੋਪੀ, ਤੀਰਥ, ਨੱਥਾ ਆਦਿ)

ਭਾਈ ਗੋਪੀ ਮਹਿਤਾ ਤੇ ਭਾਈ ਤੀਰਥੁ ਤੇ ਭਾਈ ਨਥਾ ਤੇ ਭਾਈ ਭਾਰੂ** ਮੋਕਲਿ

---

300. (ਬਹੁਤਿਆਂ ਦੀ ਚਲੇਮਾਨ ਹੋਂਦੀ ਹੈ। ਇਸ ਕਰਿ ਏਹ ਝੂਠੇ ਨਹੀਂ। ਉਹੁ ਮੁਗਲ ਨੂੰ ਗੁਰੂ ਤੇ ਪ੍ਰਤੀਤ ਆਈ। ਉਸ ਦਾ ਉਧਾਰ ਹੋਆ—ਗ ਪੋਥੀ (248/ੳ) ਇਤਨਾ ਪਾਠ ਅਧਿਕ ਹੈ।

301. (ਤਾਂ ਤੇ ਸੰਤਾਂ ਦੀ ਟਹਿਲ ਕਰ ਨਾਮ ਜਪਣਾ ਇਸੇ ਕਰਿ ਕਲਿਆਣ ਹੋਵੇਗਾ) ਗ ਪੋਥੀ (218/ਅ) ਇਤਨਾ ਪਾਠ ਅਧਿਕ ਹੈ।

302. ਸੰਤਾਂ ਸਾਧਾਂ ਦੀ ਟਹਿਲ ਸੇਵਾ—ਗ ਪੋਥੀ (248/ਅ)

303. ਸੁਖਨੀਆ—ਖ ਪੋਥੀ (187/ਅ), ਸੁਖਨੀ—ਗ ਪੋਥੀ (197/ਅ)

304. ਸੱਤਾਂ ਤੇ ਚਰਨ ਆਪ ਧੋਵਨ—ਗ ਪੋਥੀ (249/ਅ)

305. ਓਨਾ ਦਾ ਕਲਿਆਣ ਇਸੇ ਪ੍ਰਕਾਰ ਹੋਆ—ਗ ਪੋਥੀ (249/ਅ)

ਤੇ ਭਾਈ ਢਿਲੀ ਮੰਡਲ** ਗੁਰਾ ਦੀ (ਅਰਜਨ ਜੀ)[306] ਸਰਣਿ ਆਏ । ਓਨਾ ਅਰਦਾਸ ਕੀਤੀ ਜੀ ਸਚੇ ਪਾਤਸਾਹ ਗੁਰੂ ਕੀ ਬਾਣੀ ਨੂ ਸੁਣਿਕੇ ਤੇ ਮਨਿ ਭੈ ਪ੍ਰਾਪਤਿ ਹੁੰਦਾ ਹੈ ਤੇ ਪਿਰਥੀ ਮਲੁ ਤੇ ਮਹਾਦੇਤੁ[307] ਤੇ ਹੋਰ ਸੋਢੀਆ ਬਾਣੀਆ ਕਰਿਕੇ ਤੇ ਵਿਚ ਗੁਰੂ ਨਾਨਕ ਜੀ ਦਾ ਭੋਗੁ ਪਾਇਆ ਹੈ । ਓਨਾ ਦੀਆ ਬਾਣੀਆਂ ਨੂੰ ਸੁਣਿਕੇ ਮਨ ਵਿਚ ਅਭਮਾਨੁ ਤੇ ਚਤੁਰਾਈ ਵਧਦੀ ਹੈ । ਤਾ ਬਚਨੁ ਹੋਇਆ: ਭਾਈ ਗੁਰਦਾਸ, ਹੁਣਿ ਤਾਂ ਸਿਖ ਬਾਣੀਆ[308] ਨੁ ਜਾਣਦੇ ਹੈਨਿ ਤੇ ਅਗੇ ਜੋ ਹੋਵਨਗੇ ਸੋ ਪਛਾਣਨਗੇ ਨਹੀਂ, ਜੋ ਗੁਰੂ ਕੀ ਬਾਣੀ ਕੌਨੁ ਹੈ ਤੇ ਬਾਹਿਰ ਦੀ ਬਾਣੀ ਕੋਨ ਹੈ, ਤਾ ਤੇ ਸਭ ਬਾਣੀਆ ਇਕਠੀਆਂ ਕਰਿਕੇ ਗਰੰਥ ਜੀ ਦੀ ਬੀੜ[309] ਕੀਚੈ ਤੇ ਅਖਰ ਭੀ ਗੁਰਮੁਖੀ ਸੁਗਮ ਕੀਚਨ ।[310] ਸਭ ਕਿਸੇ ਦੇ ਵਾਰਣਿ ਵਿਚ ਸੁਗਮ ਆਵਨਿ । ਤਾ** ਕੋਠੇ ਵਿਚ ਸਭੇ ਬਾਣੀਆ ਇਕਠੀਆ[311] ਕੀਤੀਆ । ਤੇ ਭਾਈ ਗੁਰਦਾਸ ਜੀ ਨੂੰ ਬਚਨੁ ਹੋਇਆ: ਮੋਹਣਿ ਪਾਸੋ ਪੋਥੀਆ ਲੈ ਆਤੁ ।[312] ਤਾ ਭਾਈ ਗੁਰਦਾਸ ਜੀ ਕਹਿਆ : ਮਹਾਰਾਜੁ, ਓਹੁ ਮੈਨੂੰ ਨਹੀਂ ਦੇਵਦੇ । ਤੁਸੀਂ ਆਪ ਜਾਹੋਗੇ[313] ਤਾ ਓਹੁ ਦੇਵਨਿਗੇ । ਤਾਂ ਸਾਹਿਬ ਆਪਿ ਗਏ । ਜੇ ਮੋਹਣਿ ਸੁਣਿਆ ਤਾਂ ਚੋਬਾਰਾ ਬੰਦੁ ਕਰਿਕੇ ਅੰਦਰਿ ਬੈਠਿ ਰਹਿਆ । ਤਾ ਸਾਹਿਬ ਚੌਬਾਰੇ ਦੇ ਹੇਠ ਬੈਠ ਕਰਿ ਰਾਗੁ ਪਾਇ ਕਰਿ ਸਬਦੁ ਅਲ ਪਿਆ :

ਗਉੜੀ ਮਹਲਾ ੫ ॥

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥
ਧਰਮਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥
ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ॥
ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥੧॥

---

306. ਗ ਪੋਥੀ (249/ਅ)
307. ਮਹਾਦੇਵ—ਖ ਪੋਥੀ (188/ੳ)
308. ਬਾਣੀ ਪੋਥੀ (250/ੳ)
309. ਮ੍ਰਿਜਾਦਾ – ਗ ਪੋਥੀ (250/ਅ)
310. ਗੁਰਮੁਖੀ ਹੋਵਨ—ਗ ਪੋਥੀ (205/ਅ)
311. ਇਕਤ੍ਰ – ਗ ਪੋਥੀ (250/ਅ)
312. ਲਿਆਓ ਗ ਪੋਥੀ (250/ਅ)
313. ਜਾਵੋਗੇ—ਗ ਪੋਥੀ (250/ਅ)

ਜਾ ਪਹਿਲੀ ਪੌੜੀ ਗਾਵੀ ਤਾ ਮੋਹਣ ਚੌਬਾਰਾ ਖੋਲਿਆ ਜਾ ਦੂਜੀ ਪੌੜੀ ਗਾਵੀ ਤਾਂ ਤਲੇ ਦਾ ਦਰਵਾਜਾ ਪਉੜੀਆਂ[314] ਦਾ ਖੋਲਿਆ । ਜਾ ਤੀਜੀ ਪਉੜੀ ਗਾਵੀ ਤਾ ਉਠਕੇ ਨਮਸਕਾਰ ਕੀਤੀ, ਜਾ ਚੋਥੀ ਪਉੜੀ ਗਾਵੀ ਤਾ ਪੋਥੀਆ ਸਭੇ ਲੈਕੇ ਆਇ ਚਰਨੀ ਲਗਾ । ਤਾ ਸਾਹਿਬ ਪੋਥੀਆ ਸਭ ਇਕਠੀਆਂ ਕਰਕੇ ਭਾਈ ਗੁਰਦਾਸ ਦੇ ਹਵਾਲੇ ਕੀਤੀਆ । ਗੁਰਮੁਖੀ ਅਖਰਾ ਵਿਚ ਗ੍ਰੰਥ ਜੀ ਲਿਖਿਆ । ਤਾ ਕਬੀਰ ਆਦਿਕ ਸਭੇ ਭਗਤ ਭਾਈ ਗੁਰਦਾਸੁ ਨੂਆਨਿ ਦਰਸਨੁ ਦਿਤਾ ਜੁ ਏਹੁ ਪੰਜਵਾ ਵੇਦੁ ਕਲਿਜੁਗ ਵਿਚ ਹੋਇਆ ਹੈ ਅਸਾਡੀਆਂ ਭੀ ਬਾਣੀਆ ਸਾਖ ਵਾਸਤੇ ਚੜਾਓ ।[315] ਜੋ ਅਸਾਡੇ ਪੰਥ ਵਲਿ ਆਂਵਦਾ ਉਨਾ ਕਾ[316] ਭੀ ਕਲਿਆਣੁ ਹੋਵੈ । ਤਾ ਭਾਈ ਗੁਰਦਾਸ** ਗੁਰੂ ਕੇ** ਹਜੂਰ ਅਰਦਾਸ ਕੀਤੀ । ਤਾ ਬਚਨੁ ਹੋਇਆ: ਓਨਾ ਦੀਆ ਰਸਨਾ ਥੀ ਨੌ ਤਨੁ ਬਾਣੀਆ ਉਚਾਰ ਕਰਵਾਇਕੇ ਚੜਾਵਣੀਆ ਤੇ ਗਰੰਥ ਜੀ ਦਾ ਭੋਗੁ ਪਾਵਣਾ ।

ਤਾ ਭਾਈ ਜੀਵੰਦਾ ਤੇ ਜਗਸੀ ਸੇਠ ਤਿਲੋਕਾ ਫਤੇ ਪੁਰੋ ਦਰਸਨ ਨੂੰ ਆਏ । ਤਾ ਉਨਾ ਅਰਦਾਸ ਕੀਤੀ: ਜੀ ਸਚੇ ਪਾਤਸਾਹ ਜੀ, ਅਗੇ ਹੀ ਭਗਤਿ ਹੋ ਗੁਜਰੇ ਹੈਨ ਕੇ ਹੁਣ ਭੀ ਕੋਈ ਭਗਤਿ ਹੈ । ਤਾਂ ਬਚਨੁ ਹੋਇਆ: ਆਦਿ ਜੁਗਾਦਿ ਭਗਤਿ ਹੁਦੇ ਆਏ ਹੈਨਿ, ਪਰੁ ਜਿਨਾ ਦੀ ਬਾਣੀ ਸਬਦਿ ਦੀ ਛਾਇਆ ਲਈ ਹੁੰਦੀ ਹੈ ਸੋ ਪੂਰਨ ਭਗਤਿ ਹੈਨਿ । ਤਾਂ ਬਚਨੁ ਹੋਇਆ: ਹੁਕਮ ਲਿਖੋ: ਕਾਨਾ ਭਗਤਿ, ਛਜੂ ਭਗਤਿ, ਪੀਲੋ ਭਗਤਿ, ਸਾਹ ਹੁਸੈਨ ਭਗਤਿ, ਲਾਹੌਰ ਵਿਚ* ਹੁੰਦੇ ਹੈਨਿ: ਓਹੁ ਭੀ ਦਰਸਨ ਨੂੰ ਆਵਨਿ । ਜਾ ਸਭਣਾ ਭਗਤਾ ਨੂੰ ਹੁਕਮ ਪਹੁੰਚਿਆ, ਤਾ ਕਾਨਾ ਤਾ ਗਿਆਨੀ ਹੈਸੀ ਤੇ ਜੋਗ ਸਾਧਨਾ ਕਰ ਪੰਜ ਸੈ ਬਰਖ ਓਸ ਸਰੀਰੁ ਰਖਿਆ ਸੀ, ਪਰੁ ਗਰਬ ਉਸਦਾ ਨਹੀਂ ਸੀ ਮਿਟਿਆ, ਸੋ ਤਾ ਰਬ ਪਰ ਅਰੂੜ ਹੋਕੇ ਆਇਆ ਤੇ ਹੋਰੁ ਭਗਤਿ ਸਭ ਚਰਨੀ ਟਰਦੇ ਆਏ । ਆਨ ਦਰਸਨੁ ਗੁਰੂ ਅਰਜਨੁ ਜੀ ਦਾ ਕੀਤਾ । ਤਾ ਬਚਨੁ ਹੋਇਆ: ਆਪਣੀਆਂ ਬਾਣੀਆਂ ਉਚਾਰੋ । ਤਾਂ ਕਾਹਨਾ ਬੋਲਿਆ: "ਓਹੀ ਰੇ ਮੈ ਓਹੀ ਰੇ । ਜਾ ਕਉ ਬੇਦ ਪੁਰਾਣ ਸਭ ਗਾਵਹਿ ਖੋਜ ਦੇਖੋ[317] ਖੋਜਨ ਕੋਈ ਰੇ । ਜਾਕਉ ਨਾਰਦ ਸੇਵਹਿ, ਸਾਰਦੁ ਸੇਵਹਿ ਦੇਵੀ ਦੇਵਾ ਰੇ । ਬ੍ਰਹਮੇ ਬਿਸਨ ਮਹੇਸ ਅਰਾਧਹਿ ਸਭ ਕਰਦੇ ਜਾਂਕੀ ਸੇਵਾ ਰੇ ।" ਤਾ ਬਚਨੁ ਹੋਇਆ ਕਿਰਪਾਲ ਕਾ: ਅਬ ਕਲਜੁਗ ਕਾ ਸਮਾ ਹੈ, ਏਨਾ ਵਚਨਾ ਨੂੰ ਸੁਣਿ ਸਭ ਲੋਕ ਵਿਖੈ ਵਿਚ ਪਰਵਰਤ ਹੋ ਜਾਵਨਗੇ[318] ਤਾ ਅਗੋ ਓਸ ਸਰਾਪੁ ਦਿਤਾ: ਤੁਸਾਡਾ ਸਰੀਰੁ ਬਿਨਸੈਗਾ ਵੈਰੀਆ ਦੇ ਹਥੋਂ । ਤਾ ਬਚਨੁ

---

314. ਪੌੜੀਆਂ ਖ ਪੋਥੀ (189/ਅ)
315. ਚੜਾਵਣੀਆ—ਗ ਪੋਥੀ (252/ਅ)
316. ਸਭਨਾ ਕਾ—ਗ ਪੋਥੀ (252/ਅ)
317. ਖੋਜਤ ਖੋਜਨ—ਗ ਪੋਥੀ (254/ੳ)
318. ਜਾਵਹਿਗੇ—ਗ ਪੋਥੀ (254/ੳ)

ਹੋਇਆ: ਸਰੀਰੁ ਤਾਂ ਅਨਿਤ ਹੀ ਹੈ ਅਗੇ ਹੀ ਬਿਨਸਿਆ ਹੈ। ਆਤਮਾ ਤਾ ਸਭ ਹੈ ਓਹੁ ਤਾਂ ਬਿਨਸਦੀ ਨਹੀਂ,[319] ਤਾਂ ਛਜੂ ਬੋਲਿਆ "ਕਾਗਦ ਸੰਦੀ ਪੁਤਲੀ ਤਊ ਨ ਤ੍ਰਿਆ ਨਿਹਾਰ। ਇਉਂ ਹੀ ਮਾਰ ਲੈ ਜਾਇਗੀ ਜਿਉ ਬਲੋਚਾ ਦੀ ਧਾੜ।[320] ਬਚਨੁ ਹੋਇਆ : ਛਜੂ ਏਹੁ ਗ੍ਰਿਸਤਿ ਵਿਚ ਪੰਥੁ ਚਲਾਇਆ ਹੈ, ਆਪਣੀ ਪਰਾਈ ਇਸਤ੍ਰੀ ਦਾ ਵੀਚਾਰੁ ਚਾਹੀਦਾ ਹੈ। ਏਹੁ ਵਚਨੁ ਅਤੀਤ ਨੂ ਚਾਹੀਦੇ ਹੈਨਿ ਤੇ ਗ੍ਰਿਸਤੀ ਨੂ ਬਿਗਾਨੀ ਇਸਤ੍ਰੀ ਤਿਆਗ ਚਾਹੀਦੀ[321] ਹੈ। ਫੇਰਿ ਪੀਲੋ ਬੋਲਿਆ : 'ਪੀਲੋ ਅਸਾ ਨਾਲੇ ਸੇ ਭਲੇ ਜੰਮਦਿਆ ਮੁਏ। ਓਨਾ ਚਿਕੜ ਪਾਂਵ ਨ ਡੋਬਿਆ ਨਾ ਆਲੂਦੁ ਭਏ।" ਬਚਨੁ ਹੋਇਆ : ਪੀਲੋ, ਜੀਵਣ ਮਰਣਾ ਪਰਵਾਣੁ ਹੈ, ਹੁਕਮ ਵਿਚ ਸੁਖ ਦੁਖ ਹੈ। ਆਪ ਸੰਤੁ ਆਪਣਾ ਅਭਿਮਾਨੁ ਮਾਰਦੇ ਹੈਨਿ। ਸਾਹ ਹੁਸੈਨ ਬੋਲਿਆ : ਬੋਲਣ ਦੀ ਜਾਇ ਨਾਹੀ ਵੇ ਅੜਿਆ। ਚੁਪ ਵੇ ਅੜਿਆ ਚੁਪ ਵੇ। ਤੂੰ ਸਭ ਜਾਣਦਾ ਹੈ ਤੇਰੇ ਅਗੇ ਚੁਪ ਹੀ ਚਾਹੀਦੀ ਹੈ। ਤਾਂ ਬਚਨ ਹੋਇਆ : ਕਹਿਆ ਤਾ ਹਛਾ ਬਚਨ ਹਈ, ਪਰੁ ਚੁਪ ਦੇ ਮੁਕਾਮੁ ਵਿਚ ਰਹਿਣਾ ॥ ੯੬॥ 96

ਪਉੜੀ। ੨੭।

(ਆਗਰੇ ਦੀ ਸੰਗਤ)

ਮਹਤਾ ਸਕਤੁ ਆਗਰੇ ਚਢਾ ਹੋਆ ਨਿਹਾਲੁ ਨਿਹਾਲਾ।
ਗੜ੍ਹੀਅਲ ਮਥਰਾ ਦਾਸੁ ਹੈ ਸਪਰਵਾਰਾ ਲਾਲ ਗੁਲਾਲਾ।
ਗੰਗਾ ਸਹਗਲੁ ਸੂਰਮਾ ਹਰਵੰਸ ਤਪੇ ਟਹਲ ਧਰਮਸਾਲਾ।
ਅਣਦੁ ਮੁਰਾਰੀ ਮਹਾਂ ਪੁਰਖ ਕਲਿਆਣਾ ਕੁਲਿ ਕਵਲੁ ਰਸਾਲਾ।
ਨਾਨੋ ਲਟਕਣੁ ਬਿੰਦਰਾਓ ਸੇਵਾ ਸੰਗਤਿ ਪੂਰਣ ਘਾਲਾ।
ਹਾਂਡਾ ਆਲਮਚੰਦੁ ਹੈ ਸੰਸਾਰਾ ਤਲਵਾੜੁ ਸੁਖਾਲਾ।
ਜਗਨਾ ਨੰਦਾ ਸਾਧ ਹੈ ਭਾਨੂ ਸੁਹੜੁ ਹੰਸਾਂ ਦੀ ਢਾਲਾ।
ਗੁਰ ਭਾਈ ਰਤਨਾ ਦੀ ਮਾਲਾ।

ਸਾਖੀ ਹੋਰ ਚਲੀ (ਭਾਈ ਸਕਤੂ ਤੇ ਨਿਹਾਲੂ)

ਮਹਿਤਾ ਸਕਤੂ ਤੇ ਨਿਹਾਲੂ ਚਢਾ ਦੋਨੋਂ ਆਗਰੇ ਵਿਚ ਰਹਿਦੇ ਸਿਨ। ਗੁਰੂ

---

319. ਬਚਨ ਹੋਇਆ ਲਾਹੌਰ ਚ ਪਹੁਚਣ ਨਾ ਪਾਇਗਾ ਇਤਨਾ ਬਚਨ ਕਹਿਆ ਗ ਪੋਥੀ (254/ਅ) ਪਾਠ ਅਧਿਕ ਹੈ।
320. ਧਾਰ—ਖ ਪੋਥੀ (192/ੳ)
321. ਕਰਾ ਹੈ—ਗ ਪੋਥੀ (255/ੳ)

ਅਰਜਨ ਜੀ ਦੀ ਸਰਨਿ ਆਏ ਤੇ[322] ਅਰਦਾਸ ਕੀਤੀ : ਜੁ ਕਰਮ ਕਾਂਡੀ ਕਹਿਦੇ ਹੈਨਿ, ਕਰਮ ਸੁਭ ਕੀਤੇ ਬਿਨਾ, ਨਿਤ ਕਰਮ ਗਾਇਤ੍ਰੀ ਤਰਖਨੁ ਆਦਿਕ, ਤੇ ਨਮਿਤ ਕਰਮ ਪਿੰਡ ਪਤਲ ਦਸ ਫਾਤਹ ਸਿਰਾਧ ਵਿਆਹ ਕੀਤੇ ਬਿਨਾ ਗਤਿ ਨਹੀਂ ਹੁੰਦੀ ਤੇ ਗਿਆਨੀ ਕਹਿਦੇ ਹੈਨਿ । ਜੈਸੇ ਸਰੀਰੁ ਅਨਿਤ ਹੈ ਤੈਸੇ ਕਰਮ ਅਨਿਤ ਹੈਨਿ, ਗਿਆਨ ਹੀ ਕਰ ਗਤਿ[323] ਹੈ, ਤਾ ਅਸੀਂ ਕੌਨ ਸੀ ਕਿਰਯਾ ਕਰੀਏ । ਬਚਨੁ ਹੋਇਆ ਜੈਸੇ ਦੁਭਾਸੀਆ ਜਹਾਜਾ ਵਿਚ ਸੌਦਾ ਕਰਵਾਇ ਦੇਂਦਾ ਹੈ, ਤੈਸੇ ਮਹਾਰਾਜ ਦਾ ਨਾਮੁ ਦੁਭਾਸੀਆ ਹੈ । ਨਾਲੇ ਕਰਮਾ ਵਾਲਿਆਂ ਦੀ ਗਤਿ ਕਰ ਦੇਤਾ ਹੈ, ਨਾਲੇ ਗਿਆਨ ਵਾਲਿਓ ਕੀ ਗਤਿ ਕਰ ਦੇਤਾ ਹੈ । ਗਿਆਨੁ ਵਾਲੇ ਦਾ ਗਿਆਨੁ ਦ੍ਰਿੜ ਕਰਿ ਦੇਤਾ । ਕਰਿਮਾ ਵਾਲਿਆ ਕੋ ਨਿਹਕਾਮ ਕਰਮ ਪ੍ਰਾਪਤਿ ਕਰਤਾ ਹੈ ।[324] ਪ੍ਰਿਥਮੇ ਅਗਿਆਨੁ ਕਾਲ ਸੁਭ ਕਰਮੁ ਨਿਹਕਾਮ ਕੀਤੇ[325] ਅੰਤਹ-ਕਰਣ ਸੁਧ ਹੋਤੇ ਹੈਨਿ । ਤੁਸਾਂ ਵਾਹਿਗੁਰੂ ਕੇ ਨਾਮ ਦਾ ਜਾਪੁ ਕਰਣਾ ॥ ੮੭ ।ਗਿ

ਸਾਖੀ ਹੋਰ ਚਲੀ (ਭਾਈ ਗੜੀਅਲ, ਮਥਰਾਦਾਸ)

ਭਾਈ ਗੜੀਅਲ ਤੇ ਭਾਈ ਮਥੁਰਾਦਾਸ ਦੋਵੇਂ ਪੰਡ ਦੀ ਕ੍ਰਿਤ ਕਰ ਲਿਆਉਦੇ ਹੈਸਨਿ ਤੇ ਪ੍ਰਵਾਰ ਵਾਲੇ ਸੇ । ਪੁਤ੍ਰ ਇਸਤ੍ਰੀ ਉਨ ਕੀ ਸੇਵਾ ਟਹਿਲ ਕਰਨਿ[326], ਰੁਗ ਛਕਾਵਨਿ ।[326] ਤਾਂ ਓਨਾ ਨੇ ਕਹਿਆ : ਜੈਸੇ ਅਸਾਡੀ ਟਹਿਲ ਸੇਵਾ ਕਰਦੇ ਹੋਤੇ ਅਸੀਂ ਪਾਸ ਨ ਹੋਵਏ ਤਾ ਸਿਖਾ[327] ਦੀ ਟਹਿਲ ਕਰਨੀ ਤੇ ਤੁਸੀ ਤੇ ਅਸੀ ਭੀ ਸਭੇ ਸਿਖਾਂ ਦੀ ਟਹਿਲ ਸੇਵਾ ਕਰਿਆ ਕਰੀਏ । ਸਿਖਾ ਦੀ ਪਰਸੰਨਤਾ ਲਈਏ । ਤਬਿ ਆਇਆ ਸਿਖਾ ਦੀ ਬਹੁਤ ਟਹਿਲ ਕਰਿਆ[328] ਕਰਨਿ । ਸਾਹਿਬ ਪੰਜਵੀਂ ਪਾਤਿਸਾਹੀ ਦੇ ਹਜੂਰ ਓਨਾ ਦੀ[329] ਸਾਖ ਚਲੀ[330] ਤਾ ਓਹੁ ਹਜੂਰ ਆਏ, ਬਡੀ** ਸਾਹਿਬ ਦੀ ਖੁਸੀ ਹੋਈ ।[331]

———

322. ਪਾਸ—ਗ ਪੋਥੀ (256/ਅ)
323. ਮੁਕਤਿ—ਗ ਪੋਥੀ (256/ਅ)
324. ਕਰਿ ਦੇਦਾ—ਗ ਪੋਥੀ (257/ੳ)
325. ਕੀਤਿਆ—ਗ ਪੋਥੀ (257/ਅ)
326. ਓਹ ਪ੍ਰਸੰਨ ਨ ਹੋਵਨ—ਗ ਪੋਥੀ (357/ੳ)
327. ਸੰਤਾਂ—ਗ ਪੋਥੀ (258/ਅ)
328. ਕਰਆ—ਅ ਪੋਥੀ (194/ਅ)
329. ਸੇਵਾ ਟਹਿਲ ਕਰਨ ਦੀ— ਪੋਥੀ (258/ਅ)
330. ਪਈ—ਗ ਪੋਥੀ (258/ਅ)
331. ਸਾਹਿਬ ਬਚਨ ਕੀਤਾ—ਪਰ ਉਪਕਾਰੁ ਕਰਨਾ । ਵਾਹਿਗੁਰੂ ਦਾ ਨਾਮ ਜਪਣਾਂ । ਗ੍ਰੰਥ ਜੀ ਦਾ ਪਾਠ ਕਰਨਾ । ਸ੍ਰਵਨ ਮਨਨ ਨਿਧਾਸਨ ਕਰਨਾ ।'—ਗ ਪੋਥੀ (258/ਅ) ਪਾਠ ਅਧਿਕ ਹੈ ।

ਇਸ ਕਰਿ ਓਨਾ ਦਾ ਕਲਿਆਣੁ ਹੋਇਆ ॥ ੮੮ ॥ ੧੦

## ਸਾਖੀ ਹੋਰ ਚਲੀ (ਭਾਈ ਗੰਗਾ ਸਹਿਗਲਿ)

ਭਾਈ ਗੰਗਾ ਸਹਿਗਲਿ ਬਡਾ ਸੂਰਮਾ ਹੈਸੀ। ਗੁਰੂ ਅਰਜਨ ਜੀ ਦੀ ਸਰਣਿ ਆਇਆ, ਤਾਂ ਬਚਨ ਹੋਇਆ: ਤੁਸੀਂ ਮਲੇਛਾ ਦੀ ਜੋ ਚਾਕਰੀ ਕਰਦੇ ਹੋ, ਤੁਸੀਂ ਹਰਿਗੋਬਿੰਦ ਜੀ ਦੇ ਪਾਸ ਰਹਿਆ ਕਰੋ । ਤੁਸਾਡੀ ਪ੍ਰਤਪਾਲਾ ਭੀ ਕਰਨਗੇ ਤੇ ਨਾਮ ਤੇ ਗਿਆਨੁ ਭੀ ਤੁਸਾਨੂੰ ਪ੍ਰਾਪਤ ਹੋਵੇਗਾ । ਨਾਲੇ ਦੀਨ ਵਿਖੇ ਤੁਸਾਡਾ ਮੁਖ ਉਜਲਾਂ ਹੋਵੇਗਾ, ਨਾਲੇ ਦੁਨੀਆ ਕੇ ਕਾਰਜ ਪੂਰੇ ਹੋਵਨਗੇ। ਸਾਹਿਬ ਛਿਵੀ ਪਾਤਿਸਾਹੀ ਦੇ[332] ਪਾਸਿ ਗੰਗਾ ਸਹਿਗਲੁ ਰਹਿਆ ਤੇ ਜੁਧਾ ਦੇ ਸਮੇ ਸਨਮੁਖ ਰਹੇ । ਏਸੇ ਕਰਿ ਓਸ ਦਾ ਕਲਿਆਣੁ ਹੋਇਆ ॥੮੯॥ ੧੧

## ਸਾਖੀ ਹੋਰ ਚਲੀ (ਭਾਈ ਹਰਵੰਸ ਤਪਾ)

ਹਰਿਵੰਸੁ ਤਪਾ ਧਰਮਸਾਲ ਦੀ ਟਹਿਲ ਕਰਦਾ ਸੀ। ਜੋ ਸਿਖੁ ਭੁਖਾ ਆਵੈ ਓਸਨੂੰ ਪ੍ਰਸਾਦਿ ਖਵਾਵੈ, ਜੋ ਥਕਾ ਆਵੇ ਓਸਦੇ ਗਰਮ ਪਾਣੀ ਨਾਲਿ ਪੈਰਿ ਧੋਵੈ, ਰੁਗਿ ਛਕਾਵੈ। ਰਾਤ ਨੂੰ ਉਪਰੁ ਭੂਰੇ ਪਾਇ ਦੇਵੈ। ਪਾਣੀ ਗਰਮੁ ਕਰਿਕੇ ਇਸਨਾਨੁ ਪਿਛਲੀ ਰਾਤਿ ਕਰਾਏ ਤੇ ਅੰਮ੍ਰਿਤ ਵੇਲੇ ਗਰੰਥ ਜੀ[333] ਦੀ ਬਾਣੀ ਪੜੈ ਤੇ ਤੀਸਰੇ ਪਹਿਰ ਭਾਈ ਗੁਰਦਾਸ ਜੀ ਦੀ ਬਾਣੀ ਪੜੈ ਤਾ ਸਿਖਾ ਨੇ ਕਹਿਆ ਜੋ ਸਾਹਿਬ ਗਰੰਥ ਜੀ ਦੀ ਮਿਰਜਾਦਾ ਕੀਤੀ ਹੈ। ਹੋਰੁ ਬਾਣੀਆ ਬੰਦ ਕੀਤੀਆਂ ਹੈਨਿ । ਤਾਂ ਓਸ ਨੇ ਸਾਹਿਬ ਦੇ ਅਰਦਾਸ ਕੀਤੀ: ਜੋ ਜੀ ਭਾਈ ਗੁਰਦਾਸ ਜੀ ਦੀ ਬਾਣੀ[334] ਪੜਿਆ ਕਰੀਏ ਕੇ ਨਾ ਪੜਿਆ ਕਰੀਐ। ਤਾਂ ਬਚਨੁ ਹੋਇਆ: ਅਗਿਆਨੀਆਂ ਨੇ ਸਰੀਕਾ ਕਰਿਕੇ ਬਾਣੀਆਂ ਉਚਾਰੀਆ ਹੈਨਿ ਤੇ ਗੁਰੂ ਕੇ ਸਬਦਿ ਦੀ ਛਾਇਆ ਨਹੀਂ ਲੀਤੀ,[335] ਓਸਿ ਬਾਣੀ ਨੂੰ ਵਰਜਿਆ ਹੈ ਤੇ ਭਾਈ ਜੀ ਦੀ ਬਾਣੀ ਤਾਂ ਮਾਨੋ ਸਬਦਿ ਦਾ ਟੀਕਾ ਹੈ। ਤੇ ਸਿਖੀ ਪ੍ਰਾਪਤਿ ਹੁੰਦੀ ਹੈ । ਜੋ ਈਸਰ ਦਾ ਵੈਦ ਹੈਨ ਤੇ ਗੁਰਾਂ ਦਾ ਰਿਦਾ ਸਬਦਿ ਹੈ ਜੋ ਸਿਖ ਦਾ ਰਿਦਾ ਸਬਦਿ ਨਾਲ ਮਿਲਿਆ ਹੋਵੇ ਸੋ ਬੇਸਕ ਓਹੁ ਪੜਨਾ ॥੯੦॥ ੧੨

———

332. 'ਹਜੂਰ ਰਹਿਣ ਲਗੇ। ਜੁਧ ਵਿਚ ਸਨਮੁਖ ਰਹਿਨ। ਸਾਬਿ ਕੀ ਖੁਸੀ ਹੋਈ।'
ਗ—ਪੋਥੀ (259/ੳ)

333. 'ਦਾ ਪਾਠ ਕਰੇ'—ਗ ਪੋਥੀ (259/ਅ)

334. ਪੜੀਐ ਕਿ ਨ ਪੜੀਐ – ਗ ਪੋਥੀ (260/ੳ)

335. ਲਈ—ਗ ਪੋਥੀ (260/ੳ)

### ਸਾਖੀ ਹੋਰ ਚਲੀ (ਮੁਰਾਰੀ ਅਣਦ ਆਦਿ)

ਮੁਰਾਰੀ ਅਣਦ ਮਹਾਂ ਪੁਰਖੁ ਹੈਸੀ ਤੇ ਆਤਮੁ ਗਿਆਨੀ ਸੀ ਤੇ ਭਾਈ ਕਲਿਆਣਾ ਤੇ ਭਾਈ ਨਾਨੋ ਲਟਕਣ ਤੇ ਜਾਤ ਬਿੰਦਰਾਓ ਤੇ ਆਲਮਚੰਦ ਹਾਂਡਾ ਤੇ ਸੰਸਾਰਾ ਤਲਵਾੜ ਜਗਿਆਸੀ ਹੈਸਨਿ । ਗੁਰੂ ਅਰਜਨ ਜੀ ਦੀ ਸਰਨਿ ਆਏ ਤੇ ਕਹਿਆ: ਗਰੀਬ ਨਿਵਾਜ ! ਅਸਾਡਾ ਉਧਾਰੁ ਕੀਚੈ ।[336] ਤਾ ਬਚਨੁ ਹੋਇਆ : ਸਬਦੁ ਦਾ ਅਭਿਆਸ ਕਰਣਾ ਤੇ ਸਿਖਾ ਸਾਧਾ ਦੀ ਸੇਵਾ ਕਰਨੀ । ਤਾ ਓਨਾ ਕਹਿਆ : ਗਰੀਬ ਨਿਵਾਜ ! ਜਿਸ ਸਮੇ ਸਬਦੁ ਸੁਣਦੇ ਹਾਂ ਇਸ ਸਮੇਂ ਤਾਂ ਮਨੁ ਨੀਵਾ ਰਹਿਦਾ ਹੈ, ਜਿਸ ਸਮੇਂ ਵਿਉਹਾਰ ਵਿਚ ਹੋਦੇ ਤਿਸ ਸਮੇਂ ਭੁਲ ਜਾਂਦਾ ਹੈ । ਤਾ** ਬਚਨੁ ਹੋਇਆ: ਅਜੇ ਤੁਸਾਡਾ ਅਭਿਆਸੁ ਦ੍ਰਿੜ ਨਹੀਂ ਹੋਇਆ । ਏਹੁ ਵਿਉਹਾਰ ਦਾ ਤੇ ਦੁਰਮਤਿ ਦਾ ਅਭਿਆਸ ਬਹੁਤਿਆਂ ਜਨਮਾ ਦਾ ਚਲਿਆ ਆਇਆ ਹੈ, ਤੇ ਸਬਦ ਬਾਣੀ ਦਾ ਅਭਿਆਸੁ ਏਸ ਜਨਮ ਪਇਆ ਹੈ, ਪਰੁ ਓਹ ਭੀ ਦੇਹ ਅਭਿਮਾਨੁ ਦਾ ਅਭਿਆਸੁ ਸ੍ਰਵਣ ਨਿਤ ਦੇ ਅਭਿਆਸ ਦੁਆਰੇ ਅਣਹੁੰਦਾ ਦ੍ਰਿੜ ਹੋ ਗਇਆ ਹੈ ਤੇ ਏਹੁ ਭੀ ਆਤਮ ਗਿਆਨੁ ਦਾ ਅਭਿਆਸੁ ਨਿਤ ਸ੍ਰਵਨ ਦੁਆਰਾ ਦ੍ਰਿੜਿ ਹੋਵੇਗਾ । ਤਾ ਏਹੁ ਸਚਾ ਅਭਿਆਸ ਦ੍ਰਿੜ ਹੋਇਆ ਓਹੁ[337] ਅਭਿਆਸੁ ਵਿਸਿਮਰਣ ਹੋ ਜਾਵੇਗਾ ਜੈਸੇ ਨਦੀ ਦਾ ਪ੍ਰਵਾਹੁ ਜੇ ਹੋਰ ਸਥਿਰ ਪਾਈਦਾ ਹੈ ਤਾ ਪ੍ਰਿਥਮੇ ਗਿਆਨ ਰੂਪੀ ਬੰਨੁ ਦ੍ਰਿੜ ਕੀਤਾ ਤੇ ਮਨ ਜੋ ਨੀਵਾਣੁ ਕੀਤਾ ਚਾਹੀਦਾ ਹੈ, ਤਾ ਪਰਵਾਹੁ ਪਇਆਂ ਹੋਇਆ ਫੇਰ ਜਤਨੁ ਕੋਈ ਨਹੀਂ ਰਹਿਦਾ ।[338] ਤਾ ਓਨਾ ਦਾ ਅਭਿਆਸੁ ਦੁਆਰੇ ਕਲਿਆਣੁ ਹੋਇਆ ਤੇ ਮੁਰਾਰੀ ਨੂੰ ਗਿਆਨੁ ਦਿੜੁ ਹੋਇਆ । ਹੋਰਨਾ ਨੂੰ ਉਪਾਸਨਾ ਦਿੜ ਹੋਈ ।।੯੧।। ੧੩

### ਸਾਖੀ ਹੋਰੁ ਚਲੀ (ਭਾਈ ਜਗਨਾ ਨੰਦਾ ਆਦਿ)

ਭਾਈ ਜਗਨਾ ਤੇ ਭਾਈ ਨੰਦਾ ਤੇ ਭਾਨੂੰ ਸੂਹੜ ਗੁਰੂ ਅਰਜਨ ਜੀ ਦੀ ਸਰਨਿ ਆਏ । ਅਸੀਂ ਇੰਦ੍ਰੀਆ ਨੂੰ ਰੋਕਕੇ ਪ੍ਰਾਣਾ ਨੂੰ ਭੀ ਰੋਕ ਕੇ ਭਜਨੁ ਕਰਦੇ ਹਾ, ਪਰੁ ਫੇਰ ਕੋਈ ਪਦਾਰਥ ਦ੍ਰਿਸਟ ਆਵਦਾ[339] ਹੈ ਤਾਂ ਅਸਾਡਾ ਮਨੁ ਚਲਿ ਜਾਂਦਾ ਹੈ । ਬਚਨੁ ਹੋਇਆ: ਮਨੋਨਾਸ ਤੇ ਵਾਸਨਾ ਖੈ ਤੇ ਤਤੁ ਗਿਆਨ ਤਿਨਾ ਦੀ ਹੀ ਏਕਠੀ ਸਾਧਨਾ ਕਰੋ; ਜੈਸੇ ਸੋਦਰ ਦਾ ਛਕਾ ਪੜੀਵਾ[340] ਹੈ ਤਾ ਫਲੁ ਹੁੰਦੇ ਹੈ, ਤੈਸੇ ਤਿਨਾਂ ਹੀ ਗੁਣਾ ਦਾ ਅਭਿਆਸੁ ਕਰੋਗੇ

———

336. ਕੀਜੈ—ਗ ਪੋਥੀ (261/ੳ)
337. ਓਇ—ਖ ਪੋਥੀ (197/ੳ)
338. 'ਤੁਸਾਂ ਗਿਆਨ ਦਾ ਅਭਿਆਸ ਕਰਨਾ । ਮਨ ਨੂੰ ਨੀਵਾ ਰਖਣਾ ।'
 — ਗ ਪੋਥੀ (262/ੳ), 262/ਅ)
339. ਆਵਤਾ—ਗ ਪੋਥੀ (262/ਅ)
340. ਪੜੀਤਾ—ਖ ਪੋਥੀ (198/ੳ)

ਤਾ ਤੁਸਾਡਾ ਮਨੁ ਚਲੇ ਮਾਨੁ ਨਾ ਹੋਵੈਗਾ। ਤਾ ਓਨਾ ਬੇਨਤੀ ਕੀਤੀ: ਜੋ ਜੀ ਅਸਾਨੂੰ ਕ੍ਰਿਪਾ ਕਰਿ ਕੈ ਵਚਨੁ ਕੀਚੈ। ਤਾ ਬਚਨੁ ਹੋਇਆ: ਮਨੋ ਨਾਸੁ ਪ੍ਰਾਣਾ ਦੇ ਰੋਕਣਿ ਕਰਿ ਹੁੰਦਾ ਹੈ, ਪ੍ਰਾਣ ਮਨ ਦਾ ਘੋੜਾ ਹੈਨਿ। ਪ੍ਰਾਣਾ ਨੂੰ ਤ੍ਰਿਕੁਟੀ ਵਿਖੇ ਰੋਕ ਰਖੋਗੇ ਤਾਂ ਮਨੋਨਾਸੁ ਹੋਵੇਗਾ ਤੇ ਵਾਸਨਾ ਖੈ ਜਗਤ ਦੇ ਝੂਠ ਪਦਾਰਥ ਜਾਣਨ ਕਰ ਹੁੰਦੀ ਹੈ ਜਗਤ ਦੇ ਪਦਾਰਥ ਝੂਠੇ** ਮ੍ਰਿਗ ਤ੍ਰਿਸਨਾ ਕੀ ਨਿਆਈ ਝੂਠ ਜਾਣੀਦੇ ਹੈਨਿ** ਤਾ ਵਾਸਨਾ ਖੈ ਹੁੰਦੀ ਹੈ ਤੇ ਤਤੁ ਗਿਆਨੁ ਵੇਦਾਂਤ ਦੇ ਅਭਿਆਸ ਕਰ ਹੁੰਦਾ ਹੈ। ਜੇ ਸਬਦ ਦਾ ਅਭਿਆਸ ਕਰੀਦਾ ਹੈ ਤਾਂ ਤਤੁ ਗਿਆਨ ਦ੍ਰਿੜ ਹੁੰਦਾ ਹੈ ਤੇ ਪਰਸਪਰਿ ਤਿੰਨੇ ਆਪਿ ਵਿਚ[341] ਸਹਾਇਕ ਹੈਨਿ। ਮਨੋਨਾਸੁ ਤੇ ਵਾਸਨਾ ਖੈ ਹੁੰਦੀ ਹੈ ਤੇ ਵਾਸਨਾ ਖੈ ਤੇ ਮਨੋਨਾਸ ਹੁੰਦਾ ਹੈ। ਤੇ ਤਤੁ ਗਿਆਨ ਸਿਉ[342] ਵਾਸਨਾ ਖੈ ਤੇ ਮਨੋਨਾਸੁ ਦੋਨੋ ਹੁੰਦੇ ਹਨ। ਜੈਸੇ ਕੋਈ ਦਿਲੀ ਦੇ ਰਾਜੇ ਪਾਸੋ ਇਕੁ ਸਿਰੰਦ ਦਾ ਸੂਬੇਦਾਰ ਤੇ ਇਕੁ ਲਹੌਰ ਦਾ ਸੂਬੇਦਾਰੁ ਤੇ ਇਕੁ ਕਾਬਲ ਦਾ ਸੂਬੇਦਾਰ ਤੁਰਨ ਤੇ ਤਿਨਾ ਨੂੰ ਰਾਜੇ ਦੀ ਆਗਿਆ ਹੋਵੇ: ਜੋ ਤੂੰ ਇਕਠੇ ਹੋਇਕੇ ਪਹਿਲੇ ਸਿਰੰਦ ਦਾ ਠਾਣਾ ਤਕੜਾ ਕਰਣਾ ਤੇ ਬਹੁੜੋ ਕਾਬਲ ਦਾ ਠਾਣਾ ਤਕੜਾ ਕਰਣਾ, ਜੋ ਮੁਦਈ ਤੁਸਾਡੇ ਜਬਰ ਹੈਨਿ, ਇਕਸ ਇਕਸ ਥੀ ਜਿਤੇ ਨਹੀਂ ਜਾਂਦੇ। ਤੈਸੇ ਅਗਿਆਨੁ ਜੈਸਾ ਵੈਰੀ ਹੈ ਜੋ ਮਨੋਨਾਸ ਤੇ ਵਾਸਨਾ ਖੈ ਅਤੇ ਤਤੁ ਗਿਆਨ ਤਿਨੇ ਅਭਿਆਸ ਹੋਵਨਿ ਤਉ ਅਗਿਆਨੁ ਦਾ ਨਸਟ ਹੁੰਦਾ ਹੈ। ਤੁਸਾ ਸਾਸ ਸਾਸ ਵਾਹਿਗੁਰੂ ਜਪਣਾ ਤੇ ਸਬਦ ਦਾ ਅਭਿਆਸੁ ਕਰਨਾ ਤੇ ਜਗਤਿ ਨੂੰ ਝੂਠਾ ਜਾਣਨਾ।[343] ॥੯੨॥ ੧੫

## ਪਉੜੀ : ੨੯

### (ਹਜ਼ੂਰੀ ਸਿਖ)

ਸੀਗਾਰੂ ਜੈਤਾ ਭਲਾ ਸੂਰਬੀਰ ਮਨਿ ਪਰਉਪਕਾਰਾ।
ਜੈਤਾ ਨੰਦਾ ਜਾਣੀਐ ਪੁਰਖ ਪਿਰਾਗਾ ਸਬਦਿ ਆਧਾਰਾ।
ਤਿਲਕੁ ਤਿਲੋਕਾ ਪਾਠਕਾ ਸਾਧੁ ਸੰਗਤਿ ਸੇਵਾ ਹਿਤਕਾਰਾ।
ਤੋੜਾ ਮਹਤਾ ਮਹਾਂਪੁਰਖੁ ਗੁਰਮੁਖਿ ਸੁਖਫਨ ਸਬਦੁ ਪਿਆਰਾ।
ਜੁੜੀਆ ਸਾਈਦਾਸ ਹੈ ਸਭ ਕੁਲੁ ਹੀਰੇ ਲਾਲ ਅਪਾਰਾ।
ਮਲਕ ਪੈੜਾ ਹੈ ਕੋਹਲੀ ਦਰਗਹੁ ਭੰਡਾਰੀ ਅਤਿ ਭਾਰਾ
ਮੀਆਂ ਜਮਾਲੁ ਨਿਹਾਲੁ ਹੈ ਭਗਤੁ ਭਗਤ ਕਮਾਵੈ ਕਾਰਾ।
ਪੂਰਾ ਗੁਰ ਪੂਰਾ ਵਰਤਾਰਾ।੨੯।

---

341. ਸਦਾ—ਗ ਪੋਥੀ (263/ਅ) ਇਥੇ ਸ਼ਬਦ ਅਧਿਕ ਹੈ।
342. ਤੇ—ਗ ਪੋਥੀ (264/ੳ)
343. ਸੰਤਾਂ ਦੀ ਟਹਿਲ ਕਰਣੀ—ਗ ਪੋਥੀ (264/ਅ)

## ਸਾਖੀ ਹੋਰ ਚਲੀ (ਭਾਈ ਸੀਗਾਰੂ, ਜੈਤਾ)

ਭਾਈ ਸੀਗਾਰ ਤੇ ਜੈਤਾ ਹੈਸਨਿ ਬਡੇ ਸੂਰਬੀਰ** ਤੇ ਪਰਉਪਕਾਰੀ, ਸਾਹਿਬ ਛਿਵੀ ਪਾਤਸਾਹੀ ਦੇ* ਪਾਸ ਸਾਹਿਬ ਨੇ *ਸੌਪੇ । ਬਚਨੁ ਹੋਇਆ: ਅਸਾਂ ਜੋ ਸਸਤ੍ਰ ਪਕੜਨੇ ਹੈਨਿ ਸੋ ਗੁਰੂ ਹਰਿ ਗੋਵਿੰਦ ਦਾ ਰੂਪ ਧਾਰਿ ਕਰ ਪਕੜਨੇ ਹੈਨਿ । ਸਮਾ ਕਲਿਜੁਗ ਦਾ ਵਰਤਣਾ ਹੈ, ਸਸਤ੍ਰਾਂ ਦੀ ਵਿਦਿਆ ਕਰ ਮੀਰ ਦੀ ਮੀਰੀ ਖਿਚ ਲੈਣੀ ਹੈ ਤੇ ਸਬਦ ਦੀ ਮੀਰੀ[344] ਲੈ ਲੈਣੀ ਹੈ । ਤੁਸੀਂ ਛਿਵੀ ਪਾਤਸਾਹੀ ਦੇ ਹਜ਼ੂਰ ਰਹਿਣਾ ।[347] ਕੋਈ ਰਾਜੇ ਦਾ ਲੂਣ ਖਾਦਾ ਹੈ[346] ਓਸ ਨੂੰ ਆਪਣਾ ਸਰੀਰੁ ਸੌਪੀਦਾ ਹੈ ਤੇ ਤੁਸਾਨੂੰ ਸਾਥ ਹੀ ਮੁਕਤਿ ਸਾਥ ਹੀ ਜੁਗਤਿ; ਜੀਵਣ ਮੁਕਤਿ ਨੂ ਪ੍ਰਾਪਤਿ ਹੋਵੋਗੇ । ਤਾ ਓਨਾ ਨੇ ਕਹਿਆ: ਅਸਾ ਨੂੰ ਜੋਗੀ ਪਾਰਾ ਦਿਤਾ ਹੈ, ਜੇ ਇਕ ਰਤੀ ਮਣ ਤਾਂਬੇ ਵਿਚ ਪਾਈਐ ਤਾਂ ਮਣੁ ਸੁਇਨਾ ਹੋ ਜਾਂਦਾ ਹੈ, ਜੇ ਇਕੁ ਚਾਵਲ ਭਰੁ ਕੋਈ ਮਾਨੁਖ ਖਾਵੈ ਤਾ ਸਵਾ ਮਣ ਦੀ ਓਸ ਨੂ ਖੁਧਿਆ ਹੋਵੈ ਅਰੁ[347] ਹਸਤੀ ਕਾ ਬਲੁ ਉਸਕੇ ਪਾਸ ਹੋਵੇ । ਤਾ ਬਚਨੁ ਹੋਇਆ: ਗੁਰੂ ਹਰਿ ਗੋਬਿੰਦ ਜੀ ਕੇ ਪਾਸ ਤੁਸੀਂ ਲੈ ਜਾਵਹੁ । ਜਬਿ ਸਾਹਿਬ ਛਿਵੀ ਪਾਤਸਾਹੀ ਦੇ ਹਜ਼ੂਰ ਲੈ ਗਏ, ਤਾ ਬਚਨੁ ਹੋਇਆ: ਜਿਨਾ ਨੇ ਮਨ ਰੂਪੀ ਪਾਰਾ ਮਾਰਿਆ ਹੈ ਉਨਾ ਕੋ ਔਰ ਪਾਰੇ ਸਾਥ ਕਿਆ ਪਰੋਜਨੁ ਹੈ! ਮਾਰਿਆ ਪਾਰਾ ਤਾਬੇ ਨੂੰ ਸੁਵਰਨ ਕਰਦਾ ਹੈ ਤੇ ਮਨੁ ਮਾਰਿਆ ਇਸ ਜੀਅ ਨੂੰ ਪਰਮੇਸਰ ਕਰਦਾ ਹੈ, ਪਰੁ ਤੁਸਾਡੀ ਸਰਧਾ ਇਕੁ ਕਰਕੇ ਇਕੁ ਚਾਵਲ ਅਸੀਂ ਲੇਤੇ ਹਾ ।[348] ਤਾ ਸਾਹਿਬ ਇਕੁ ਚਾਵਲੁ ਵਿਚੋਂ ਪਾਨ ਉਤੇ ਪਾਇ ਕੇ ਭੋਜਨੁ ਕੀਤਾ ।[349] ਰਹਿਦਾ ਬਿਲੁ ਅੰਮ੍ਰਿਤ ਵਿਚ ਡਾਲ ਦਿਤਾ ਤੇ ਓਨਾ ਕੇ ਤਾਈ ਆਪਣੇ ਪਾਸ ਰਖਿਆ ॥੯੩॥ ੯੮

## ਸਾਖੀ ਹੋਰ ਚਲੀ (ਭਾਈ ਜੈਤਾ, ਨੰਦਾ ਆਦਿ)

ਭਾਈ ਜੈਤਾ ਤੇ ਭਾਈ ਨੰਦਾ ਤੇ ਭਾਈ ਪਿਰਾਗਾ ਸਾਹਿਬ ਪੰਜਵੀ ਪਾਤਿਸਾਹੀ ਦੇ ਹਜ਼ੂਰ ਆਏ ਤੇ ਅਰਦਾਸ ਕੀਤੀ: ਜੀ ਅਸਾਨੂੰ ਕੋਈ ਐਸਾ ਉਪਦੇਸੁ ਦੇਈਏ ਜੋ ਅਸਾਨੂੰ ਫੇਰ ਤਰਤੁ ਕਰਨਾ ਕੁਝ ਨਾ ਰਹੇ । ਤਾ** ਬਚਨੁ ਹੋਇਆ: ਇੰਦ੍ਰੀਆ ਨੂੰ ਸੰਕੋਚ ਕੇ ਤੁਸਾਂ ਸਵਾਸ ਸਵਾਸ ਵਾਹਿਗੁਰੂ ਦਾ ਭਜਨੁ ਕਰਨਾ ਤੇ ਜਿਸ ਸਮੇਂ ਚਿਤੁ ਬਾਹਰ ਆਵੇ ਤਿਸ ਸਮੇ

---

344. ਪੀਰੀ—ਖ ਪੋਥੀ (200/ੳ), —ਗ ਪੋਥੀ (266/ੳ)
345. ਇਕ ਰਾਜਿਆ ਦਾ ਲੂਣ ਕੋਈ ਖਾਦਾ ਹੈ—ਖ ਪੋਥੀ (200/ੳ)
346. ਏਹੁ ਪਾਰਾ ਮਾਰਿਆ ਹੋਇਆ ਅਸਾ ਨੂ ਇਕ ਜੋਗੀ ਦਿਤਾ ਹੈ । —ਗ ਪੋਥੀ (266/ਅ)
347 ਅਰੁ ਹਸਤੀ ਕੇ ਸਮਾਨ ਉਸਕੇ ਪਾਸ ਬਲੁ ਹੋਵੇ ।—ਗ ਪੋਥੀ (266/ਅ)
348. ਲੈਂਦੇ ਹਾਂ—ਖ ਪੋਥੀ (201/ੳ)
349. ਕੀਆ—ਗ ਪੋਥੀ (267/ੳ)

ਸਬਦ ਦਾ ਪਰਚਾ** ਵੀਚਾਰ ਕਰਨਾ । ਤਾ ਓਹੁ ਏਸੇ ਪ੍ਰਕਾਰ ਲਗੇ ਵਰਤਣ । ਬ੍ਰਾਹਮਣਾ ਨੇ ਓਨਾ ਨੂੰ ਕਹਿਆ ਤੁਸਾ ਨਿਤ ਨਮਿਤ ਕਰਮ ਛਡਿ ਦਿਤੇ ਹੈਨਿ, ਤੁਸੀਂ ਭਿਰਸਟ ਹੋਏ ਹੋ ਤਾ ਓਨਾ ਸਿਖਾ ਨੇ ਕਹਿਆ: ਜੋ ਅਸਾਨੂੰ ਪੰਡਿਤਾ ਨੇ ਕਹਿਆ ਹੈ ਜੋ ਜਿਸਦੇ ਘਰਿ ਸੂਤਕੁ ਹੈ ਮਿਰਤਕ ਹੁੰਦਾ ਹੈ ਉਸਦੇ ਕਰਮ ਲੇਖੇ ਨਹੀਂ ਪਉਦੇ ਤੇ ਜਿਸ ਦਿਨ ਦੇ ਅਸੀਂ ਸਤਿਗੁਰਾਂ ਨੂੰ ਮਿਲੇ ਹਾਂ ਅਗਿਆਨ ਜੇਹਾ ਪਿਤਾ ਅਸਾਡਾ ਮਿਰਤ ਹੋਇਆ ਹੈ ਤੇ ਗਿਆਨ ਸਾਰਖਾ ਪੁਤ੍ਰ ਅਸਾਡੇ ਘਰਿ ਜਨਮਿਆ ਹੈ, ਤਾ ਅਸੀਂ ਕਰਮ ਇਸ ਵਾਸਤੇ ਨਹੀਂ ਕਰਦੇ । ਓਨਾ ਕਹਿਆ ਸੂਤਕ ਤਾ ਥੋੜੇ ਦਿਨ ਹੁੰਦਾ ਹੈ । ਤਾ ਫੇਰ ਓਨਾ ਕਹਿਆ ਜੋ ਸਤਿਗੁਰਾ ਆਗਿਆ ਕੀਤੀ ਹੈ ਜੋ ਸਵਾਸ ਨਾਭ ਥੀ ਉਪਜਦਾ ਹੈ ਸੋ ਜਨਮਤਾ ਹੈ ਸਵਾਸੁ ਨਾਸਕਾ ਦੁਆਰੇ ਦੂਰ ਹੋਇ ਜਾਤਾ ਹੈ ਸੋ ਮਰਤਾ ਹੈ ।[350] ਤੁਸਾ ਸਵਾਸ ਸਵਾਸ ਨਾਮ ਦਾ ਅਧਾਰੁ ਰਖਣਾ, ਅਸਾਨੂੰ ਕਰਮਾ ਦਾ ਸਮਾ ਕੋਈ ਨਾਹੀ ਹਥ ਆਵਦਾ, ਤਾਤੇ ਬ੍ਰਹਮਣ ਮਸਟ ਹੋਇ ਰਹੇ ॥੯੫॥ ੭੬

## ਸਾਖੀ ਹੋਰ ਚਲੀ (ਭਾਈ ਤਿਲੋਕਾ,ਤੋਤਾ)

ਭਾਈ ਤਿਲੋਕਾ ਪਾਰਕਾ ਤੇ ਭਾਈ ਤੋਤਾ ਮਹਿਤਾ ਗੁਰੂ ਅਰਜਨ ਦੇ ਹਜੂਰ ਆਏ: ਤੁਸਾ ਬਚਨੁ ਕੀਤਾ ਹੈ ਜੋ ਰਾਮੁ ਨਾਮੁ ਦਾ ਜਾਪ ਕਰਨਾ ਤੁਸੀਂ ਨਰਕ ਨਾ ਜਾਵੋਗੇ, ਤੈ ਬ੍ਰਾਹਮਣ ਲੋਕ ਕਹਿੰਦੇ ਹੈਨਿ: ਅਸੀ ਸਭੇ ਜਾਪ ਕਰਦੇ ਹਾਂ, ਤਾ ਸਾਰਾ ਸੰਸਾਰੁ ਨਰਕ੍ਰ ਨਾ ਜਾਵੇਗਾ, ਤਾ[351] ਨਰਕਾ ਸੁਰਗਾ ਕਿਉਂ ਕੀਤੀਆ ਹੈਨਿ । ਬਚਨੁ ਹੋਇਆ: ਜਪਦੇ ਤਾਂ ਸਭੇ ਹੈਨਿ ਪਰੁ ਗੁਰਾਂ ਦੇ ਮਿਲੇ ਬਿਨਾ ਮਨੁ ਇਕਾਗਰ ਭੀ ਨਹੀ ਹੁੰਦਾ[352] ਤੇ ਪਰਤੀਤ ਭੀ ਨਹੀਂ ਹੁੰਦੀ ਤੇ ਮਨੁ ਦੇ ਇਕਾਗਰ ਤੇ ਪਰਤੀਤ ਭੀ ਨਹੀਂ ਹੁਦੀ ਤੇ ਪਰਤੀਤ ਬਿਨਾ ਕਲਿਆਣੁ ਨਹੀਂ ਹੋਂਦਾ । ਤਾ ਓਨਾ ਨੂੰ ਤੁਸਾ ਕਹਿਣਾ ਜੋ ਬਾਬੇ ਜੀ ਨੂੰ ਤੇ ਮਰਦਾਨੇ ਨੂੰ ਕਉਡਾ ਰਾਖਸੁ ਲੈ ਗਇਆ ਸੀ ਤੇ ਮਰਦਾਨੇ ਨੂੰ ਤੇਲ ਦੇ ਤਪਤ ਕੜਾਹੇ ਵਿਚ ਵਿਚ ਪਾਵਨ ਲਗਾ ਤਾ ਮਰਦਾਨੇ ਕਹਿਆ: ਬਾਬਾ ਜੀ ਏਸੇ ਵਾਸਤੇ ਮੈਨੂੰ ਨਾਲਿ ਰਖਿਆ ਸੀ ਜੋ ਕੜਾਹੇ ਵਿਚ ਤਲਵਾਇਦਾ ਹੈ । ਬਚਨੁ ਹੋਇਆ: ਮਰਦਾਨਿਆ ! ਤੂ ਕੜਾਹੇ ਵਿਚ ਹਥੁ ਡਾਲੁ ਵਾਹਿਗੁਰੂ ਆਖਿ ਕੇ । ਜਬ ਵਾਹਿਗੁਰੂ ਕਹਿ ਕੇ ਮਰਦਾਨੇ ਹਥੁ ਪਾਇਆ ਤਾ ਤੇਲੁ ਠੰਢਾ ਹੋ ਗਇਆ । ਰਾਖਸੁ ਚਰਨੀ ਆਨ ਲਗਾ । ਤਾ ਤਪਤ ਕੜਾਹੇ ਵਿਚ ਵਾਹਿਗੁਰੂ ਕਹਿਕੇ ਤੁਸੀਂ ਭੀ ਅਸੀਂ ਭੀ ਹਥੁ ਪਾਈਐ ਤਾ ਉਹੁ ਸੰਕਾਇਮਾਨ ਹੋਏ ਤਪਤ ਕੜਾਹਾ ਬੁਝਿ ਗਇਆ ਗੁਰ ਸੀਤਲ ਨਾਮ ਦੀਆ । ਤਾ ਬਚਨੁ ਹੋਇਆ ਜਗਤੁ ਵਿਚ ਤ੍ਰਿਸਨਾ ਦਾ ਕੜਾਹਾ ਤਪਤੁ ਹੈ । ਗੁਰਮੁਖਾ

---

350. ਬਚਨ ਹੋਆ—ਗ ਪੋਥੀ (268/ਅ) ਇਸ ਵਾਕ ਦੇ ਅਰੰਭਕ ਸ਼ਬਦ ਹਨ ।

351. ਨਰਕ ਸੁਰਗ ਕਿਉ ਕੀਤੇ ਹੈਨ—ਗ ਪੋਥੀ (269/ਅ)

352. ਹੁਦੀ—ਖ ਪੋਥੀ (202/ਅ)

ਨੂੰ ਮਿਲਕੇ ਤੇ ਨਾਮੁ ਜਪ ਕੇ ਸਭ ਤ੍ਰਿਸਨਾ ਨਿਵਿਰਤਿ ਹੁੰਦੀ ਹੈ ॥੯੫॥ ੯੭

## ਸਾਖੀ ਹੋਰ ਚਲੀ (ਭਾਈ ਸਾਈ ਦਾਸ ਜੜੀਆ)

ਭਾਈ ਸਾਈ ਦਾਸੁ ਜੜੀਆ ਸਭ ਕੁਲ ਕੁਟੰਬ ਸਿਖਾ ਦੀ ਸੇਵਾ ਕਰਦਾ ਸੀ। ਗੁਰੂ ਅਰਜਨ ਜੀ ਦੇ ਹਜੂਰ ਅਰਦਾਸ ਕੀਤੀ: ਜੋ ਜੀ ਸਬਦੁ ਸੁਣਨੇ ਦੇ ਸਮੇਂ ਮੇਰਾ ਮਨੁ ਠਹਿਰਦਾ ਨਹੀਂ ਤੇ ਬਚਨੁ ਹੈ ਜੋ ਏਕਾਗਰ ਮਨੁ ਕਰਿ ਸਬਦੁ ਸੁਣਨਾ ਪੜਨਾ। ਤਾ ਬਚਨੁ ਹੋਇਆ: ਅਗੇ ਤਾ ਮਨ ਦਾ ਸਾਖੀ[353] ਨਹੀਂ ਸੀ, ਜੋ ਮਨੁ ਚਲਦਾ ਹੈ ਕਿ ਨਹੀਂ ਚਲਦਾ ਹੁਣ ਸਾਧ ਸੰਗਤਿ ਵਿਚ ਆਵਣ ਕਰਿ ਤੈਨੂੰ ਸੋਝੀ ਪਈ ਹੈ, ਜਿਧਰ ਤੇਰਾ ਮਨੁ ਚਲੇਗਾ ਉਸ ਦਾ ਫਲੁ ਅਨਿਤ ਦਿਖਾਲਿਕੈ[354] ਤੇ ਫੇਰਕੇ ਮਨ ਨੂੰ ਸਬਦਿ ਵਿਚ ਆਨ ਜੋੜਨਾ। ਜਿਵੇਂ ਅੜੀਅਲੁ ਘੋੜਾ ਆਪਣੀ ਮਰਜੀ ਤੇ ਦੌੜਤਾ ਹੈ ਤਾਂ ਕਾਰ ਸਵਾਰੁ ਉਸ ਨੂੰ ਅੱਗਾ ਵਿਖਾਇਕੇ (ਵਾਗਾ)[355] ਤੇ ਮੋੜ ਲਿਆਵੜਾ ਹੈ; ਤਾ ਵਾਗਾ ਤੇ ਮੋੜਦਿਆਂ ਸੁਧ ਹੋ ਜਾਂਦਾ ਹੈ, ਤਾ ਤੇ ਤੁਸਾ ਮਨੁ ਆਪਣਾ ਫੇਰ ਫੇਰ ਕੇ ਵਿਚ ਸਬਦਿ ਦੇ ਜੋੜਨਾ, ਸੁਧ ਹੋ ਜਾਵੇਗਾ।[356] ॥੯੬॥ ੯੮

## ਸਾਖੀ ਹੋਰ ਚਲੀ (ਭਾਈ ਪੈੜਾ ਕੋਹਲੀ)

ਭਾਈ ਪੈੜਾ ਕੋਹਲੀ ਗੁਰੂ ਅਰਜਨ ਜੀ ਦੇ ਹਜੂਰ ਹੋਤਾ ਸੀ ਤੇ ਬਚਨਾ ਦਾ ਆਗਿਆਕਾਰੀ ਸੀ। ਤੇ ਸਾਹਿਬਾ ਇਕ ਪੰਡਿਤਿ ਕਾਂਸੀ ਥੀ ਅਣਿਵਾਇਆ ਸੀ ਜੋ ਕਥਾ ਵੇਦਾਂਤ ਦੀ ਤੇ ਉਪਾਸਨਾ ਦੀ ਸੁਣਾਇੰਦਾ[357] ਸੀ। ਤਾਂ ਸਾਹਿਬ ਨੇ ਹੋਰ ਵੇਦਾਂਤ ਦਾ ਗਿਰੰਥ ਪੁਛਿਆ। ਤਾਂ ਉਸ ਆਖਿਆ:[358] ਮੈਂ ਕਾਂਸੀ ਥੀ ਆਪਣਾ ਪੁਤ੍ਰ ਭੇਜਕੇ ਅਣਵਾਇ ਲੈਦਾ ਹਾਂ। ਪੰਡਤੁ ਆਪ ਨੂੰ ਅਨਿੰਨ ਭਗਤਿ ਕਹਾਂਵਦਾ ਸੀ। ਇਕੁ ਦਿਨ ਸਾਹਿਬ ਬਚਨੁ ਕੀਤਾ: ਪੰਡਤ : ਜੈਸੇ ਇਹ ਸਿਖ ਅਨਨਿ ਭਗਤਿ ਹੈਨਿ ਸਿਖ, ਤੈਸੇ ਹੋਰੁ ਥੋੜੇ ਹੈਨ। ਤਾ ਪੰਡਤ ਸਾਇਤ ਭਲੀ ਗਿਣਕੇ ਲਗਨ ਸਗਨਿ ਮਨਾਇਕੇ ਤੇ ਗਣੇਸ ਨੂੰ ਪੂਜਕੇ, ਤੇ ਸਾਹਿਬ ਥੀ ਖਰਚ ਵਾਸਤੇ ਪੰਜ ਸੋ ਰੁਪਈਆ ਦਿਵਾਇਆ ਤੇ ਕਾਸੀ ਨੂੰ ਤੋਰਿਆ। ਅਗੇ ਥੀ ਸਨਮੁਖ ਗਧਾ ਆਇਆ, ਤਾਂ ਏਹੁ ਫਿਰ ਮੁੜ[359] ਆਇਆ। ਤਾਂ ਸਾਹਿਬ ਬਚਨੁ ਕੀਤਾ: ਤੁਸੀਂ ਅਨਨਿ

---

353. ਨ ਸੇ—ਗ ਪੋਥੀ (271/ੳ)
354. ਦੇਖਕੇ—ਗ ਪੋਥੀ (271/ੳ)
355. ਵਾਗਾ—ਗ ਪੋਥੀ (272/ਅ)
356. ਸਤਿ ਕਰਿ ਮੰਨਣਾ—ਗ ਪੋਥੀ (271/ਅ) ਇਹ ਪਾਠ ਅਧਿਕ ਹੈ।
357. ਸੁਣਾਂਵਦਾ– ਗ ਪੋਥੀ (272/ੳ)
358. 'ਪੁਤ੍ਰ ਅਪਣਾ ਕਾਂਸੀ ਭੇਜਕੇ ਮੰਗਾਵਦਾਂ ਹਾਂ—ਗ ਪੋਥੀ (272/ੳ)
319. ਹਟਿ--ਗ ਪੋਥੀ (272/ਅ)

ਭਗਤ ਕਹਾਵਦੇ ਹੋ ਤੇ ਗਧੇ ਦੇ ਸਗਨ ਥੀ ਮੁੜ ਆਏ ਹੋ । ਹੁਣਿ ਸਿਖਾਂ ਦੀ ਅਨਿਨ ਭਗਤਿ ਵੇਖੋ । ਤਾ ਬਚਨੁ ਹੋਇਆ: ਭਾਈ ਸਿਖੋ; ਪਹਿਲੀ ਪਾਤਿਸਾਹੀ ਗੁਰੂ ਨਾਨਕ ਜੀ ਰਾਜੇ ਸਿਵਨਾਭ ਦੀ ਨਗਰੀ ਪ੍ਰਾਣਿ ਸੰਗਲੀ ਦਾ ਗਰੰਥ ਛੋਡਿ ਆਏ ਹੈਨਿ, ਕੋਈ (ਸਿਖ)[360] ਓਥੋਂ ਲੈ ਆਵੈ । ਤਾ ਭਾਈ ਪੈੜਾ ਉਠ ਖੜਾ ਹੋਇਆ । ਤਾ ਸਾਹਿਬ ਰਾਹ ਮੁਕਾਮ ਕੀ ਹਕੀਕਤਿ ਲਿਖ ਦਿਤੀ ਤੇ ਪੰਜ ਪੈਸੇ ਕੋਈ ਸਿਖੁ ਲੇ ਆਇਆ ਸੀ ਅਰਦਾਸ, ਸੋ ਓਸ ਨੂੰ ਖਰਚੁ[361] ਵਾਸਤੇ ਦਿਤੇ, ਤੇ ਓਸੇ ਰਾਹੁ ਉਠਿ ਚਲਿਆ ।[362] ਤਾ ਸਾਹਿਬ ਕਹਿ ਆਏ: ਹੇ ਪੰਡਿਤਾ; ਐਸੇ ਅਨਿਨਿ ਭਗਤ ਹੁੰਦੇ ਹੈਨਿ ਜੋ ਥਿਤਿ ਵਾਰਿ ਗ੍ਰਹ ਨਿਛਤ੍ਰ ਨਹੀਂ ਪੁਛਦੇ, ਅਰਦਾਸ ਕਰਿਕੇ ਤੁਰਦੇ ਹੈਨਿ । ਤਾ ਓਥੋਂ ਪ੍ਰਾਨਿ ਸੰਗਲੀ ਦੀ ਪੋਥੀ ਲੈਣਿ ਨੂੰ ਗਇਆ । ਸਿੰਗਲਾ ਦੀਪ ਵਿਚ** ਜਾਇਕੇ ਪ੍ਰਾਣਿ ਸੰਗਲੀ ਦੀ ਪੋਥੀ ਦੇ** ਸਾਥ[363] ਹੀ ਬਹੁਤੇ ਪਦਾਰਥ ਭੇਟ ਲਿਆਇਆ** ਗੁਰੂ ਜੀ ਦੀ ਚਰਨੀ ਆਏ ਲਗਾ ।[364] ਬਚਨੁ ਹੋਇਆ: ਭਾਈ ਪੈੜਾ; ਨੂੰ ਤੂ ਮੋਖ[365] ਹੋਇਆ ਹੈ, ਤੈਨੂੰ ਅਨਨ ਭਗਤਿ ਪ੍ਰਾਪਤਿ ਹੋਈ ਹੈ । ਜਿਸ ਸਮੇਂ ਪ੍ਰਾਣ ਸੰਗਲੀ ਵਾਚੀ ਤਾ ਸਭ ਜੋਗ ਦੀ ਕਲਾ ਲਿਖੀ ਸੀ । ਬਚਨੁ ਹੋਇਆ ਕਲਿਜੁਗ ਵਿਚ ਜੋਗੁ ਕਿਸ ਸਾਧਣਾ ਹੈ । ਤਾ ਪੋਥੀ ਪਾੜਕੇ ਨਦੀ ਵਿਚ ਪ੍ਰਵਾਹ[366] ਕਰ ਦਿਤੀ ਤੇ ਅਨਨ ਭਗਤਿ ਦੀ ਬਾਣੀ ਗਰੰਥ ਜੀ ਵਿਚ ਲਿਖੀ, ਜੋ ਚਿਤ ਲਾਇਕੇ ਸੁਣੇਗਾ[367] ਉਸ ਦਾ ਉਧਾਰੁ ਹੋਵੇਗਾ ਤੇ ਭਾਈ ਪੈੜਾ ਮੋਖ ਹੋਇਆ ॥੯੭॥ ੧੧

---

360. ਸਿਖ—ਗ ਪੋਥੀ (272/ਅ)
361. ਖਰਚੀ – ਗ ਪੋਥੀ (273/ੳ)
362. ਤੁਰਿਆ—ਖ ਪੋਥੀ (205/ੳ), ਟੁਰਿਆ—ਗ ਪੋਥੀ (273/ੳ)
363. ਤੇ ਭੇਟ ਬਹੁਤ ਪਦਾਰਥ—ਗ ਪੋਥੀ (273/ਅ)
364, ਗੁਰੂ ਜੀ ਪ੍ਰਸੰਨ ਭਏ—ਗ ਪੋਥੀ (273/ਅ)
365. ਮੁਕਤਿ—ਗ ਪੋਥੀ (273/ਅ)
861. ਵਾਹ--ਪੋਥੀ (205/ਅ)
467. ਪੜੇ ਸੁਣੇਗਾ—ਗ ਪੋਥੀ (274/ੳ)

## (ਛੇਵੀਂ ਪਾਤਸ਼ਾਹੀ ਜੀ ਦੇ ਸਿਖ)

### ਸਾਖੀ ਹੋਰ ਚਲੀ (ਦਗਗਹ ਭੰਡਾਰੀ)

ਭਾਈ ਦਰਗਹ ਭੰਡਾਰੀ ਗੁਰੂ ਹਰਿਗੋਬਿੰਦ ਜੀ ਦੀ ਸਰਨ ਆਇਆ, ਅਰਦਾਸ ਕੀਤੀ: ਗਰੀਬ ਨਿਵਾਜ ਜੀ; ਕਈ ਸਿਖ ਸਬਦ ਦੀ ਚਰਚਾ ਕਰਦੇ ਆਪ ਵਿਚ ਬੋਲ ਉਠਦੇ ਹੈਨਿ । ਤਾ ਬਚਨੁ ਹੋਇਆ: ਚਾਰ ਪ੍ਰਕਾਰ ਦੀ ਚਰਚਾ ਹੈ ਤੇ ਗੁਰੂ ਕੇ ਸਿਖਾ ਨੂੰ ਚਾਹੀਦਾ ਹੈ ਜੋ ਦੁਇ ਪ੍ਰਕਾਰ ਦੀ ਚਰਚਾ ਕਰਨ ਤੇ ਦੁਇ ਪ੍ਰਕਾਰ ਦੀ ਚਰਚਾ ਤਿਆਗਨਾ ਤਾ ਭਾਈ ਦਰਗਹ ਪੁਛਿਆ: ਜੀ ਕੌਨ ਕੌਨ ਚਰਚਾ ਹੈ । ਤਾ ਵਚਨੁ ਹੋਇਆ: ਇਕੁ ਵਾਦਿ ਚਰਚਾ ਹੈ ਜੋ ਆਪ ਨੂੰ ਨਹੀਂ ਸਮਝੀਦਾ ਸੋ ਨਿੰਮ੍ਰਤਾ ਕਰਿਕੇ ਆਪਿ ਥੀ ਵਿਸੇਖ ਬੁਧਿ ਵਾਲੇ ਥੀ ਪੁਛਿਕੇ ਰਿਦੇ ਵਿਚ ਧਾਰ ਲੈਣੀ, ਤੇ ਦੂਜੀ ਹੇਤ ਚਰਚਾ ਹੈ ਜੋ ਆਪਣੀ ਬੁਧਿ ਵਿਚ ਹੋਵੇ ਸੋ ਕਹਿ ਸੁਣਾਵਣਾ ਤੇ ਦੂਜੇ ਦੀ ਬੁਧ ਵਿਚ ਆਵੈ ਤਾਂ ਪ੍ਰੀਤਿ ਕਰਿਲੇਵਣਾ, ਵੀਚਾਰ ਕੈ ਜੌ ਵਿਸੇਖ ਹੋਵੈ ਜੋ ਰਿਦੇ ਵਿਚ ਧਾਰਣਾ । ਜੈਸੇ ਏਕ ਦੀਪਕ ਦੇ ਸਨਮੁਖ ਦੂਜਾ ਦੀਪਕ ਜਗਾਈਤਾ ਹੈ ਤਾ ਦੋਨੋ ਕਾ ਅੰਧਕਾਰੁ ਨਸਟ ਹੋ ਜਾਂਦਾ ਹੈ । ਅਤੇ ਜੋ ਇਕ ਦੀਪਕ ਹੁੰਦਾ ਹੈ ਪਰੁ ਆਪਣੇ ਪਿਛੇ ਅੰਧੇਰਾ ਹੀ ਰਹਿੰਦਾ ਹੈ, ਤੈਸੇ ਜੋ ਆਪ ਹੀ ਚਰਚਾ ਕਰਦਾ ਹੈ ਹੋਰਸ ਦੀ ਨਹੀਂ ਸੁਣਦਾ, ਤਿਸ ਨੂੰ ਗਰਬਿ ਹੋਤਾ ਹੈ । ਤੇ ਇਕੁ ਜਲਪੁ ਚਰਚਾ ਹੈ । ਜੋ ਆਪਣੇ ਪਖ ਦੀ ਨਾਨਾ ਪ੍ਰਕਾਰ ਦੇ ਬਚਨਾ ਕਰ ਪਾਲਨਾ ਕਰਨੀ ਤੇ ਹੋਰਸੁ ਦੇ ਪਖ ਨੂੰ ਪ੍ਰਮਾਣਾ ਤੇ ਦ੍ਰਿਸਟਾਂਤਿ ਕਰਿ ਖੰਡਣਾ । ਏਹ ਭੀ ਚਰਚਾ ਸਿਖ ਤਿਆਗਦੇ ਹੈਨਿ, ਜੋ ਮਨੁ ਨੀਵਾਂ ਨੀਵਾਂ ਨਹੀਂ ਹੁੰਦਾ । ਤੇ ਇਕੁ ਵਿਤੰਡੇ ਚਰਚਾ ਹੈ ਆਪ ਨੂੰ ਕੋਈ ਸਮਝ ਨਹੀਂ ਤੇ ਹੋਰਸ ਦਾ ਵਚਨ ਮੰਨਣਾ ਨਹੀਂ । ਏਹੁ ਭੀ ਚਰਚਾ ਗੁਰੂ ਕੇ ਸਿਖ ਤਿਆਗ[1] ਕਰਦੇ ਹੈਨਿ, ਜਿਸ ਕਰਿ ਮਨ ਨੀਵਾ ਹੋਵੈ ਸੋਈ ਚਰਚਾ ਕਰਦੇ ਹੈਨਿ । ਕਿਸੇ ਦਾ ਮਨੁ ਨਹੀਂ ਦੁਖਾਵਣਾ, ਹਰਿ ਕਿਸੇ ਦੀ ਪ੍ਰਸੰਨਤਾ ਕਰਣੀ ॥੯੯॥੧੯੭

### ਸਾਖੀ ਹੋਰ ਚਲੀ (ਮੀਆਂ ਜਮਾਲ)

ਮੀਆਂ ਜਮਾਲੁ ਗੁਰੂ ਹਰਿਗੋਬਿੰਦ ਜੀ ਦੀ[2] ਸਰਨੀ ਆਇਆ ਤੇ ਪ੍ਰਸਾਦਿ ਆਇਕੈ

---

1. ਤਿਆਗਦੇ—ਖ ਪੋਥੀ (207/ੳ)
2. ਚਰਨੀ ਆਇਕੇ ਲਗਾ—ਗ ਪੋਥੀ (276/ੳ)

ਲੀਤਾ[3] ਤੇ ਮਥਾ ਟੇਕਿਆ ਤੇ ਕਹਿਆ ਜੋ ਜੀ ਮੈਨੂੰ ਭੀ ਸਿਖੁ ਕਰੀਏ । ਤਾ** ਬਚਨ ਹੋਇਆ ਜੋ ਗੁਰੂ ਕੀ ਬਾਣੀ ਸਿਦਕ ਨਾਲਿ ਪੜਿ । ਏਹੁ ਸਰੀਰ ਜਿਤਣੇ ਹੈਨਿ ਸਭ ਪੰਜਾ ਤਤਾਂ ਦੇ ਹੈਨਿ ਤੇ ਸਭਣਾ ਵਿਚਿ ਏਕੋ ਹੈ । ਜੋ ਕੋਈ ਚੇਤੰਨ ਨੂੰ ਪਛਾਣਦੇ ਹੈਨਿ ਸੋ ਗੁਰੂ ਕੇ ਸਿਖ ਹੈਨਿ । ਤਾ ਓਸ ਨੇ ਅਰਦਾਸ ਕੀਤੀ: ਜੀ ਇਕੋ ਚੇਤੰਨ ਵਿਆਪਿਆ ਹੋਇਆ ਹੈ, ਤਾ ਇਕਸ ਦੇ[4] ਪ੍ਰਸਾਦ ਖਾਵਣ ਕਰਿ ਸਭ ਕੋਈ ਰਜਿ ਕਿਉਂ ਨਹੀਂ ਜਾਂਦਾ । ਤੇ ਇਕਸ ਦੇ ਗਿਆਨੁ ਪ੍ਰਾਪਤਿ ਕਰ ਸਭਣਾ ਦਾ ਅਗਿਆਨ ਕਿਉ ਨਹੀਂ ਮਿਟ ਜਾਂਦਾ । ਤਾ ਬਚਨੁ ਹੋਇਆ: ਜੈਸੇ ਘਟਿ ਮਟਿ ਮੈ ਅਕਾਸੁ ਏਕੁ ਹੀ ਹੋਤਾ ਹੈ, ਜਿਸ ਘਟ ਮੈ ਪਦਾਰਥ ਪਾਈਤਾ ਹੈ[5] ਤਿਸ ਹੀ ਤੇ ਨਿਕਲਤਾ ਹੈ । ਜਿਸ ਘਟ ਮੈ ਦੀਪਕ ਪ੍ਰਕਾਸਤਾ ਹੈ ਤਿਸਕਾ ਅੰਧੇਰਾ ਦੂਰ ਹੋ ਜਾਂਦਾ[6] ਹੈ । ਭੋਜਨੁ ਖਾਣਾ ਪ੍ਰਾਣਾ ਕਾ ਧਰਮੁ ਹੈ, **ਅਰੁ ਗਿਆਨ ਕਾ ਸਮਝਣਾ ਮਨ ਕਾ ਧਰਮੁ ਹੈ** ਤੇ ਆਤਮਾ ਸਰਬ ਦਾ ਸਾਖੀ ਹੈ । ਸਜਾਤੀ ਵਿਜਾਤੀ ਸੁਗਤਿ ਤੀਨੋ ਭੇਦਾ ਤੇ ਨਿਆਰਾ ਹੈ । ਸਜਾਤੀ ਭੇਦ ਕਹੀਏ ਇਕੁ ਆਤਮਾ ਹੈ ਤੇ ਦੂਜਾ ਚੇਤੰਨ ਹੋਰੁ ਹੈ । ਜੈਸੇ ਮਨੁਖ ਕੇ ਸਾਥ ਦੂਸਰਾ ਮਾਨੁਖ ਹੋਵੈ ਸੋ ਤਾਂ ਦੂਜਾ ਹੋਇਆ ਤੇ ਵਿਜਾਤੀ ਭੇਦੁ ਕਹੀਐ ਏਕ ਆਤਮਾ ਚੇਤੰਨ ਹੈ ਅਰੁ ਦੂਜਾ ਜਗਤੁ ਜੜੁ ਹੈ । ਜੈਸੇ ਮਾਨੁਖ ਕੇ ਸਾਥਿ ਇਹ ਕਹੀਐ ਸੋ ਤਾ ਜਗਤੁ ਭਰਮ ਕਰ ਭਾਸਤਾ ਹੈ । ਅਰੁ ਜੁਗਤਿ[7] ਭੇਦ ਕਹੀਐ ਜੈਸੇ ਮਾਨੁਖ ਕੇ ਅੰਗ ਪ੍ਰਸੰਗ[8] ਹੈਨ ਸੋ ਤੋ ਆਤਮਾ ਨਿਰਾਕਾਰ ਹੈ, ਨਿਰਾਕਾਰ ਦੇ ਅੰਗ ਪ੍ਰਤ ਅੰਗ ਨਹੀਂ ਬਣਦੇ । ਤਾ ਤੇ ਆਤਮਾ ਐਸਾ ਕਹਿਆ[9] ਹੈ । "ਸਭ ਕੇ ਮਧ ਸਭ ਹੂੰ ਤੇ ਨਿਆਰੋ ॥ ਜਿਉ ਜਲ ਭੀਤਰਿ ਦੀਸਤ ਤਾਰੋ ।" ਸਰੀਰ ਮਣਕੇ ਨਿਆਈ ਹੈਨਿ ਤੇ ਅੰਤਹਕਰਣਿ ਜਲ ਦੀ ਨਿਆਂਈ ਹੈ ਤੇ ਆਤਮਾ ਚੰਦ੍ਰਮੇ ਦੀ ਨਿਆਈ ਹੈ । ਆਤਮਾ ਚੰਦ੍ਰਮਾ ਦੀ ਨਿਆਈ, ਵਿਚ ਭੀ ਭਾਸ ਤਾ ਹੈ ਤੇ ਨਿਆਰਾ ਹੈ । ਜਿਸ ਨੇ ਇਸ ਪ੍ਰਕਾਰ ਸਮਝਿਆ ਹੈ ਸੋਈ ਸਿਖ ਹੈ ॥੯੯॥ (੦'

---

3. ਲੀਆ—ਗ ਪੋਥੀ (276/ੳ)
4. ਕੇ – ਖ ਪੋਥੀ (207/ਅ)
5. ਤਿਸੀ ਮੈ—ਗ ਪੋਥੀ (277/ੳ)
6. ਹੋਤਾ—ਖ ਪੋਥੀ (208/ੳ)
7. ਸੁਗਤ—ਖ ਪੋਥੀ (208/ਅ)
8. ਕਥਾ —ਗ ਪੋਥੀ (279/ਅ) ਕਾਈ ਤੋਂ ਬਾਦ ਆਉਂਦਾ ਹੈ ।
9. ਨਿਕਲਦੀ ਹੈ—ਗ ਪੋਥੀ (280/ੳ)

## ਪਉੜੀ ।੨੯।

(ਛੇਵੇਂ ਗੁਰੂ ਜੀ ਦੇ ਸਿਖਾਂ ਦੇ ਨਾਮ)

ਆਨੰਤਾ ਕੁਕੋ ਭਲੇ ਸੋਭ ਵਧਾਵਣ ਹਨਿ ਸਿਰਦਾਰਾ ।
ਇਟਾ ਰੋੜਾ ਜਾਣੀਐ ਨਵਲ ਨਿਹਾਲੁ ਸਬਦ ਵੀਚਾਰਾ ।
ਤਖਤੂ ਧੀਰ ਗੰਭੀਰ ਹੈ ਦਰਗਹ ਤੁਲੀ ਜਪੈ ਨਿਰੰਕਾਰਾ ।
ਮਨਸਾ ਧਾਹੁੰ ਅਥਾਹੁ ਹੈ ਤੀਰਥੁ ਉਪਲੁ ਸੇਵਕ ਸਾਰਾ ।
ਕਿਸਨਾ ਝੰਝੀ ਆਖੀਐ ਪੰਮੂ ਪੁਰੀ ਗੁਰੂ ਕਾ ਪਿਆਰਾ ।
ਧਿੰਗੜੂ ਮੱਦੂ ਜਾਣੀਅਨਿ ਵਡੇ ਸੁਜਾਨ ਤਖਾਣ ਆਪਾਰਾ ।
ਬਨਵਾਲੀ ਤੇ ਪਰਸਰਾਮ ਬਾਲ ਵੈਦ ਹਉ ਤਿਨਿ ਬਲਿਹਾਰਾ ।
ਸਤਿਗੁਰ ਪੁਰਖੁ ਸਵਾਰਨਹਾਰਾ ।੨੯।

### ਸਾਖੀ ਹੋਰ ਚਲੀ (ਭਾਈ ਅਨੰਤਾ ਤੇ ਕੁਕੋ)

ਭਾਈ ਅਨੰਤਾ ਤੇ ਭਾਈ ਕੁਕੋ ਵਧਾਵਣ** ਗੁਰੂ ਹਰਿਗੋਬਿੰਦ ਜੀ ਦੀ ਸਰਨਿ ਆਏ ਅਰਦਾਸ ਕੀਤੀ: ਜੋ ਗੁਰੂ ਨਾਨਕ ਸਾਹਿਬ ਜੀ ਜੋ ਕੜਾਹੁ ਪ੍ਰਸਾਦੁ ਆਪਣੀ ਭੇਟ ਠਹਿਰਾਈ ਹੈ, ਇਸਦਾ ਪਰੋਜਨ ਕਿਆ ਹੈ। ਹੋਰਨਾ ਮਿਠਿਆਈਆ ਦੀ ਨਿਆਈ ਕਿਉਂ ਨਹੀਂ ਕੀਤਾ। ਬਚਨ ਹੋਇਆ: ਜੈਸੇ ਕੜਾਹ ਦੇ ਵਿਚੋਂ ਕਾਈ ਵਸਤ ਸੁਟਣ ਵਾਲੀ ਨਹੀਂ ਹੁੰਦੀ, ਤੈਸੇ ਗੁਰੂ ਕੇ ਸਬਦਿ ਬੀ ਕਾਈ ਸੁਟਣ ਵਾਲੀ ਕਥਾ ਨਹੀਂ। ਤੈਸੇ ਜੋ ਸਿਖੁ ਆਪਣੀ ਖਸਲਤਿ ਕਿਰਤਿ ਖਰੀਆਂ ਕਰਨਿ ਜੁ ਕਾਈ ਸੁਟਣ ਵਾਲੀ ਨਾ ਹੋਵੇਗੀ ਸੋ ਗੁਰੂ ਨੂੰ ਪ੍ਰਾਪਤ ਹੋਵਨਿਗੇ, ਐਸਾ ਮਹਾਰਾਜੁ ਦਾ ਨਾਮੁ ਹੈ, ਜਿਸ ਕਰਕੇ ਅਕਾਲ ਵਿਖੇ ਲੀਨ ਹੁੰਦਾ ਹੈ ॥੧੦੦॥ 10

### ਸਾਖੀ ਹੋਰ ਚਲੀ (ਭਾਈ ਨਿਹਾਲੁ)

ਭਾਈ ਨਿਵਲਾ ਤੇ ਭਾਈ ਨਿਹਾਲੁ ਗੁਰੂ ਹਰ ਗੋਬਿੰਦ ਜੀ ਦੀ ਸਰਨਿ ਆਏ: ਜੋ ਅਸਾਡਾ ਉਧਾਰੁ ਹੋਵੇ। ਤਾ* ਬਚਨੁ ਹੋਇਆ: ਜੈਸੇ ਕਾਸਟ ਮੈ ਅਗਨੁ ਹੋਤੀ ਹੈ ਤੇ** ਮਥੇ ਬਿਨਾ ਨਿਕਸਤੀ ਨਹੀ ਤੇ ਕਾਸਟਿ ਨੂੰ ਸੇਕੁ ਭੀ ਨਹੀਂ ਲਗਦਾ ਤੇ ਜੇ ਮਥਨ ਵਾਲੇ ਬੈਠਿਕੇ ਮਥਦੇ ਹੈਨਿ ਤਾ ਅਗਨਿ ਪ੍ਰਤਖ ਹੋ ਕੇ ਸਭ ਕਾਸਟ ਅਗਨਿ ਹੋ ਜਾਤਾ ਹੈ। ਤੇ ਦੁਧ ਵਿਚ ਘ੍ਰਿਤੁ ਹੈ ਪਰ ਸੰਜਮ ਬਿਨਾ ਰਹੀ ਨਿਕਸਤਾ, ਸੰਜਮ ਨਾਲ ਮਥ ਕੇ ਪ੍ਰਗਟ ਘਿਉ ਨਿਕਸਤਾ ਹੈ। ਤੈਸੇ [10]ਪਾਠ ਸਬਦ ਦੇ ਕਰ ਪੁੰਨ ਹੁੰਦਾ ਹੈ ਪਰੁ ਗਿਆਨ ਨਹੀਂ ਪ੍ਰਾਪਤਿ ਹੁੰਦਾ ਤੇ

---

10. ਸ਼ਬਦ ਦੇ ਪਾਠ—ਗ ਪੋਥੀ (280/ੳ)

ਵੀਚਾਰ ਕਰਨੇ ਤੇ ਗਿਆਨੁ ਪ੍ਰਕਾਸਤਾ ਹੈ । ਤਾ ਭਾਈ ਨਿਵਲਾ ਤੇ ਨਿਹਾਲੁ ਗ੍ਰਿਥ ਜੀ ਦੀ ਕਥਾ ਕਰਨ ਤੇ ਵੀਚਾਰ ਕਰਨ । ਜੋ ਸਰੋਤਾ ਸਰਧਾ ਕਰਿਕੇ ਸੁਣੇ ਸਭਣਾ ਦੇ ਮਨ ਵਿਚ ਭੈ ਆਵੇ ਤੇ ਗੁਰਮਤਿ ਹੋਵੈ । ਆਪ ਭੀ ਜੀਵਨ ਮੁਕਤਿ ਹੋਏ ਤੇ ਹੋਰ ਭੀ ਜੋ ਓਨਾ ਦੀ ਕਥਾ ਸੁਣੇ ਸੋ ਭੀ ਜੀਵਨ ਮੁਕਤਿ ਹੋਵੈ ॥੧੦੧॥ 103

ਸਾਖੀ ਹੋਰ ਚਲੀ (ਭਾਈ ਤਖਤੁ, ਧੀਰ ਆਦਿ)

ਭਾਈ ਤਖਤੁ ਧੀਰ, ਭਾਈ ਦਰਗਹ ਤੁਲੀ ਤੇ ਭਾਈ ਮਨਸਾ ਧਾਰ ਤੇ ਭਾਈ ਤੀਰਥਾ ਉਪਲ ਗੁਰੂ ਹਰਿਗੋਬਿੰਦ ਜੀ ਦੀ ਸਰਨ ਆਏ ਤੇ ਅਰਦਾਸ ਕੀਤੀ: ਜੋ** ਸਚੇ ਪਾਤਿਸਾਹਿ; ਜੇ ਹੋਰਨਾ ਦੇ ਮੁਖ ਥੀ ਵੀਚਾਰ ਸੁਣਿਦੇ ਹਾ ਤਾ ਮਨ ਨੂੰ ਸਾਂਤਿ ਨਹੀਂ ਆਂਵਦੀ ਤੇ ਭਾਈ ਨਿਵਲੇ ਤੇ ਨਿਹਾਲੂ ਦੇ ਮੁਖ ਥੀ ਸੁਣ ਕੇ ਮਨਿ ਵਿਚ ਭੈ ਆਂਵਦਾ ਹੈ ਤੇ ਗੁਰਮਤਿ ਪ੍ਰਾਪਤਿ ਹੁੰਦੀ ਹੈ ਤੇ ਦੁਰਮਤਿ ਘਟ ਜਾਂਦੀ ਹੈ । ਬਚਨ ਹੋਇਆ: ਸਬਦੁ ਤਾ ਅੰਮ੍ਰਿਤ ਹੈ ਪਰੁ ਜੇ ਵਕਤੇ ਵਿਚ ਚੌਦਹ ਗੁਣ ਹੁੰਦੇ ਹੈਨਿ ਤੇ ਸਰੋਤੇ ਵਿਚ ਭੀ ਚਉਦਹ ਗੁਣਿ ਹੁੰਦੇ ਹੈਨਿ ਤਾਂ ਤੁਰਤ ਹੀ ਗਿਆਨੁ ਪ੍ਰਾਪਤਿ ਹੁੰਦਾ ਹੈ ਤੇ ਜੇ ਥੋੜੇ ਗੁਣ ਵਕਤੇ ਸਰੋਤੇ ਵਿਚ ਹੋਏ ਹੁੰਦੇ ਹੈ ਤਾਂ ਢਿਲ ਕਰਿਕੇ ਗਿਆਨੁ ਹੁੰਦਾ ਹੈ, ਪਰੁ ਜੇ ਵਕਤੇ ਵਿਚ ਗੁਣ ਹੋਦੇ ਹੈਨਿ ਤਾਂ ਸਹਜੇ ਸਰੋਤੇ ਨੂੰ ਪ੍ਰਾਪਤਿ ਹੋ ਜਾਂਦੇ ਹੈਨਿ । ਤਾਂ** ਓਨਾ ਪੁਛਿਆ: ਜੀ; ਓਹੁ ਕੌਨ ਗੁਣ ਹੈਨਿ ਕਿਰਪਾ ਕਰਿ ਸੁਣਾਈਐ ।[11] ਬਚਨੁ ਹੋਇਆ:

ਸਲੋਕ—' ਵਾਗਮੀ ੧॥ ਵਿਆਸ ੨॥ ਸਮਾਸਵਿਤ ੩॥ ਪ੍ਰਿਅ ਕਥਾ ਪ੍ਰਸਥਾਵ੪॥ ਸਤਿ ਵਾਕ ੫॥ ਸੰਦੇਹ ਛਿਦ ੬॥ ਅਸੇਖੰ ਸਾਸਤ੍ਰ ਕੁਸਲੋ ੭॥ ਨਖਿਆਤ ਵਿਖੇਪਕਿਤ ੮॥ ਅਵਿੰਗੋ ੯॥ ਜਨਰੰਜਕੋ ੧੦॥ ਜਿਤ ਸਵੋ ੧੧॥ ਨ ਹੰਕ੍ਰਿਤੋ ੧੨॥ ਧਾਰਮਕ ੧੩॥ ਸੰਤੋਖੀ ੧੪॥ ਚਤੁਰ ਦਸ ਗੁਣਾ ਉਤਮੁ ਵਕਤਾ ਪ੍ਰਾਣੀ ਤਾਇਐ" ॥

ਇਤਨੇ ਗੁਣ ਵਕਤੇ ਵਿਚ ਹੋਵਨਿ ਤਾਂ ਉਸ ਕੀ ਕਥਾ ਸੁਨਣਿ ਤੇ ਕਲਿਆਣੁ ਹੋਤਾ ਹੈ । ਪ੍ਰਿਥਮੇ ਤਾਂ ਵਾਗਮੀ-ਬਾਣੀ ਦੇ ਪਦ ਸਮਝੈ,[12] ਜਿਤਨੇ ਸਰੋਤੇ ਹੋਵਨਿ ਤੈਸੀ ਹੀ ਧੁਨਿ ਕਰੇ । ਜੈਸੀ ਛੰਦ ਦੀ ਧਾਰਨਾ ਹੋਵੈ ਤੈਸੀ ਪੜੇ । ਵਿਆਸ ਸਮਾਸਵਿਤ–ਜਿਥੇ ਰਸ ਦਾ ਇਸਥਾਨੁ ਹੋਵੈ ਤੇ ਸਰੋਤਿਆਂ ਦੀ ਬ੍ਰਿਤ ਠਹਿਰੀ ਹੋਈ ਹੋਵੇ ਓਥੇ ਵਿਸਥਾਰੁ ਕਹੇ, ਜਿਥੇ ਸਰੋਤਿਆਂ ਦੀ ਬ੍ਰਿਤ ਉਦਾਸ ਹੋਵੇ ਓਥੇ ਸੰਖੇਪ ਹੀ ਕਰੇ । ਤੇ ਕਥਾ ਅਜੇਹੀ ਮਿਠੀ ਕਰੇ ਜੋ ਸਭਨਾਂ ਨੂੰ ਪਿਆਰੀ ਲਗੇ ਤੇ ਵਚਨੁ ਸਚਾ ਕਹੈ, ਜੋ ਗਿਆਨੁ ਕੇ ਉਪਾਸਨਾ ਕੇ ਕਰਮੁ ਜੋ ਸਬਦ ਦਾ ਰਿਦਾ ਹੋਵੈ ਸੋਈ ਅਰਥੁ ਕਰੇ । ਜਿਸਦੇ ਮਨੁ ਵਿਚ[13] ਸਹਸਾ ਹੋਵੇ ਤੇ ਪ੍ਰਸਨ ਕਰੇ

---

11. ਦਸੀਏ—ਗ ਪੋਥੀ (281/ਅ)
12. ਸਮਝਣੇ—ਗ ਪੋਥੀ (282/ੳ)
13. ਸੰਸਾ ਆਵੈ—ਗ ਪੋਥੀ (282/ਅ)

ਉਸ ਦਾ ਸੰਸਾ ਨਿਵਿਰਤ ਕਰ ਦੇਵੇ ਤੇ ਜੇਹਾ ਪ੍ਰਭਾਵ[14] ਸਬਦ ਦਾ ਹੋਵੇ ਤੈਸੀ ਹੀ ਸਾਖੀ ਲਿਆਵੇ, ਜੇਹੇ ਸਰੋਤੇ ਹੋਵਨਿ ਤੈਸਾ ਹੀ ਦ੍ਰਿਸਟਾਂਤੁ ਦੇਵੇ ਤੇ ਸਭਣਾ ਸਾਸਤ੍ਰਾਂ ਦਾ ਗਿਆਤਾ ਹੋਵੇ ਤੇ ਕਥਾ ਵਿਚ ਵਿਖੇਪ ਨਾ ਕਰੇ। ਜੋ ਕਥਾ ਹੋਰੁ ਹੋਵੇ ਤਾਂ ਸਾਖੀ ਹੋਰਸ ਭਾਉ ਦੀ ਨ ਕਰੇ। ਤੇ ਸਰੀਰ ਕਰਿਕੇ ਭੀ ਸੁਧਾ ਹੋ ਬੈਠੇ, ਤੇ ਮਨ ਕਰਕੇ ਭੀ ਸਫਲ ਹੋਵੇ। ਤੇ ਜਿਤ੍ਰੋ ਜਿਤ੍ਰੋ ਕਥਾ ਸਰੋਤੇ ਸੁਣਨਿ ਓਨਾ ਦੇ ਮਨ ਨੂੰ ਪ੍ਰੀਤ ਦਾ ਰੰਗੁ ਚੜਦਾ ਜਾਵੈ ਤੇ ਸਾਰੀ ਸਭਾ ਜੀਤੀ ਜਾਵੇ ਤੇ ਨੇਤ੍ਰ ਤੇ ਸ੍ਰਵਣਿ ਸਰੋਤਿਆ ਦੇ ਵਕਤੇ ਦੇ ਮੁਖ ਧਿਰ ਹੀ ਹੋਵਨਿ, ਦੇਖਾ ਅਗੇ ਕੀ ਕਹਿੰਦਾ ਹੈ ਤੇ ਅਹੰਕਾਰੀ ਨ ਹੋਵੇ ਆਪਣਾ ਮਨੁ ਨੀਵਾ ਰਖੇ ਤੇ ਜੋ ਕਥਾ ਕਰੇ ਤੇ ਪ੍ਰਿਥਮੇ ਆਪਿ ਰਿਦੇ ਵਿਚ ਧਾਰ ਲੇਵੇ ਤੇ ਆਪਣੀ ਪ੍ਰਾਲਬਧ ਸੰਤੋਖੁ ਰਖੈ.[15] ਬਹੁਤਿਆ ਪਦਾਰਥਾਂ ਦੀ ਚਾਹ ਨ ਕਰੈ। ਮੰਗੇ ਬਿਨਾ ਜੋ ਦੇਵੇ ਸੋ ਰਾਜੀ ਹੋਕੇ ਲੈ ਲੇਵੇ। ਏਹੁ ਚੌਦਾ ਗੁਣ ਜੋ ਵਕਤੇ ਵਿਚ ਹੋਵਨਿ, ਉਸ ਥੀ ਕਥਾ ਸੁਣੇ। [16]ਅਗੇ ਸਰੋਤੇ ਦੇ ਭੀ ਗੁਣੁ ਚਾਹੀਦੇ ਹੈਨਿ: ਸਲੋਕ-"ਭਗਤੋ ਵਕਤਰੇ ਅਗਰਥਤਾ ਸੂਤ ਰੁਚਹ ਚੰਚਲ ਹੀਨ ਪਟਹ। ਪ੍ਰਸਨ ਅਖਸਰ ਬਹੁਸ੍ਰੂਤੋ ਅਨਾਲਸੋ ਨਿੰਦ੍ਰਾ ਜਿਤੀ ਸੁਤਹ। ਦਾਤਾਤਿ ਪਕਤ ਕਬੰਤਰਾ ਸੁਚੇਵ ਪਰ ਚੰਭੋ ਜਿਤਾ ਸੁਖਦਾ। ਏਤੇ ਯਸਵ ਸੰਤ ਨਿਰਮਲ ਗੁਣਾ ਵੈਕੁੰਠੇ ਪ੍ਰਸਸਤਾ ਸਦਾ"। ਏਹੁ ਚੌਦਹ ਗੁਣਿ ਸਰੋਤੇ ਦੇ ਹੈਨਿ। ਜੋ[17] ਮਨ ਬਚਨ ਕਰਮ ਕਰਿ ਵਕਤੇ ਦੀ ਭਗਤਿ ਕਰੇ ਤੇ ਆਪਣੇ ਮਨ ਵਿਚ ਗਰਹੁ ਨ ਕਰੇ, ਜੋ ਸੇ ਸੇਵਾ ਕਰਨ[18] ਹਾਂ। ਤੀਜਾ, ਕਥਾ ਦੇ ਸੁਣਿਨ ਦੀ ਬਹੁਤ ਸਰਧਾ ਹੋਵੈ। ਚੌਥੇ ਆਪਣੇ ਸਰੀਰ ਦੀ ਭੀ ਤੇ ਵਚਨਾ ਦੀ ਭੀ ਚਤੁਰਾਈ ਨਾ ਕਰੇ ਤੇ ਪੰਜਵਾ ਸਮਝਣ ਨੂੰ ਚਤੁਰ ਹੋਵੇ ਤੇ ਛਠਵਾਂ[19] ਪ੍ਰਸਨ ਕਰਨ ਦੀ ਸਰਧਾ[20] ਹੋਵੇ, ਸਪਤਮਾ ਬਹੁਤੇ ਸਾਸਤ੍ਰ ਸੁਣੇ ਹੋਵਨ ਤੇ ਅਠਵਾ ਆਲਸ ਨ ਕਰੇ ਤੇ ਨਾਵਾ ਕਥਾ ਦੇ ਵੇਲੇ ਨਿੰਦ੍ਰਾ ਨਾ ਕਰੇ। ਦਸਵਾ ਜੋ ਸੁਣੇ ਸੋ ਮਨ ਵਿਚ ਧਾਰਦਾ ਰਹੈ ਤੇ ਯਾਰਵਾ ਵੰਡ ਖਾਵੇ ਤੇ ਬਾਰਵਾ ਜੋ ਕਥਾ ਗੁਰਾਂ ਦੇ ਸਿਧਾਂਤ ਥੀ ਛਿਪਹਜੇ ਹੋਵੇ, ਤਾ ਓਨਾ ਦਾ ਤਿਆਗੁ ਕਰੇ। ਤੇਰਵਾ ਸਰੀਰੁ ਭੀ ਸੁਚ ਰਖੇ। ਚੌਧਵਾ[21] ਦੰਫ ਨ ਕਰੇ ਰਿਦੇ ਕਰਿ ਸੁਣੇ। ਏਹੁ ਚੌਦਾ ਗੁਣ ਸਰੋਤੇ ਦੇ[22] ਹੋਵਨਿ, ਤਾ ਓਸ ਨੂੰ ਗਿਆਨ ਤੁਰਤੁ ਪ੍ਰਾਪਤਿ ਹੋਦਾ ਹੈ। ਸੋ ਭਾਈ

---

14. ਪ੍ਰਸਥਾਵ · ਖ ਪੋਥੀ (212/ੳ)
15. ਕਰੇ—ਖ ਪੋਥੀ (213/ੳ)
16. ਅਰ ਸਰੋਤੇ ਦੇ ਭੀ ਚੌਦਾ ਗੁਣ ਚਾਹੀਏ—ਗ ਪੋਥੀ (283/ਅ)
17. ਪ੍ਰਥਮੇ—ਗ ਪੋਥੀ (284/ੳ)
18. ਕਰਦਾ—ਗ ਪੋਥੀ (284/ੳ )
19. ਛੇਵਾਂ—ਗ ਪੋਥੀ (284/ਅ)
20. ਕਥਾ ਦੇ ਸਮੇਂ ਨੀਂਦ ਨ ਕਰੇ—ਗ ਪੋਥੀ (284/ਅ)
21. ਦੰਭ ਨ ਰਖੇ—ਖ ਪੋਥੀ (213/ਅ)

ਨਿਹਾਲੁ ਵਿਚ ਸਭੇ ਲੱਖਣ ਪਾਏ ਜਾਂਦੇ ਹੈਨਿ । ਤੁਸਾ ਭੀ ਨਿਹਾਲੂ ਦੀ ਸੰਗਤਿ ਕਰਨੀ। ਓਸ ਦੇ ਮਿਲਣੁ ਕਰਿ ਸਭੇ ਗੁਣ ਕਿਉਂ ਨਾ ਪ੍ਰਾਪਤਿ ਹੋਵਨਿਗੇ ॥੧੦੨॥ ੧੦੫

ਸਾਖੀ ਹੋਰ ਚਲੀ (ਕਿਸਨਾ ਝੰਝੀ, ਪੰਮੂ ਪੂਰੀ)

ਭਾਈ ਕਿਸਨਾ ਝੰਝੀ ਤੇ ਭਾਈ ਪੰਮੂ ਪੁਰੀ ਗੁਰੂ ਹਰਿ ਗੋਬਿੰਦ ਜੀ ਦੀ ਸਰਨਿ ਆਏ: ਜੋ ਅਸਾਡਾ ਉਧਾਰੁ ਕਰੋ । ਬਚਨੁ ਹੋਇਆ: ਕਲਜੁਗ ਵਿਚ ਨਾਮ ਵਡਾ ਜਹਾਜੁ ਹੈ, ਤੁਸੀਂ ਭੀ ਨਾਮ ਦੇ ਜਹਾਜੁ ਤੇ ਚੜ ਬੈਠੋ ਤੇ [23]ਸਬਦ ਦੇ ਉਚਾਰਨ ਦਾ ਅਭਿਆਸੁ ਕਰੋ। ਤਾ ਓਨਾ ਅਰਦਾਸ ਕੀਤੀ: ਜੀ ਸਚੇ ਪਾਤਿਸਾਹਿ; ਕਈ ਸਿਖ ਸਬਦ ਨੂੰ ਪੜ ਸੁਣਕੇ ਖੋਟੇ ਕਰਮ ਛੋਡਿ ਦੇਂਦੇ ਹੈਨਿ, ਤੇ ਕਈ ਸਿਖ ਸਗੋਂ ਬਹੁਤ ਵੈਰ ਵਿਰੋਧ ਕਰਨੇ ਲਗੇ ਓਨਾ ਨੂੰ ਕੌਨੁ ਪਦਵੀ ਪ੍ਰਾਪਤਿ ਹੁੰਦੀ ਹੈ । ਬਚਨੁ ਹੋਇਆ: ਗੁਰੂ ਕਾ ਸਬਦ ਸਭਣਾ ਦਾ ਉਧਾਰੁ ਸਮੇਂ ਪਾਇਕੇ ਕਰਦਾ ਹੈ । ਇਕ ਗਿਆਨੁ ਬਧ ਦਾ ਕਲਿਆਣੁ ਨਹੀਂ ਹੁੰਦਾ ਕਿਸ ਪ੍ਰਕਾਰ । ਜੇ ਅਗਿਆਨੀ ਸਬਦ ਨੂੰ ਸੁਣਦਾ ਹੈ ਤਾਂ ਓਸ ਦੇ ਪਾਪ ਕਟੀਦੇ ਹੈਨਿ, ਅਗੇ ਜਗਿਆਸਾ ਪ੍ਰਾਪਤਿ ਹੁੰਦੀ ਹੈ, ਤੇ ਜਗਿਆਸੀ ਨੂੰ ਗਿਆਨੁ ਪ੍ਰਾਪਤਿ ਹੁੰਦਾ ਹੈ ਤੇ ਗਿਆਨੀ ਦਾ ਗਿਆਨੁ ਦਿੜੁ ਹੋਤਾ ਹੈ ਪਰੁ ਜੋ ਗਿਆਨ ਬਧ ਹੈ ਓਸਨੇ ਆਪਣੇ ਮਾਨ ਵਾਸਤੇ ਪਾਠੁ ਸੁਣ ਕੇ ਗਿਆਨੀ ਹੋਇ ਬੈਠਾ ਹੈ ਤੇ ਗਿਆਨ ਦਾ ਨਿਸਚਾ ਨਹੀਂ ਹੋਇਆ ਤੇ ਆਪਣੀਆ ਵਡਿਆਈਆ ਵਾਸਤੇ ਕਹਿੰਦਾ ਹੈ ਜੋ ਮੈਨੂੰ ਗਿਆਨੁ ਦ੍ਰਿੜੁ ਹੈ । ਸੰਤਾਂ ਦਾ ਸੰਗੁ ਨਹੀਂ ਕਰਦਾ ਤਾ ਓਸ ਨੂੰ ਗਿਆਨੁ ਨਹੀਂ ਪ੍ਰਾਪਤਿ ਹੁੰਦਾ । ਜੈਸੇ ਕਿਸੇ ਅੰਮ੍ਰਿਤਸਰ ਜੀ ਦੇ ਰਾਹ ਜਾਣਾ ਹੋਵੇ ਤੇ ਰਹੁ ਨਹੀਂ ਜਾਣਦਾ ਤਾ ਪੁਛਿਦਾ ਚਲਿਆ ਜਾਂਵਦਾ ਹੈ ਤਾਂ ਓਹ ਅਗਿਆਨੀ ਭੀ ਪਹੁੰਚਦਾ ਹੈ । ਤੇ ਕਿਸੇ ਨੂੰ ਸੰਗਤਿ ਅੰਮ੍ਰਿਤਸਰ ਦੀ ਤੁਰੀ ਹੋਈ ਮਿਲੀ ਹੈ ਤੇ ਓਹੁ ਉਸ ਦੇ** ਨਾਲਿ ਚਲਿਆ[24] ਹੈ ਤਾ ਓਹੁ ਜਗਿਆਸੀ ਭੀ ਪਹੁੰਚਦਾ ਹੈ, ਪਰ ਜੋ ਰਾਹੁ ਨਹੀਂ ਜਾਣਦਾ ਤੇ ਪੁਛਿਦਾ ਭੀ ਨਹੀਂ ਉਲਟਾ ਚਲਿਆ ਜਾਂਦਾ ਹੈ, ਤਾਂ ਓਹੁ ਅੰਮ੍ਰਿਤਸਰ ਜੀ* ਨੂੰ ਨਹੀਂ ਪਹੁੰਚਦਾ । ਤੈਸੇ ਜੋ ਆਪ ਨੂੰ ਗਿਆਨੀ ਮੰਨਦਾ ਹੈ ਤੇ ਸੰਤਾਂ ਥੀ ਪੁਛਦਾ ਨਹੀਂ ਓਹੁ ਜੀਵਨ ਮੁਕਤਿ ਨਹੀਂ ਹੁੰਦਾ ॥੧੦੩॥ ੧੦੬

ਸਾਖੀ ਹੋਰ ਚਲੀ (ਭਾਈ ਧਿੰਗੜ ਤੇ ਮੱਦੂ)

ਭਾਈ ਧਿੰਗੜ ਤੇ ਭਾਈ ਮਦੂ ਤਿਖਾਣੁ ਵਡੇ ਸੁਜਾਣ ਹੈਸਨਿ । ਗੁਰੂ ਹਰਿਗੋਬਿੰਦ ਜੀ ਦੇ ਦਰਸਨ ਆਏ ਤੇ ਲੰਗਰ ਦੀਆਂ ਲਕੜੀਆਂ ਚੀਰਨ, ਚੁਤ੍ਰੌਕੀਆਂ ਤੇ ਮੰਜੇ ਬਣਾ ਦੇਵਣ

---

22. ਗੁਣ—ਗ ਪੋਥੀ (285/ੳ)
23. ਸਬਦਿ ਬਾਣੀ ਦਾ—ਗ ਪੋਥੀ (285/ਅ)
24. ਉਠਿ ਤੁਰਿਆ—ਗ ਪੋਥੀ (286/ਅ, 287/ੳ)

ਤੇ ਸਿਖਾ ਸਭਣਾ ਦਾ ਜੋ ਕੰਮੁ ਹੋਵੇ ਸੋ ਕਰ ਦੇਵਨਿ ਤੇ ਕਥਾ ਦੇ ਵੇਲੇ[26] ਸਭੇ ਕੰਮ ਵਿਸਾਰ ਕੇ ਕਥਾ ਸੁਣਨ ਤੇ ਪਿਛਲੀ ਰਾਤੀ ਸਿਖਾ ਨੂੰ ਇਸਨਾਨ ਕਰਾਇਨ[27] ਤੇ ਆਪ ਭੀ ਇਸਨਾਨ ਕਰਨ ਤੇ ਬਾਣੀ ਜਪਨ। [28]ਜਿਸ ਸਮੇਂ ਓਨਾ ਦਾ ਅੰਤ ਦਾ ਸਮਾਂ ਹੋਇਆ ਤਿਸ ਸਮੇਂ ਗੁਰੂ ਕੀ ਚਰਨੀ ਆਏ ਲਗੇ ਤੇ ਇਸਨਾਨ ਕਰਿਕੇ ਸਭ ਪਦਾਰਥ ਆਪਣੇ ਹਥੀ ਗਰੀਬਾ ਨੂੰ ਦੇ ਕੇ ਵਾਹਿਗੁਰੂ ਜਪਦਿਆਂ ਪ੍ਰਾਣਿ ਛੋਡੇ; ਸਾਹਿਬ ਆਪਿ ਓਨਾ ਦੀ ਚਿਖਾ ਤੇ ਜਾਇ ਖੜੋਤੇ[29] ॥੧੦੮॥ ਬਚਨੁ ਹੋਇਆ—ਇਹ ਦੋਵੇ ਨਲ ਨੀਲ ਦੇ ਅਵਤਾਰ ਹੈਸਨਿ। ਏਨਾ ਬੇਨਤੀ ਕੀਤੀ ਸੀ ਜੋ ਅਸਾਨੂੰ ਗਿਆਨ ਪ੍ਰਾਪਤਿ ਹੋਵੇ। ਅਸਾ ਕਹਿਆ ਸੀ ਜੋ ਕਲਿਜੁਗ ਵਿਚ ਤੁਸਾਨੂੰ ਗਿਆਨ ਦੇਵਾਂਗੇ। ਹੁਣਿ ਏਨਾ ਸਬਦ ਨੂੰ ਸਮਝਿਆ ਹੈ। ਏਹੁ ਅਮਰ ਪਦਵੀ ਨੂੰ ਪ੍ਰਾਪਤਿ ਹੋਇ ਹੈਨ। ੧੦੮

## ਸਾਖੀ ਹੋਰ ਚਲੀ (ਭਾਈ ਬਨਵਾਲੀ ਤੇ ਪਰਸਰਾਮ)

ਭਾਈ ਬਨਵਾਲੀ ਤੇ ਪਰਸਰਾਮ ਬਾਲ ਵੈਦ ਹੈਸਨਿ। ਜੋ ਕੋਈ ਸਿਖੁ[30] ਸਾਧ ਰੋਗੀ ਹੋਵੇ ਓਸ ਨੂੰ ਆਪਣੇ ਪਾਸੋ ਔਖਦ ਦੇਵਨਿ ਤੇ ਤੁਰਕੇ ਓਨਾ ਦੇ ਘਰਿ ਭੀ** ਜਾਵਨਿ। ਹੋਰੁ ਸਬਦ ਭੀ ਗਾਵਨਿ। ਤਾ ਇਕ ਦਿਨ ਓਨਾ ਅਰਦਾਸ ਕੀਤੀ: ਸਚੇ ਪਾਤਿਸਾਹਿ; ਕਲਿਆਣਿ ਤਾ ਸਭਸੇ ਦਾ ਸਬਦ ਕਰਦਾ ਹੈ, ਸਾਧ ਸੰਗਤਿ ਦੀ ਇਤਨੀ ਸੋਭਾ ਕਿਉਂ ਲਿਖੀ ਹੈ, ਬਚਨ ਹੋਇਆ: ਔਖਦੁ ਤੁਸਾਡੇ ਘਰਿ ਸਭਣਾ ਰੋਗਾ ਦੇ ਹੈਨਿ, ਪਰੁ ਕੇ ਤੁਸੀਂ ਕੇ ਤੁਸਾਡਾ ਕੋਈ ਸਾਗਿਰਦ ਜੋ ਰੋਗੀ ਦੀ ਨਾਟਕਾ ਦੇਖਦਾ ਹੈ ਤਾਂ ਗਰਮੀ ਸਰਦੀ ਦੀ ਕਫ ਨੂੰ ਪਛਾਣਕੇ ਔਖਦ ਦੇਂਦੇ ਹੋ, ਤੇ** ਨਾਲੇ ਸੰਜਮ ਦਸਦੇ ਹੋ ਤਾ ਉਸ ਦਾ ਰੋਗ ਕਟੀਦਾ ਹੈ। ਅਰੁ ਜੇ ਔਖਦੁ ਭੀ ਕੋਲ ਹੀ ਹੋਵਨਿ[31] ਤੇ ਰੋਗੀ ਭੀ ਹੋਵਨਿ ਤਉ ਭੀ ਵੈਦ ਬਿਨਾ ਰੋਗੁ ਨਹੀਂ ਕਟੀਦਾ। ਤੈਸੇ ਗੁਰਮੁਖ ਜੋ ਹੈਨਿ ਸੋ ਸਿਖਾ ਦਾ ਅਧਿਕਾਰ ਵੇਖ ਕਰਿ ਸਬਦ ਦਾ ਉਪਦੇਸੁ ਕਰਦੇ ਹੈਨਿ। ਓਨਾ ਨੂੰ ਗਿਆਨ ਪ੍ਰਾਪਤਿ ਹੁੰਦਾ ਹੈ ॥੧੦੫॥ ੧੦੭

————

25. ਮੰਜੀਆਂ—ਗ ਪੋਥੀ (287/ਅ)
26. ਸਮੇ—ਗ ਪੋਥੀ (288/ੳ)
27. ਕਹਾਵਨ—ਗ ਪੋਥੀ (288/ੳ)
28. ਜਬ—ਗ ਪੋਥੀ (288/ੳ)
29. ਖਲੋਤੇ—ਗ ਪੋਥੀ (288/ਅ)
30. ਸੰਤ—ਗ ਪੋਥੀ (288/ਅ)
31. ਕੁਟਿਆ ਹੋਵੇ—ਗ ਪੋਥੀ (289/ੳ)

ਪਉੜੀ ਤੀਸਵੀਂ ਚਲੀ ॥੩੦॥

ਲਸ਼ਕਰ ਭਾਈ ਤੀਰਥਾ ਗੁਆਲੀਏਰ ਸੁਇਨੀ ਹਰਿਦਾਸੁ ।
ਭਾਵਾ ਧੀਰੁ ਉਜੈਨ ਵਿਚਿ ਸਾਧ ਸੰਗਤਿ ਗੁਰੂ ਸਬਦਿ ਨਿਵਾਸ।
ਮੇਲ ਵਡਾ ਬੁਰਹਾਨਪੁਰਿ ਸਨਮੁਖ ਸਿਖ ਸਹਜ ਪਰਗਾਸ ।
ਭਗਤ ਭਈਆ ਭਗਵਾਨ ਦਾਸ ਨਾਲਿ ਬੋਦਲਾ ਘਰੇ ਉਦਾਸ ।
ਮਲਕ ਕਟਾਰੂ ਜਾਨੀਐ ਪਿਰਥੀ ਮਲ ਜਰਾਹੀ ਖਾਸ ।
ਭਗਤੂ ਛੁਰਾ ਵਖਾਣੀਐ ਡਲੂ ਰੀਹਾਣੈ ਸਾਬਾਸ ।
ਸੁੰਦਰ ਸੁਆਮੀ ਦਾਸ ਦੁਇ ਵੰਸ ਵਧਾਵਣ ਕਵਲ ਵਿਗਾਸ ।
ਗੁਜਰਾਤੇ ਵਿਚਿ ਜਾਣੀਐ ਭੇਖਾਰੀ ਭਾਬੜਾ ਸੁਲਾਸ ।
ਗੁਰਮੁਖਿ ਭਾਉ ਭਗਤਿ ਰਹਿਰਾਸੁ ।

ਸਾਖੀ ਹੋਰ ਚਲੀ (ਭਾਈ ਤੀਰਥਾ)

ਭਾਈ ਤੀਰਥਾ ਲਸਕਰ ਬਾਦਸਾਹ ਦੇ ਵਿਚ ਰਹਿਤਾ ਸੀ ਤੇ ਗੁਰੂ ਹਰਿਗੋਬਿੰਦ ਜੀ ਦੀ ਸਰਨ ਆਇਆ ਤੇ ਅਰਦਾਸ ਕੀਤੀ: ਅਸੀਂ ਆਪਣੀ ਕਿਰਤਿ ਵਿਚ ਰੁਧੈ ਰਹਦੇ ਹਾਂ, ਅਸਾਡਾ ਕਿਉਂ ਕਰ ਉਧਾਰੁ ਹੋਵੇਗਾ । ਤਾ ਬਚਨੁ ਹੋਇਆ ਤੁਸਾ ਸਾਧਾ ਦੀ ਟਹਿਲ ਕਰਨੀ । ਜੋ ਗਊਆ ਨੂੰ ਘਾਸੁ ਖਵਾਵਦੇ ਹੈਨਿ ਸੋ ਉਨਾ ਦਾ ਦੁਧ ਪੀਵਦੇ ਹੈਨਿ, ਤੈਸੇ ਜੋ ਸਾਧਾਂ ਦੀ ਸੇਵਾ ਕਰਦੇ ਹੈਨਿ ਸੋ ਉਨਾ ਦੀ ਪ੍ਰਸੰਨਤਾ ਕਰਕੇ ਗਿਆਨੁ ਤੇ ਭਗਤਿ ਨੂੰ ਪਛਾਣਕੇ ਸੁਖੀ ਹੁੰਦੇ ਹੈਨਿ । ਤਾਂ ਓਸ ਕਹਿਆ: ਅਸੀਂ ਸਾਧਾ ਨੂੰ ਕਿਉ ਕਰਿ ਪਛਾਣੀਐ । ਤਾ ਬਚਨੁ ਹੋਇਆ: ਇਕ ਰਾਜੇ ਦੀ ਸਰਧਾ ਹੰਸਾ ਦੇ ਦਰਸਨ ਦੀ ਲਾਲਸਾ ਹੋਈ ਸੀ ਤਾਂ ਮੰਤ੍ਰੀਆਂ ਕਹਿਆ: ਜੋ ਹੰਸਾਂ ਨੂੰ ਖੋਜਨ ਜਾਈਐ ਤਾਂ ਰਾਜਿਆਂ ਥੇ ਖੋਜ ਨਹੀਂ ਹੁੰਦੀ । ਆਪਿਣਿਆ ਕਾਰਜਾ ਦਾ ਤਿਆਗ ਨਹੀਂ ਕਰ ਸਕੀਦਾ, ਪਰੁ ਇਕੁ ਉਪਾਉ ਹੈ, ਜੋ ਇਕ ਤਲਾਉ (ਉਜਲ)[32] ਜਲ ਕਰ ਭਰਪੂਰ ਹੋਵੇ, ਉਪਰਿ ਉਨਾ ਦੇ ਸਭ ਪੰਛੀਆ ਦੀ ਚੋਗ ਡਾਲੀਐ ਤੇ ਰਾਖੇ ਉਪਰ ਬੈਠਨਿ ਜੋ ਕੋਈ ਬਿਲੀ ਆਵਣੀ ਨਾ ਪਾਵੈ । ਤਾ ਓਸ ਰਾਜੇ ਨੇ ਐਸੇ ਹੀ ਕੀਆ । ਸਭ ਪੰਖੀ ਆਵਨ ਤੇ ਚੁਗ ਚੁਗ ਜਾਵਨਿ ਤੇ ਅਪਣੇ ਦੇਸਾਂ ਵਿਚ ਸੋਭਾ ਜਾਇ ਕਰਨਿ । ਇਕਨਾ ਪੰਛੀਆ ਨੇ ਮਾਨਸਰ[33] ਜਾਇ ਸੋਭਾ ਕੀਤੀ ਤਾ ਹੰਸਾ ਨੇ ਕਹਿਆ: ਅਸੀਂ ਓਸ ਰਾਜੇ ਦੇ ਦੇਸ ਜਾਇਕੇ ਉਸਦੀ ਸਰਧਾ ਵਧਾਈਐ ਜੋ ਸਦਾ ਪੰਛੀਆਂ ਦੀ ਸੇਵਾ ਕਰਦਾ ਰਹੇ । ਤਾ ਇਕ ਜੋੜੀ ਹੰਸਾਂ ਦੀ ਉਡਕੇ ਓਨਾ ਪੰਛੀਆ ਨੂੰ ਸਾਫ ਲੈਕੇ ਉਸੇ ਤਲਾਉ

———

32. ਉਜਲ—ਗ ਪੋਥੀ (291/ੳ)
33. ਮਾਨਸਰੋਵਰ—ਗ ਪੋਥੀ (291/ਅ)

ਤੇ ਆਇ ਬੈਠੇ, ਹੋਰ ਚੋਗ ਚੁਗਨ ਨਹੀਂ, ਤਾ ਰਾਖਿਆ ਨੇ ਆਨ ਰਾਜੇ ਨੂੰ ਜਾਇ ਕਹਿਆ: ਜੋ ਹੰਸਾਂ ਦੀ ਜੋੜੀ ਆਈ ਹੈ, ਮਹਾ ਊਜਲ ਹੈਨਿ ਤੇ ਹੋਰੁ ਚੋਗ ਨਹੀਂ ਚੁਗਦੇ । ਤਾ ਰਾਜਾ ਦੁਧ ਅਰੁ ਮੋਤੀ ਸਾਥ ਲਿਆਇਆ: ਓਨਾ ਦੇ ਅਗੇ ਵਿਛਾਏ[34] ਤੇ ਜਲ ਤੇ ਦੁਧ ਨਿਆਰਾ ਕਰਕੇ ਖਾਧਾ ਤੇ ਅਮੋਲਕ ਮੋਤੀ ਉਗਲਕੇ ਕਢੇ ਤੇ ਉਡ ਗਏ, ਜਬ ਓਹੁ ਮੋਤੀ ਜੌਹਰੀ[35] ਨੂੰ ਦਿਖਾਏ ਤਾ ਇਕੁ ਇਕੁ ਅਮੋਲਿਕ ਮੋਤੀ ਉਸ ਦੇ ਸਾਰੇ ਰਾਜ ਦੇ ਸਮਾਨ[36] ਹੈ । ਤਾ ਰਾਜਾ ਬਹੁਤ ਪ੍ਰਸੰਨੁ ਹੋਇਆ । ਤੈਸੇ ਤੂ ਸਭਣਾ ਸਿਖਾ ਦੀ ਟਹਿਲ ਸੇਵਾ ਕਰਦਾ ਰਹੁ । ਕੋਈ ਗੁਰਮੁਖ ਅਮੋਲਕ ਵਚਨਜੋ ਹੈਨਿ ਤੈਨੂੰ ਸੁਣਾਇਕੇ ਉਧਾਰ ਕਰਿ ਜਾਵੇਗਾ ।।੧੦੬।। 108

ਸਾਖੀ ਹੋਰ ਚਲੀ (ਭਾਈ ਹਰਿਦਾਸ ਸੁਇਨੀ)

ਭਾਈ ਹਰਿਦਾਸੁ ਸੁਇਨੀ ਗੁਆਲੈਰ[37] ਵਿਚ ਰਹਿੰਦਾ ਸੀ । ਤੇ ਸਭ ਸਿਖਾ ਸਾਧਾ ਦੀ ਸੇਵਾ ਮਨ ਸਚ ਕ੍ਰਮ ਕਰਕੇ ਕਰਦਾ ਸੀ । ਤੇ ਸਾਹਿਬ ਦੇ ਦਰਸਨ ਨੂੰ ਚਾਹਿੰਦਾ ਸੀ । ਤਾ ਸਾਹਿਬ ਛਿਵੀ ਪਾਤਸਾਹੀ ਨੂ ਚੰਦੂ ਸਾਹੀ ਮਹਾ ਭਿਰਸਟੁ ਹੈਸੀ । ਓਸ ਨੇ ਬਾਦਸਾਹ ਦੇ ਅਗੇ ਚੁਗਲੀ ਖਾਧੀ,[38] ਜੋ ਜੀ ਗੁਰੂ ਅਰਜਨ ਦੇ ਬੇਟੇ ਗੁਰੂ ਹਰਿਗੋਬਿੰਦ ਜੀ ਆਪ ਨੂ ਸਦਾ ਪਾਤਸਾਹ ਕਹਾਵਦੇ ਹੈਨਿ । ਅਗੇ ਪੰਜਵੀਂ ਪਾਤਸਾਹੀ ਪਾਸ ਉਸ ਨੇ ਬੇਟੀ ਦੀ ਸਗਾਈ ਕਿਵੇਂ ਪਾਤਸਾਹ ਵਾਸਤੇ ਭੇਜੀ ਸੀ ਤੇ ਸਾਹਿਬ ਮੰਨਿਆ ਨਹੀਂ ਸੀ । ਓਸ ਨੇ ਬਾਦਿਸਾਹਿ ਦੇ ਅਗੇ ਚੁਗਲੀ ਕਰਕੇ ਸਾਹਿਬ ਨੂ ਬੁਲਾਇਆ ਹੈਸੀ ਤਾ ਸਾਹਿਬ ਪੰਜਵੀ ਪਾਤਸਾਹੀ ਸਰੀਰੁ ਤਿਆਗਿਆ ਸੀ ।[39] ਤਾਂ ਚੰਦੂ ਸਾਹੀ ਨੇ ਬਾਦਸਾਹ ਦੇ ਚੁਗਲੀ ਖਾਧੀ ਆਖਣਿ ਲਗਾ ਜਾਂ ਪਨਾਹਿ ਹਿੰਦੂਆ ਦੇ ਗੁਰੂ ਹੈਨਿ ਅਤੇ ਸਚੇ ਪਾਤਸਾਹ ਕਹਾਵਦੇ ਹੈਨਿ ਅਤੇ[39] ਪਾਤਸਾਹੀ ਦਾ ਦਾਵਾ ਹੈਨਿ, ਤਾ ਬਾਦਸਾਹ ਦੇ ਆਦਮੀ ਬੁਲਾਵਨਿ ਆਏ । ਤਾ ਸਿਖਾ ਕਹਿਆ: ਗਰੀਬ ਨਿਵਾਜ । ਜਮ ਮਲੇਛ ਬੁਰੇ ਹੈਨਿ । ਤਾ ਬਚਨੁ ਹੋਇਆ: ਅਜੂ ਅਸੀ ਗੁਰੂ ਹੋਇਕੇ ਓਸਨੂ ਦਰਸਨੁ ਦੇਵਾਂਗੇ ਅਤੇ ਚੰਦੂ ਨੂ ਆਪਣੀ ਕਰਣੀ ਦਾ ਫਲੁ ਓਸਨੂ ਦੇਵਾਂਗੇ । ਤਾ ਸਾਹਿਬ ਛਿਵੀ ਪਾਤਿਸਾਹੀ ਜਾਇ ਬਾਦਸਹਿ ਨੂ ਮਿਲੇ । ਤਾ ਬਾਦਿਸਾਹ ਏਨਾ ਦਾ ਦਰਸਨੁ ਕਰਿਕੇ ਬਹੁਤ ਪ੍ਰਸੰਨ ਹੋਇਆ, ਕਹਿਣ ਲਗਾ ਏਨਾ ਦਾ ਡੇਰਾ ਬਾਗ ਵਿਚ ਦੇਹੋ । ਤਾਂ ਚੰਦੂ ਦੇ ਮਨਿ ਚਿੰਤਾ ਆਈ । ਬਾਦਸਾਹ ਦੇ ਜੋਤਕੀਆ ਨੂ ਸਿਖਾਇਆ,ਓਨਾ ਬਾਦਸਾਹ ਨੂ ਕਹਿਆ:

————

34. ਰਖੇ—ਗ ਪੋਥੀ (292/ੳ)
35. ਜਵਾਹਰੀ—ਗ ਪੋਥੀ (292/ੳ)
36. ਧੰਨਿ ਸਮਾਨ–ਖ ਪੋਥੀ (219/ੳ)
37. ਗੁਲੀਯੋਰ–ਗ ਪੋਥੀ (29 /ਅ)
38. ਕੀਤੀ—ਗ ਪੋਥੀ (292/ੳ)
39. 'ਓਸੇ ਬਾਦਸਾਹ ਨੂ ਕਹਿਆ ਜੁ ਗੁਰੂ ਹਰ ਗੋਬਿੰਦ—ਗ ਪੋਥੀ (293/ਅ)

ਤੁਸਾਡੀ ਸਾਇਤ ਬੁਰੀ ਹੈ; ਜੇ ਗੁਰੂ ਹਰਿਗੋਬਿੰਦ ਜੀ ਗੁਆਲਿਅਰ ਵਿਚ ਜਾਇ ਤਪਸਿਆ ਕਰੇ ਤਬ ਤੁਸਾਨੂ ਸੁਖ ਹੋਵੇਂ । ਤਾ ਬਾਦਸਾਹ ਬਾਗਿ ਵਿਚ ਜਾਇਕੇ ਅਰਜ ਕੀਤੀ ਜੋ ਤੁਸੀ ਚਾਲੀਸ ਦਿਨ ਗੁਆਲੇਰ[40] ਵਿਚ ਬੈਠਕੇ ਤਪਸਿਆ ਕਰੋ । **ਫੇਰਿ ਅਸੀ ਤਰਤ ਤੁਸਾਨੂ ਸਦ ਲੇਵਾਂਗੇ ।** ਤਾ ਸਾਹਿਬ ਗੁਆਲੇਰ ਗਏ, ਤਾਂ ਭਾਈ ਹਰਿਦਾਸੁ ਸੁਣਿਨੀ ਆਣਿ ਦਰਸਨੁ ਕੀਤਾ । ਬਚਨੁ ਹੋਇਆ । ਭਾਈ ਸਿਖੋ ਤੁਸਾਡੀ ਪ੍ਰੀਤ ਕਰ ਅਸੀ ਏਥੇ ਆਏ ਹਾਂ । ਤਾਂ ਚੰਦੂ ਗੁਆਲੇਰ ਦੇ ਰਾਖਿਆਂ ਨੂ ਕਹਿ ਭੇਜਿਆ ਤੁਸਾਨੂ ਮੈਂ ਵਡਾ ਧਨੁ ਦੇਵਾਗਾ, ਗੁਰੂ ਨੂ ਔਖੀ ਜਾਗਾ ਰਖੋ, ਤੇ ਬਾਦਸਾਹ ਲਿਖਿਆ ਏਨਾ ਨੂ ਸੁਖੀ ਰਖਣਾ ਤਾਂ ਸਾਹਿਬ ਵਿਚ ਹੀ ਗੁਆਲੇਰ ਦੇ ਸਿਕਾਰ ਖੇਲਿਨਿ । ਤੇ ਭਾਈ ਹਰਦਾਸ ਪੰਜੀਸ ਮਣ ਰੋਜ ਆਟਾ ਤੇ ਪੰਜ ਮਣਿ ਘੀਤੇ, ਤੇ ਪੰਜ ਮਣਿ ਖੰਡੁ ਹੋਰੁ ਨਾਨਾ ਪ੍ਰਕਾਰ ਦੇ ਪ੍ਰਸਾਦਿ ਹੋਵਨ ਸੋ ਭੇਜੇ । ਜਿਤਨੇ ਬੰਦਿ ਵਿਚਿ ਹੈਮਨ ਸਭ ਪ੍ਰਸੰਨੁ ਹੋਏ । ਜਬ ਚਾਲੀਸ ਦਿਨ ਬੀਤੇ ਤਾ ਭਾਈ ਜੇਠੇ ਰਾਤ ਨੂ ਸੇਰ ਦਾ ਰੂਪ ਕਰਿਕੈ ਬਾਦਸਾਹ ਨੂ ਭੈਮਾਨੁ ਕੀਤਾ । ਬਾਦਸਾਹ ਜੋਤਸੀਆ ਨੂ ਪੁਛਿਆ ਜੋ ਮੈਂ ਰਾਤ ਨੂ[41] ਭੈ ਖਾਇਆ ਹੈ ।[41] ਤਾਂ ਭਾਈ ਜੇਠੇ ਆਇਕੇ ਕਹਿਆ ਹੈ : ਜੋ ਗੁਰੂ ਹਰਿ ਗੋਬਿੰਦ ਜੀ ਨੂ ਬੁਲਾਵਹੁਗੇ ਤਾਂ ਭੈ ਤੁਸਾਡਾ ਦੂਰ ਹੋਵੇਗਾ । ਜਬ ਬਾਦਸਾਹ ਫੇਰ ਸਾਹਿਬ ਨੂੰ ਬੁਲਾਇਆ ਤਾਂ ਬਚਨ ਹੋਇਆ । ਜੇ ਸਭ ਦੀ ਬੰਦ ਖਲਾਸ ਕਰੋ ਤਾਂ ਅਸੀਂ ਆਵਦੇ ਹਾ, ਤਾਂ ਬਾਦਸਾਹ ਸਭ ਦੀ ਬੰਦੁ ਖਲਾਸ ਕੀਤੀ, ਤੇ ਭਾਈ ਹਰਿਦਾਸ ਨੂ ਭੀ ਨਾਲ ਲਿਆਏ, ਤਾ ਬਾਦਸਾਹ ਨੂ ਸਾਹਿਬ ਇਕੁ ਅਮੋਲਕ ਮੋਤੀ ਭੇਟ ਰਖਿਆ, ਬਾਦਸਾਹੁ ਘਰਿ ਲੈ ਗਇਆ, ਤਾ ਬੇਗਮ ਕਹਿਆ : ਇਸ ਦੇ ਨਾਲ ਦਾ ਦੂਜਾ ਮੋਤੀ ਹੋਵੈ । ਤਾ ਮੈ ਨਥ ਵਿਚ ਪਾਵਾ ਤਾ ਸਾਹਿਬ ਬਚਨੁ ਕੀਤਾ : ਗੁਰੂ ਅਰਜਨ ਜੀ ਦੇ ਗਲਿ ਅਠੋਤਰੀ ਮਾਲਾ ਹੈ ਸੀ ਐਸੇ ਹੀ ਮੋਤੀਆਂ ਦੀ ਹੈਸੀ, ਚੰਦੂ ਦੇ ਘਰਿ ਸਾਹਿਬ ਸਰੀਰੁ ਛੋਡਿਆ ਹੈ ਉਸ ਥੀ ਪੁਛੋਂ ਤਾ ਬਾਦਸਾਹ ਨੇ ਪੁਛਿਆ : ਤਾ ਓਹੁ ਮੁਕਰਿਆ ਏਥੇ ਮੋਤੀ ਕੋਈ ਨਾਹੀ ਤਾ ਸਾਹਿਬ ਕਹਿਆ : ਇਹ ਦੀ ਬਾਹ ਅਸਾਡੇ ਹਵਾਲੇ ਕਰੋ, ਏਹੁ ਅਸਾਡਾ ਖੂਨੀ ਹੈ, ਅਸੀ ਇਸ ਥੀ ਮੋਤੀ ਲੈ ਦੇਵਾਂਗੇ । ਘਰਿ ਵਿਚ ਚੰਦੂ ਨੂੰ ਲਿਆਏ ਤੇ ਜੁਤੀਆ ਨਾਲਿ ਓਸ ਨੂ ਮਾਰਿਕੈ ਨਿਕਾਲ ਦਿਤਾ ਜੀਉ ਓਸਦਾ, ਤੇ ਬੰਦ ਬੰਦੁ ਕਰਿਕੇ ਗੰਦੀ ਖਾਈ ਵਿਚ ਪਾਇ ਦਿਤਾ, ਤੇ ਅਮੋਲਕ ਮੋਤੀ ਬਾਦਸਾਹ ਨੂ ਬਹੁਤੇ[42] ਦਿਤੇ । ਰਾਤ ਨੂ ਸੇਰੁ ਲਸਕਰ ਚੀਰਕੇ ਬਾਦਸਾਹ ਦੇ ਤੰਬੂ ਨੂ ਆਇਆ, ਸਾਹਿਬ ਨੇ ਤੀਰ ਮਾਰ ਕੇ ਉਸਨੂ ਮਾਰਿਆ । ਬਾਦਸਾਹ ਦੇਖਕੇ ਪ੍ਰਸੰਨ ਹੋਇਆ, ਕਹਿਆ : ਕਛੁ ਮੰਗੋ । ਏਨਾ ਕਹਿਆ : ਅਸਾਨੂ ਰੁਖਸਦਿ ਕੀਚੇ ।[43] ਵਿਦਾ ਹੋਕੇ ਤੇ ਹਰਿਦਾਸ ਨੂ ਭੀ ਵਿਦਾ

---

40. ਗੁਲੀਏਰ—ਗ ਪੋਥੀ (294)
41. ਭੈਮਾਨ ਹੋਇਆ ਹਾਂ—ਗ ਪੋਥੀ (295/ੳ)
42. ਪਹੁਰਾਇ—ਗ ਪੋਥੀ(297/ੳ)
43. ਕੀਜੈ—ਗ ਪੋਥੀ (297/ਅ)

ਕੀਤਾ, ਬਚਨੁ ਹੋਇਆ; ਸਦਾ ਸਿਖਾ ਦੀ ਟਹਿਲ ਕਰਨੀ।। ੧੦੭ ।।[44] (ਹੋਰ ਸੂਬਤ ਕੋਂ ਗੁਰੂ ਚਿਤਿ ਆਵੇ)[44] ।੭

ਸਾਖੀ ਹੋਰ ਚਲੀ (ਭਾਈ ਧੀਰੋ ਉਜੈਨੀ)

ਭਾਈ ਧੀਰੋ ਉਜੈਨ ਵਿਚ ਰਹਿਦਾ ਸੀ।[45] ਸੋ ਸਾਰਾ ਦਿਨੁ ਜਿਥੇ ਮਹਾਰਾਜ ਦੀ ਕਥਾ ਹੋਵੇ ਸੋ ਸੁਣੇ ਤੇ ਰਾਤਿ ਨੂ ਪ੍ਰਸਾਦ ਖਾਇਕੇ ਪਹਰਿ ਰਾਤ ਜਾਂਦੇ ਲਗਿ ਆਪ ਕੀਰਤਨੁ ਕਰੇ[45] ਤੇ ਪਹਿਰ ਰਾਤ ਦੇ ਰਹੇ ਉਠਿਕੇ ਇਸਨਾਨੁ ਕਰਿਕੇ ਗੁਰੂ ਕੀ ਬਾਣੀ ਪੜੇ ਤੇ ਛਿਵੀਂ ਮਹੀਨੇ ਗੁਰੂ ਜੀ ਕੇ ਦਰਸਨ ਨੂ ਆਵੇ। ਇਕ ਦਿਨ ਓਸ ਗੁਰੂ ਸਾਹਿਬ ਹਰਿਗੋਬਿੰਦ ਜੀ ਥੀ ਪੁਛਿਆ : ਸਚੇ ਪਾਤਿਸਾਹਿ ਜੀ, ਸਾਧ ਕਿਨਾ ਲਛਣਾ ਕਰਿ ਜਾਣੀਦੇ ਹੈਨ। ਬਚਨ ਹੋਇਆ : ਸਲੋਕੁ-ਮੰਤੰ ਰਾਮ ਰਾਮ ਨਾਮੰ ਧਾਨੰ ਸਰਬਤ੍ਰ ਪੂਰਨਹ ਗਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵਰਣਹ ।। ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ।। ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਤਿਹ ।। ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ।। ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਰਿਗਿ ਸਗਲ ਰੇਣਕਹ ।। ਖਟ ਲਖਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ।। ੧੦੪ ।।

ਤਿਸ ਦਾ ਵੀਚਾਰ –

[46]ਏਨਾ ਛਿਆ ਲਖਣਾ ਦੁਆਰੇ ਸਾਧ ਸਿਖ ਜਾਣੀਦੇ ਹੈਨਿ। ਮੰਤ੍ਰ ਓਨਾ ਦਾ ਰਾਮ ਨਾਮੁ ਹੈ, ਤੇ ਧਿਆਨੁ ਦੁਆਰਾ ਬ੍ਰਹਮ ਚੀਟੀ ਪ੍ਰਜੰਤ ਇਕ ਚੇਤਨ ਸਤਿਆ ਜਾਣਦੇ ਹੈਨਿ, ਤੇ ਦੁਖ ਤੇ ਸੁਖ ਤੇ ਗਿਆਨੁ ਓਨਾ ਨੂ ਸਮਭਾਸਤਾ ਹੈ, ਹਰਖ ਸੋਗ ਨਹੀਂ ਕਰਤੇ। ਸਭ ਵਾਹਿਗੁਰੂ ਕੇ ਭੇਜੇ ਜਾਣਦੇ ਹੈਨਿ। ਤੇ ਨਿਰਵੈਰ ਸਰਬ ਜੀਆ ਨਾਲ ਵਰਤਦੇ ਹੈਨਿ। ਤੇ ਉਪਦੇਸੁ ਸਮ ਮਿਤੁ ਨੂ ਭੀ ਤੇ ਸਤ੍ਰ ਨੂ ਭੀ ਰਾਮ ਨਾਮ ਦਾ ਕਰਦੇ ਹੈਨਿ। ਓਨਾ ਦੇ ਮਨ ਵਿਚ ਭਗਵੰਤ ਦੀ ਭਾਵਨਾ ਹੈ ਕਿ ਕਿਵੇ ਸਭਸ ਨੂ ਭਗਤਿ ਪ੍ਰਾਪਤਿ ਹੋਵੇ। ਤੇ ਭੋਜਨੁ ਕਥਾ ਕੀਰਤਨੁ ਦਾ ਕਰਦੇ ਹੈਨਿ। ਤੇ ਮਾਇਆ ਦੇ ਕਾਰਜ ਵਿਚ ਅਲਾਪ ਵਰਤਦੇ ਹੈਨਿ, ਤੇ ਮਾਇਆ ਨੂ ਅਨਿਤ ਜਾਣਦੇ ਹੈਨ ਤੇ ਦਇਆਲੂ ਸਭਣਾਂ ਜੀਆ ਤੇ ਹੈਨਿ। ਪੰਚ ਦੋਖਾਂ ਥੀਂ ਕਾਮ ਕ੍ਰੋਧ ਦਾ ਤਿਆਗ ਕਰਤੇ ਹੈਨਿ, ਤੇ ਪਰਾਈ ਨਿੰਦਾ ਕੰਨਾ ਕਰਿ ਸੁਣਦੇ ਭੀ ਨਹੀਂ। ਤੇ ਨਿੰਦਾ ਕਰਦੇ ਭੀ ਨਹੀਂ। ਏਨਾ ਖਟ ਲਖਣਾ ਦੇ ਦੁਆਦਸੁ ਗੁਣ ਹੈਨਿ। ਏਨਾ ਕਰ ਜੋ ਪੂਰਨ ਹੈਨਿ। ਸੋਈ ਸਾਧ ਹੈਨਿ। ਜੇ ਤਾ ਇਸ ਦੇ ਵਿਚ ਏਹੁ ਗੁਣਿ ਹੈਨ ਤਾਂ ਵਸੇਖ ਹੈਨ ਜੇ ਨਹੀ ਤਾ ਓਨਾ ਦਾ ਸੰਗ ਕਰੇ, ਤਾ ਸਿਖੀ ਨੂ ਪ੍ਰਾਪਤਿ ਹੁੰਦਾ ਹੈ ਤੇ ਏਹੁ ਗੁਣ ਭੀ ਆਂਵਦੇ ਹੈਨਿ।[46] ।। ੧੦੮ ।।੧੦

---

44. ਗ ਪੋਥੀ—(297/ਅ)
45. ਸਦਾ ਕੀਰਤਨ ਸੁਣੇ ਅਰੁ ਆਪ ਭੀ ਕਰੇ – ਗ ਪੋਥੀ (297/ਅ)
46. ਗ ਪੋਥੀ (298/ਅ ਤੋਂ 300/ੳ) ਸਾਖੀ ਦੇ ਪਾਠਾਂਤਰ ਲਈ ਵੇਖੋ ਅੰਤਕਾ ਨੰ: 2

## ਸਾਖੀ ਹੋਰ ਚਲੀ (ਭਾਈ ਭਗਵਾਨ ਦਾਸ, ਕਟਾਰੂ ਆਦਿ)

ਬੁਰਹਾਨ ਪੁਰ ਵਿਚ ਭਗਤਿ ਭਾਈ ਭਗਵਾਨ ਦਾਸ ਭਾਈ ਬੋਦਲਾ ਮਲਕ ਕਟਾਰੂ ਪਿਰਥੀਮਲ ਜਰਾਂਦੀ ਹੋਰੁ ਭੀ ਬਹੁਤ ਸਿਖ ਹੈਸਨਿ। ਤੇ ਭਾਈ ਡਲੂ ਰਿਹਾਣੁ ਭਾਈ ਸੁੰਦਰ ਭਾਈ ਸ੍ਵਾਮੀ ਦਾਸ ਵਧਾਵਣੁ, ਸਭੇ ਗੁਰੂ ਹਰਿਗੋਬਿੰਦ ਜੀ ਦੀ ਸਰਣਿ ਆਏ : (ਜੀ ਸਚੇ ਪਾਤਸਾਹ)[47] ਅਸਾਡਾ ਉਧਾਰੁ ਕਰੋ। ਬਚਨ ਹੋਇਆ : ਤੁਸਾ ਆਪਣੇ ਸਹਿਰਿ ਵਿਚ ਧਰਮਸਾਲਾ ਬਣਾਵਣੀ, ਤੇ ਅੰਮ੍ਰਿਤ ਵੇਲੇ ਗੁਰੂ ਕੀ ਬਾਣੀ ਕੀ ਚਰਚਾ ਕਰਣੀ, ਤੇ ਆਰਤੀ ਚਰਣ ਕਵਲ ਪੜਿਕੇ ਭੋਗ ਪਾਵਣਾ। ਰਹਿਰਾਸ ਦੇ ਸਮੇਂ ਇਕਠੇ ਹੋਕੇ ਰਹਿਰਾਸ ਪੜਨੀ, ਤੇ ਪ੍ਰਸਾਦ ਛਕਕੇ ਪਹਰਿ ਰਾਤ ਜਾਂਦੀ ਤੀਕਰੁ ਕੀਰਤਨੁ ਸੋਹਿਲਾ ਪੜਕੇ ਰਾਤੀ ਸਉਣਾ, ਤੇ ਪਿਛਲੀ ਰਾਤ ਇਸਨਾਨੁ ਕਰਕੇ ਕੰਠ ਦੀ ਬਾਣੀ ਪੜਨੀ। ਜੋ ਸਿਖੁ ਪ੍ਰਸਾਦ ਦਾ ਅਰਥੀ ਹੋਵੇ ਤਿਸਨੂ ਪ੍ਰਸਾਦ ਛਕਾਵਣਾ, ਜੋ ਬਸਤ੍ਰ ਦਾ ਅਰਥੀ ਹੋਵੇ ਤਿਸ ਨੂ ਬਸਤ੍ਰ ਦੇਵਣਾ। ਹੋਰ[48] ਸੰਗਰਾਂਦ ਅਮਸਿਆ ਗੁਰਪੁਰਖਾਂ ਉਤੇ **ਦੀਪਮਾਲਾ ਵਿਸਾਖੀ** ਉਪਰ ਜਿਸਦੀ ਸਰਧਾ ਹੋਵੇ ਰੁਪਈਆ ਮੁਹਰ ਪੈਸਾ ਇਕਠਾ ਕਰਿਕੇ ਕੜਾਹੁ ਕਰਨਾ, ਜੋੜੁ ਕਰਨਾ, ਤੇ ਮਨ ਨੀਵਾਂ ਰਖਣਾ, ਹਉਮੈ ਨਹੀ ਕਰਨੀ। ਕਿਸੇ ਦੇ ਘਰਿ ਵਿਚ ਕੂਪੁ ਹੈਸੀ, ਤਿਸ ਵਿਚ ਬਿਲੀ ਪਈ ਸੀ, ਓਸ ਨੇ ਪੰਡਤ ਥੀ ਪੁਛਿਆ : ਜੋ ਕੂਪ ਕਿਉਕਰ ਪਵਿਤ੍ਰ ਹੋਵੇ। ਤਾ ਓਸ ਨੇ ਕਹਿਆ : ਪ੍ਰਿਥਮੇ ਬਿਲੀ ਬਾਹਰਿ ਕਢਣੀ, ਫੇਰ ਹਜਾਰੁ ਡੋਲੁ ਜਲ ਦਾ ਕਢਣਾ ਕੂਪ ਪਵਿਤ੍ਰ ਹੋਵੇਗਾ। ਤਾਂ** ਉਸਨੂ ਬਿਲੀ ਕਢਣੀ ਭੁਲ ਗਈ ਤੇ ਹਜਾਰੁ ਡੋਲੁ ਕਢਿਆ। ਫੇਰ ਪੰਡਤ ਦੇ ਆਇਆ ਤੇ ਕਿਹਾ : ਕਹਿਣ ਲਗਾ ਪੰਡਤਿ ਜੀ ਹਜਾਰ ਡੋਲ ਕਢਿਆ ਕੂਪ ਪਵਿਤ੍ਰ ਨਹੀ ਹੋਇਆ। ਪੰਡਤ ਕਹਿਆ ਲਖਿ ਡੋਲੁ ਕਢੋ। ਤਾਂ ਉਸ ਲਖੁ ਡੋਲੁ ਕਢਿਆ ਤਾਂ ਉਸ ਕਹਿਆ : ਹੁਣਿ ਭੀ ਕੂਪ ਪਵਿਤ੍ਰ ਨਹੀ ਹੋਇਆ ਕਿਉ ਜੋ ਬਿਲੀ ਵਿਚ ਪਈ ਦ੍ਰਿਸਟਿ ਆਵਦੀ ਹੈ। ਤਾ ਪੰਡਤ ਕਹਿਆ ਜੋ ਲਗਿ ਬਿਲੀ ਨਾ ਕਢੋਗੇ ਤਉ ਲਗ ਪਵਿਤ੍ਰ ਨਹੀ ਹੁੰਦਾ। ਤੈਸੇ ਜਉ ਲਗ ਹਉਮੈ ਨਾ ਨਿਵਿਰਤ ਹੋਵੇ ਤਉ ਲਗ ਕੋਈ ਕਰਮੁ ਫਲ ਨਹੀਂ ਦੇਤਾ। ਤੁਸਾਂ ਹਉਮੈ ਨਿਵਰਤ ਕਰਨੀ। ਤੁਸਾਡਾ ਕਲਿਆਣੁ ਹੋਵੇਗਾ॥ ੧੦੯॥ ॥।

## ਸਾਖੀ ਹੋਰ ਚਲੀ (ਭਾਈ ਭਿਖ਼ਾਰੀ ਭਾਬੜਾ)

ਭਾਈ ਭੇਖਾਰੀ ਭਾਬੜਾ ਗੁਜਰਾਤ ਵਿਚ ਰਹਿੰਦਾ ਸੀ, ਜਿਥੇ ਜਿਥੇ ਮਹਾਰਾਜ ਦੇ ਭਗਤਿ ਹੋਵਨਿ ਸਿਖ ਸਾਧ ਜਿਨਾ ਦਾ ਪਰਮੇਸੁਰ ਦਾ ਆਸਰਾ ਹੈ, ਉਨ੍ਹਾਂ ਦੀ ਪਾਲਨਾ ਪੋਖਨਾ ਕਰਨੀ ਤੇ[49] (ਗ੍ਰੰਥ ਜੀ ਦੀ ਬਾਣੀ ਦੀ) ਗਿਆਨ ਚਰਚਾ ਕਰੇ ਤੇ ਗਰੰਥ ਜੀ ਦੀ

———

47. ਜੀ ਸਚੇ ਪਾਤਸਾਹ—ਗ ਪੋਥੀ (300/ੳ)
48. ਪੂਰਬੀ—ਗ ਪੋਥੀ (300/ੳ) ਇਹ ਪਾਠ 'ਹੋਰ' ਸ਼ਬਦ ਤੋਂ ਬਾਦ ਹੈ।
49. ਗ ਪੋਥੀ (302/ੳ)

ਬਾਣੀ ਪੜੇ । ਇਕਸੁ ਦਿਨ ਇਕ ਸਿਖ ਛੇਵੀਂ ਪਾਤਿਸਾਹੀ ਥੀ ਪ੍ਰਸਨ ਕੀਤਾ: ਸਚੇ ਪਾਤਿਸਾਹ ਕਿਸੇ ਗੁਰਮੁਖਿ ਸਿਖ ਦਾ ਦੀਦਾਰ ਕਰਾਵਹੁ । ਬਚਨੁ ਹੋਇਆ: ਤੁਸੀਂ ਗੁਜਰਾਤ ਜਾਵਹੁ । ਤਾ ਉਹ ਸਿਖ ਭਾਈ ਭੇਖਾਰੀ ਪਾਸ ਆਇਆ । ਅਗੋ ਭਾਈ ਭਿਖਾਰੀ ਓਸ ਨੂੰ ਘਰ ਲੈ ਗਇਆ, ਤੇ ਵਡੀ ਸੇਵਾ ਕੀਤੀ । ਦੇਖੇ ਤਾ ਓਸ ਦੇ ਪੁਤ੍ਰ ਦਾ ਵੀਵਾਹੁ ਹੈ । ਭੂਖਨ ਬਣਦੇ ਹੈਨਿ ਤੇ[50] ਬਸਤ੍ਰ ਸੀਵਾਈਦੇ ਹੈਨਿ । ਹੋਰ ਨਾਨਾ ਪਰਕਾਰਾ ਦੇ ਰੰਗ ਰਾਗ[51] ਹੁੰਦੇ ਹੈਨਿ । ਇਕ ਕੋਠੜੀ ਵਿਚ ਚੰਦਨ ਦੀਆਂ ਕਾਠੀਆਂ ਦਾ ਬਿਬਾਣ ਮ੍ਰਿਤਕ ਦਾ ਬਣਿਆ ਪਿਆ ਹੈ । ਤਾ ਓਸ ਸਿਖ ਪੁਛਿਆ: ਏਹੁ ਮ੍ਰਿਤਕ ਦਾ ਸਮਿਆਨੁ ਕਿਤੁੋਂ ਬਣਾਇਆ ਹੈ, ਬਚਨ ਹੋਇਆ: ਭਲਕੇ ਤੁਸਾਨੂੰ ਕਹਾਗੇ । ਜਦ ਰਾਤ ਨੂੰ ਉਸ ਦੇ ਪੁਤ੍ਰ ਦਾ ਬਿਬਾਹੁ ਹੋਇਆ, ਬਹੁਤ ਦਾਨ ਪੁੰਨ ਕੀਤੇ ਤੇ ਬਹੂ ਨੂੰ ਘਰਿ ਲੈ ਆਇਆ ਤਾ ਸੂਲ ਨਾਲ ਉਸਦਾ ਪੁਤ੍ਰ ਮਿਰਤ ਹੋਇ ਗਇਆ ਤਾ ਓਹੋ ਗਾਣ ਗਾਵਨਿ ਵਾਲੇ ਮਾਰੂ ਗਾਵਨ ਲਗੇ । ਤੇ ਚੰਦਨ ਦੀਆਂ ਕਾਠੀਆਂ ਤੇ ਉਹੀ ਵਿਵਾਨ ਓਸ ਨੂੰ ਪਾਇ ਕੇ ਚਿਖਾ ਬਣਾਇਕੇ ਸਿਸਕਾਰੁ ਕੀਤਾ, ਤੇ ਪ੍ਰਸੰਨ ਹੀ ਰਹਿਆ । ਤਾ ਓਸ ਸਿਖ[52] ਪੁਛਿਆ ਜੇ ਤੁਸੀਂ ਜਾਣਦੇ ਸਹੁ ਜੋ ਅਸਾਡੇ ਪੁਤ੍ਰ ਸਹੀ ਸਤਿ ਕਰਨਾ ਹੈ ਤਾ ਤੁਸਾਂ ਇਸਦਾ ਵਿਵਾਹੁ ਕਿਉਂ ਕੀਤਾ । ਤਾਂ ਉਸ[53] ਕਹਿਆ: ਜੁ ਮੇਰਾ ਪੁਤ੍ਰ ਪਿਛਲੇ ਜਨਮ ਰਿਖੁ ਹੈਸੀ, ਤੇ ਇਕ ਦਿਨ ਏਹ ਜੋ ਮੇਰੀ ਬਹੂ[54] ਹੈ ਸੋ ਵੇਸਵਾ ਹੈਸੀ, ਇਸ ਨੇ ਪ੍ਰਸਾਦੁ ਆਨਕੇ ਰਿਖਦੇ ਅਗੇ ਰਖਿਆ ਤਾਂ ਰਿਖ ਦਾ ਧਿਆਨ ਵੇਸਵਾ ਵਲਿ ਆਇਆ, ਤੇ ਵੇਸਵਾ ਦਾ ਧਿਆਨ ਰਿਖ ਵਲ ਆਇਆ । ਦੋਨੋ ਦਾ ਸਰੀਰੁ ਅੰਤੁ ਹੋਇਆ । ਤਾ ਇਸ ਨ ਮੇਰੇ ਘਰਿ ਜਨਮੁ ਲੀਤਾ ।[55] ਸਾਧ ਸੰਗਤਿ ਕੀਤੀ, ਗਿਆਨ ਨੂੰ ਪ੍ਰਾਪਤ ਹੋਇਆ । ਤੇ ਇਹ ਲੜਕੀ ਭੀ ਏਥੇ ਸਿਖਾ ਦੀ ਸੇਵਾ ਕਰੇਗੀ, ਸਬਦ ਸੁਣੇਗੀ, ਮੁਕਤੁ ਨੂੰ ਪ੍ਰਾਪਤ ਹੋਵੇਗੀ । ਤਾ ਉਸ ਕਹਿਆ ਜੇ ਤੁਸਾਨੂੰ ਇਤਨੀ ਪਹੁੰਚ ਹੈਸੀ, ਤਾ** ਗੁਰੂ ਥੀ** ਪੁਤ੍ਰ ਦੀ ਆਰਜਾ ਵਧਾਇ ਲੈਦੋ; ਤਾ ਉਸ ਕਹਿਆ: ਗੁਰੂ ਥੀ ਝੂਠੇ ਪਦਾਰਥ ਕੀ ਮੰਗਣੇ ਹੈਨ; ਗੁਰੂ ਦੀ ਰਜਾਇ ਤੇ ਰਾਜੀ ਰਹਿਣਾ ਸਿਖਾ ਦਾ ਧਰਮੁ ਹੈ ॥੧੧੦॥ ॥੨

ਪਉੜੀ ॥੩੧॥

ਸੁਹੰਡੇ ਮਾਈਆ ਲੰਬ ਹੈ ਸਾਧ ਸੰਗਤਿ ਗਾਵੈ ਗੁਰਬਾਣੀ ।
ਚੂਹੜ ਚਤੁੰਝੜ ਲਖਨਊ ਗੁਰਮੁਖਿ ਅਨਦਿਨੁ ਨਾਮ ਵਖਾਣੀ ।

---

50. ਬਸਤ੍ਰ ਤਯਾਰ ਹੋਦੇ ਹੈਨ—ਗ ਪੋਥੀ (302/ਅ)
51. ਤਮਾਸੇ—ਗ ਪੋਥੀ (302/ਅ)
52. ਆਖਿਆ--ਗ ਪੋਥੀ ਉਹੀ (303/ੳ)
53. ਉਸ ਸਿਖ—ਗ ਪੋਥੀ (302/ਅ)
54. ਬਧੂ—ਗ ਪੋਥੀ (303/ੳ)
55. ਲੀਆ—ਗ ਪੋਥੀ (303/ੳ)

ਸਨਮੁਖ ਸਿਖ ਪਿਰਾਗ ਵਿਚ ਭਾਈ ਭਾਨਾ ਵਿਰਤੀ ਹਾਣੀ।
ਜਟੂ ਤਪਾ ਸੁ ਜੌਨ ਪੁਰਿ ਗੁਰਮਤਿ ਨਿਹਚਲ ਸੇਵ ਕਮਾਣੀ।
ਪਟਣੇ ਸਭਰਵਾਲ ਹੈ ਨਵਲੁ ਨਿਹਾਲਾ ਸੁਧ ਪਰਾਣੀ।
ਜੇਤਾ ਸੇਠ ਵਖਾਣੀਐ ਵਿਣ ਗੁਰ ਸੇਵਾ ਹੋਰੁ ਨ ਜਾਣੀ।
ਰਾਜ ਮਹਿਲ ਭਾਨੂ ਬਹਿਲੁ ਭਾੜੇ ਭਗਤਿ ਗੁਰਮਤਿ ਮਨਿਭਾਣੀ।
ਸਨਮੁਖੁ ਸੋਢੀ ਬਦਲੀ ਸੇਠਿ ਗੁਪਾਲੇ ਗੁਰਮਤਿ ਜਾਣੀ।
ਸੁੰਦਰ ਚਢਾ ਆਗਰੇ ਫਾਕ ਮੋਹਣਿ ਸੇਵ ਕਮਾਣੀ।
ਸਾਧ ਸੰਗਤਿ ਵਿਟਹੁ ਗੁਰਬਾਣੀ। ੩੧।

ਸਾਖੀ ਹੋਰ ਚਲੀ (ਮਈਆ ਲੰਬ)

ਮਾਈਆ ਲੰਮੁ ਸੁਹੰਡੇ ਰਹਿਦਾ ਸੀ ਤੇ ਸਦੀਵ ਸਾਧ ਸੰਗਤਿ ਵਿਚ ਦੁਇ ਸਮੇਂ ਤੁਰ ਜਾਵੇ ਤੇ ਗੁਰਾਂ ਕੇ ਸਬਦ ਦਾ ਸਦਾ ਕੀਰਤਨੁ ਕਰੇ। ਤਾਂ ਇਕ ਦਿਨੁ ਓਸਨੇ ਛਿਵੀ ਪਾਤਿਸਾਹੀ ਪਾਸ ਅਰਦਾਸ ਕੀਤੀ: ਸਚੇ ਪਾਤਿਸਾਹਿ ਜੀ; ਇਕ ਗੁਰੂ[57] ਕੇ ਦਰਬਾਰ ਵਿਚੋਂ ਸਾਧ ਸੰਗਤਿ ਵਿਚ ਆਪਣੀ ਕਾਮਣਾ ਦੇ ਨਮਿਤ ਗੁਰਬਾਣੀ[58] ਗਾਵਦੇ ਹੈਨਿ ਜੋ ਏਥੋਂ ਪਦਾਰਥ ਲੈਕਰਿ ਆਪਣਾ ਅਹਾਰੁ ਵਿਉਹਾਰੁ ਕਰਾਗੇ। ਤੇ ਇਕੁ ਆਪਣੀ ਕ੍ਰਿਰਤ ਕਰਕੇ ਵੰਡ ਭੀ ਖਾਵਦੇ ਹੈਨਿ ਤੇ ਸਾਧ ਸੰਗਤਿ ਵਿਚ ਭੀ ਕੀਰਤਨੁ ਕਰਦੇ ਹੈਨਿ, ਗੁਰੂ ਕੀ ਪ੍ਰਸੰਨਤਾ ਵਾਸਤੇ। **ਕਿਰਪਾ ਕਰਿਕੇ ਹੁਕਮੁ ਹੋਵੇ ਜੋ** ਓਨਾ ਨੂ ਕਿਆ ਫਲੁ ਹੈ ਤੇ ਨਿਹਕਾਮੀਆਂ ਨੂ ਕੀ ਫਲੁ ਹੈ। ਤਾ ਬਚਨੁ ਹੋਇਆ ਜੋ ਸਹਕਾਮ ਹੋਕੇ ਕੀਰਤਨੁ ਕਰਦੇ ਹੈਨਿ ਤਾ ਸਰੀਰ ਨੁ ਤਿਆਗ ਕੇ ਪ੍ਰਿਥਮੇ ਗੰਧ੍ਰਬ ਲੋਕ ਜਾਤੇ ਹੈਨਿ, ਬਹੁੜਿ ਗੰਧ੍ਰਬਾਂ ਦੇ ਸਾਥ ਹੀ ਮੁਕਤਿ ਨੂ ਪ੍ਰਾਪਤਿ ਹੁੰਦੇ ਹੈਨਿ, ਸੋ ਸੁਖਾਂ ਦੀ ਕਾਮਨਾ[59] ਵਾਲੇ ਹੈਨਿ। ਤੇ ਜੋ ਨਿਰਚਾਹ ਹੈਨਿ ਤੇ ਗਿਆਨੁ ਦੁਆਰਾ ਸਭ ਸੁਖ ਝੂਠ ਜਾਨਦੇ[60] ਹੈਨਿ ਸੋ ਸਰੀਰ ਤਿਆਗ ਕੇ ਵਾਹਿਗੁਰੂ ਵਿਚ ਜਾਇ ਸਮਾਵਦੇ ਹੈਨਿ। ਤੇ ਸਹਕਾਮੁ ਦੁਇ ਪ੍ਰਕਾਰ ਦੇ ਹੈ। ਇਕੁ ਤਾ ਆਪਣ ਨਿਰਬਾਹ ਸਰੀਰ ਦੇ ਮਾਤ੍ਰ ਕਾਮਨਾ ਕਰਦੇ ਹੈਨਿ ਤੇ ਨਿਸਕਾਮ ਕੀਰਤਨ ਕਰਦੇ ਨਿਰਜਾਚਿਆ ਪਦਾਰਥੁ ਲੈਦੇ ਹੈਨਿ, ਜੋ ਆਵਦਾ ਹੈ ਸੋ ਜਾਣਦੇ ਹੈਨਿ ਜੋ ਵਾਹਿਗੁਰੂ ਦਾ ਭੇਜਿਆ ਆਇਆ ਹੈ, ਤੇ ਓਸ ਵਿਚੋਂ ਭੀ ਵੰਡ ਖਾਦੇ ਹੈਨਿ। ਤੇ ਜੋ ਕੀਰਤਨੁ ਕਰਦੇ ਹੈਨਿ ਸੋ

———

56. ਲੰਬੁ—ਖ ਪੋਥੀ (299/ੳ)
57. ਦੇ ਦੀਵਾਨ—ਗ ਪੋਥੀ (305/ਅ)
58. ਗੁਰੂ ਕੀ ਬਾਣੀ—ਗ ਪੋਥੀ (305/ਅ)
59. ਚਾਹਨਾ— ਗ ਪੋਥੀ (306/ੳ)
60. ਜਾਣਦੇ—ਖ ਪੋਥੀ (230/ੳ)

ਆਪਣੇ ਕਲਿਆਣੁ ਵਾਸਤੇ ਕਰਦੇ ਹੈਨਿ ਤੇ ਥੋੜੇ ਬਹੁਤੇ** ਤੇ ਰਾਜੀ ਹੈਨਿ ਸੋ ਭੀ ਨਿਹਕਾਮ ਦੀ ਪਦਵੀ ਨੂ ਪ੍ਰਾਪਤਿ ਹੁੰਦੇ ਹੈਨਿ। ਤੇ ਜੇਹੜਾ ਕਾਮਨਾ ਭੀ, ਲੋਭ, ਥੀ ਰਹਿਤ ਹੋ ਕੇ ਕਰਦੇ ਹੈਨਿ, ਓਹੁ ਭੀ ਗੰਧ੍ਰਬ ਲੋਕਾ ਦਾ ਸੁਖ ਭੋਗ ਕੇ ਫੇਰ ਮਾਨੁਖ ਜਨਮੁ ਪਾਵਦੇ ਹੈਨਿ। ਤੇ ਜੋ ਅਤਧਨ ਦਾ ਹੀ ਲੋਭ ਕਰਦੇ ਹੈਨਿ ਸੋ ਏਸੇ ਲੋਕ ਦੇ ਪਦਾਰਥਾ ਨੂ ਪ੍ਰਾਪਤਿ ਹੁੰਦੇ ਹੈਨਿ, ਤਾ ਤੇ ਤੁਸੀ ਨਿਹਕਾਮ ਕੀਰਤਨੁ ਕਰਦੇ ਰਹੋ, ਪ੍ਰਮੇਸਰ ਨੂ ਪ੍ਰਾਪਤਿ ਹੋਵੋਗੇ ॥ ੧੧੧ ॥ ।।3

ਸਾਖੀ ਹੋਰ ਚਲੀ (ਭਾਈ ਚੂਹੜ ਚਉਝੜ)

ਭਾਈ ਚੂਹੜ ਚਉਝੜ ਲਖਨਊ ਰਹਿੰਦਾ ਸੀ ਤੇ ਅਠੇ ਪਹਿਰ ਟੁਰਦਿਆਂ ਫਿਰਦਿਆਂ ਕੰਮੁ ਕਰਦਿਆਂ ਵਾਹਗੁਰੂ[61] ਦਾ ਨਾਮੁ ਜਪਦਾ ਰਹੇ। ਸਾਹਿਬ ਛਿਵੀ ਪਾਤਸਾਹੀ ਪਾਸ ਪ੍ਰਸਨ ਕੀਤਾ : ਸਚੇ ਪਾਤਸਾਹ ਸਿਖੀ ਦਾ ਮੂਲੁ ਕਿਆ ਹੈ। ਬਚਨੁ ਹੋਇਆ। ਮਨੁ ਨੀਵਾ। ਸਿਖੀ ਦੇ ਦਾਸ ਕੌਣ ਹੈਨਿ। ਤਾ ਬਚਨੁ ਹੋਇਆ : ਸੇਵਾ ਟਹਿਲ। ਸਿਖੀ ਦੇ ਪੁਤ੍ਰ ਕੌਣ ਹੈਨਿ, ਬਚਨੁ ਹੋਇਆ : ਸਾਧ ਸੰਗਤਿ।[62] ਸਿਖੀ ਦਾ ਫਲੁ ਕੌਨ ਹੈ। ਬਚਨੁ ਹੋਇਆ : ਸਬਦ। ਸਿਖੀ ਦਾ ਫਲੁ ਕੌਣ ਹੈ। ਬਚਨੁ ਹੋਇਆ ਸਮਝ; ਜਿਸਨੇ ਜਗਤ ਨੂ ਝੂਠਾ ਜਾਤਾ ਹੈ ਤੇ ਆਤਮਾ ਸਤ ਜਾਤਾ ਹੈ, ਸੋਈ ਸਿਖ ਹੈ[63] ॥ ੧੧੨ ॥ ।।5

ਸਾਖੀ ਹੋਰ ਚਲੀ (ਭਾਈ ਭਾਨਾ)

ਭਾਈ ਭਾਨਾ ਸਨਮੁਖਿ ਸਿਖ ਪਿਰਾਗ ਵਿਚ ਰਹਿਦਾ ਸੀ। ਸੋ ਛਿਵੀ ਪਾਤਸਾਹੀ ਦੇ ਪਾਸ ਪ੍ਰਸਨ ਕੀਤਾ ਜੋ ਮੇਰਾ ਕਲਿਆਣੁ ਕਰੋ। ਬਚਨੁ ਹੋਇਆ : ਸਦਾ ਵਾਹਿਗੁਰੂ ਦਾ ਭਜਨੁ ਕਰਨਾ ਤੇ ਧਰਮ ਦੀ [64]ਕਿਰਤ ਕਰਣੀ।[64] **ਤਾ ਉਸ ਕਹਿਆ :** ਸਚੇ ਪਾਤਿਸਾਹਿ ਜੀ 'ਕਈ ਕਹਿਦੇ ਹੈਨਿ ਜੋ ਬਾਰਿ ਬਾਰਿ[65] ਕਿਸੇ ਨੂ ਬੁਲਾਵਦਾ ਹੈ ਸੋ ਤਾ ਉਸ ਪਰਿ ਖਿਝਦਾ[66] ਹੈ। ਤੁਸੀ ਜੋ ਬਾਰਿਬਾਰਿ ਰਾਮ ਰਾਮ ਨਾਮੁ ਕਹਿਦੇ ਹੋ ਤਾਂ ਤੁਸਾਨੂ ਕਿਆ ਫਲ ਹੋਵੇਗਾ। ਤਾ ਬਚਨੁ ਹੋਇਆ ਜੈਸੇ ਕੋਈ ਆਜਿਜੁ ਹੋਵੇ ਤਾਂ ਵੈਰੀ ਉਸ ਨੂ ਦੁਖ ਦੇਦੇ ਹੈਨਿ, ਤਾ ਓਹੁ ਰਾਜੇ ਦਾ ਨਾਮ ਲੈ ਕਰਿ ਪੁਕਾਰਿ ਕਰਦਾ ਹੈ ਤਾਂ ਪ੍ਰਿਥਮੇ ਵੈਰੀ ਆਪ ਹੀ ਭੈ ਕਰਿ ਤਿਸਨੂ ਛੋਡਿ ਦੇਦੇ ਹੈਨਿ, ਨਹੀ ਤਾਂ ਹੋਰ ਰਾਜੇ ਦਾ ਕੋਈ ਨੌਕਰੁ ਸੁਣਦਾ ਹੈ ਤਾ ਗਰੀਬ ਨੂੰ ਛਡਾਇ ਲੈਦਾ ਹੈ, ਜਾ ਰਾਜੇ ਨਿਕਟਿ ਜਾਂਦੇ ਹੈਨਿ ਤਾ ਰਾਜਾ ਉਸ ਨੂ

---

61. ਗੁਰੂ—ਗ ਪੋਥੀ (307/ੳ)
62. ਦਾ ਸੰਗੁ—ਗ ਪੋਥੀ (307/ਅ) ਪਾਠ ਅਧਿਕ ਹੈ।
63. ਬਚਨ ਹੋਆ ਤੁਸਾ ਸਾਰੇ ਇਕ ਵਾਹਗੁਰੂ ਜਾਣਨਾ—ਗ ਪੋਥੀ (808/ੳ)
64. ਕਰਿ ਵੰਡਿ ਖਾਵਣਾ—ਗ ਪੋਥੀ (308/ੳ)
65. ਬਾਰੰਬਾਰ—ਗ ਪੋਥੀ (308/ੳ)
66. ਖਿਜਦਾ—ਖ ਪੋਥੀ (531/ਅ)

ਛਡਾਇ ਲੈਦਾ ਹੈ। ਜਾ ਤੈਸੇ ਜੋ ਪੁਰਖੁ ਕਾਮ ਕਰੋਧ ਆਦਿ ਵੈਰੀਆਂ ਥੀ ਭੈਮਾਨ ਹੋ ਕਰਿ ਮਹਾਰਾਜ ਦਾ ਨਾਮੁ ਉਚਾਰਨ ਕਰਦਾ ਹੈ[67] ਤਾਂ ਪਾਪ ਉਸ ਨੂੰ ਤਿਆਗੁ ਕਰਿ ਜਾਂਦੇ ਹੈਨਿ, ਨਹੀ ਤਾ ਸੰਤਾ ਨੂ ਮਿਲਦਾ ਹੈ ਓਹੁ ਓਨਾ ਨੂ ਨਿਹਚਾ ਦੇ ਕੇ ਪਾਪਾ ਥੀ ਰਹਿਤ ਕਰਦੇ ਹੈਨਿ ਤੇ ਨਾਮ ਦੇ ਨਿਸਚਾ ਕਰਿ ਮਹਾਰਾਜੁ ਆਪਣੇ ਭਗਤਾਂ ਦਾ ਨਿਸਤਾਰਾ ਕਰਦਾ ਹੈ। ਤੁਸਾਂ ਤਾਰਕੀਆਂ ਨਿੰਦਕਾਂ ਦੇ ਕਹੇ ਨਾਮ ਦਾ ਤਿਆਗੁ ਨਹੀ ਕਰਨਾ, ਜੋ ਫਲੁ ਬਿਛੂ ਦੇ ਵਿਚੋ ਰਸ ਸਦਾ ਲੈਦੇ ਹੈਨਿ ਸੋ ਪਰਪਕ ਹੋਇਕੇ ਸਭ ਮਿਠੇ ਹੁੰਦੇ ਹੈਨਿ ਤੇ ਜੋ ਅੰਧੀ ਕਰ ਫਲੁ ਗਿੜ ਜਾਦਾ ਹੈ ਤੇ ਗੰਦਾ ਹੋਇ ਜਾਤਾ ਹੈ। ਤੈਸੇ ਜੋ ਸਿਖ[68] ਸਬਦ ਨੂ ਤੇ ਨਾਮੁ ਨੂ ਉਚਾਰਨ ਤੇ ਸ੍ਰਵਣ ਨਿਤ ਕਰਦੇ ਹੈਨਿ ਸੋ ਗਿਆਨੁ ਕਰ ਪਰਪਕ ਗਿਆਨੀ ਤੇ ਮਿਠੇ ਹੋਇ ਜਾਂਦੇ ਹੈਨਿ, ਤੇ ਜੋ ਨਿੰਦਕਾ ਦੇ ਵਚਨੁ ਸੁਣ ਕੇ ਸਬਦ ਤੇ ਨਾਮ ਨੂ ਛੋਡਦੇ[69] ਹੈਨਿ ਸੋ ਜਨਮ ਮਰਨ ਨੂ ਪ੍ਰਾਪਤਿ ਹੁੰਦੇ ਹੈਨਿ ॥ ੧੧੩ ॥

## ਸਾਖੀ ਹੋਰ ਚਲੀ (ਭਾਈ ਜਟਾ ਤਪਾ)

ਭਾਈ ਜਟੂ ਤਪਾ ਸਜਾਉਣ ਪੁਰ ਵਿਚ ਰਹਿਦਾ ਸੀ। ਗੁਰੂ ਹਰਿਗੋਬਿੰਦੁ ਜੀ ਦੀ ਸਰਨਿ ਆਇਆ, ਅਰਦਾਸ ਕੀਤੀ; ਮੇਰਾ ਕਲਿਆਣੁ ਕਰੋ। ਤਾ ਬਚਨੁ ਹੋਇਆ : ਤੁਸਾ ਸਾਂਤਕੀ ਤਪੁ ਕਰਨਾ ਤੇ ਰਾਮ ਨਾਮੁ ਦਾ ਉਚਾਰੁ ਕਰਨਾ। ਤਾ ਓਸ ਨੇ ਅਰਦਾਸ ਕੀਤੀ : ਜੀ ਸਚੇ ਪਾਤਸਾਹ ਕਈ ਕਹਿਦੇ ਹੈਨਿ ਗਿਆਨੁ ਬਿਨਾ ਗਤਿ ਨਹੀ। ਬਚਨ ਹੋਇਆ : ਇਸ ਵਾਹਿਗੁਰੂ ਦੇ ਨਾਮੁ ਕਰ ਚਾਰ ਦੁਆਰੇ ਵਾਹਿਗੁਰੂ ਜੀ ਕੇ ਪ੍ਰਾਪਤਿ ਹੁੰਦੇ ਹੈਨਿ, ਜੈਸੇ ਹਰਿ ਮੰਦਰਿ ਜੀ ਦੇ ਚਾਰਿ ਦੁਆਰੇ ਹੈਨਿ। ਜਿਸ ਦੁਆਰੇ ਓਹੁ ਅੰਦਰਿ ਪ੍ਰਵੇਸੁ ਕਰੇ ਸੋਈ ਇਸ ਨੂ ਵਸੇਖ ਹੈ। ਤੈਸੇ ਪ੍ਰਿਥਮੇ ਨਾਮੁ ਦੇ ਉਚਾਰਨ ਕਰਿ ਹੋਰੁ ਚਾਰੇ ਗੁਣ ਆਵਦੇ ਹੈਨਿ। ਪ੍ਰਿਥਮੇ ਤਾ ਪਾਪਾ ਦਾ ਤਿਆਗੁ ਕਰ ਦੇਦਾ ਹੈ। ਇਸ ਪ੍ਰਕਾਰ ਤਾਂ ਵੈਰਾਗ ਨੂ ਪ੍ਰਾਪਤਿ ਹੁੰਦਾ ਹੈ ਔਰ ਮਨ ਏਕਾਗਰ ਕਰਿਕੇ ਜਪਦਾ ਹੈ ਤਾ ਜੋਗ ਦੇ ਫਲੁ ਨੂ ਪ੍ਰਾਪਤਿ ਹੁੰਦਾ ਹੈ। ਤੇ ਗੁਰਦੁਆਰੇ ਦੇ ਟੁਰ ਜਾਵਣ ਕਰਿ ਚਰਨ ਚਰਣ ਵਿਚ ਅਸਮੇਧ ਜਗ ਦਾ ਫਲ ਹੁੰਦਾ ਹੈ ਤੇ ਵਚਨਾ ਦੇ ਸੁਣਨ ਤੇ ਮਨ ਨੀਵਾ ਹੁੰਦਾ ਹੈ। ਇਉ ਉਪਾਸਨਾ ਪ੍ਰਾਪਤਿ ਹੁੰਦੀ ਹੈ ਤੇ ਪਿਛਲੀ ਰਾਤ ਦਾ ਜੋ ਜਾਗ੍ਰਤ ਕਰਦਾ ਹੈ ਏਹੁ ਸਾਂਤਕੀ ਤਪੁ ਪ੍ਰਾਪਤਿ ਹੁੰਦਾ ਹੈ। ਤੇ ਨਾਮ ਦਾ ਜੋ ਗਿਆਨੁ ਸਮਝਦਾ ਹੈ ਕਹਿਦਾ ਹੈ ਏਹੁ ਜੋ ਆਪ ਨੂ ਮੈ ਦੇਹਿ ਮੰਨਿਆ ਸੀ ਸੋ ਮੈ ਦਹਿ ਤਾ ਨਹੀ, ਦੇਹ ਤਾ ਏਥੇ ਹੀ ਛੋਡਣੀ ਹੈ; ਮੈ ਗਿਆਨ ਰੂਪ ਹਾਂ, ਜੋ ਦੇਹ ਦੇ ਉਪਜਣ ਨੂ ਭੀ ਜਾਣਦਾ ਹਾ, ਸਾਥ ਹੀ ਇਸ ਦੇ ਵਿਨਸਣ ਨੂ ਭੀ ਜਾਣਦਾ ਹੈ। ਤਾ ਸਭ ਕਛੂ

---

67. ਕਰਦੇ ਹੈਨ—ਗ ਪੋਥੀ (309/ਅ)
68. ਸੰਤ—ਗ ਪੋਥੀ (309/ਅ)
69. ਛੋਡਿ ਦੇਂਦੇ—ਗ ਪੋਥੀ (309/ਅ)

ਵਾਹਗੁਰੂ ਦੇ ਨਾਮ ਕਰ ਪ੍ਰਾਪਤਿ ਹੁੰਦਾ ਹੈ ॥ ੧੧੪ ॥ (16

ਸਾਖੀ ਹੋਰ ਚਲੀ (ਭਾਈ ਨਵਲਾ, ਨਿਹਾਲਾ)

ਭਾਈ ਨਿਵਲਾ ਤੇ ਭਾਈ ਨਿਹਾਲਾ ਪਟਣੇ ਵਿਚ ਰਹਿਦੇ ਜਿਨਿ ਤੇ ਸਚ ਹੀ ਬੋਲਣਾ ਤੇ ਸਚੁ ਹੀ ਕਾਰ ਕਮਾਵਣਾ ਤੇ ਝੂਠ ਕਦੇ ਨਾ ਬੋਲਣਾ; ਤੇ ਜੋ ਸਿਖ ਗੁਰੂ ਕੇ ਸਿਖ ਭਜਨੁ ਵਾਲੇ ਹੋਵਨ ਓਨਾ ਦੀ ਸੇਵਾ ਕਰਨੀ। ਇਕ ਦਿਨੁ ਓਨਾ ਛਿਵੀ ਪਾਤਿਸਾਹੀ ਥੀ ਪੁਛਿਆ : ਓਹੁ ਕੀ ਕਰਮ ਹੈਨਿ ਜਿਸ ਕਰ ਫੇਰ ਹੋਰ ਕਰਨਾ ਕਛੂ ਨ ਰਹੇ। ਤਾ ਬਚਨੁ ਹੋਇਆ : ਨਾਮ ਦੀ ਉਪਾਸਨਾ। ਤਾਂ ਓਨਾ ਕਹਿਆ : ਕਈ ਇਕ ਕਹਿਦੇ ਹੈਨਿ ਜੋ ਉਪਾਸਨਾਂ ਤਾ ਦਵੈਤ ਵਿਚ ਹੁੰਦੀ ਹੈ; ਗਿਆਨੀ ਤਾ ਆਪ ਹੀ ਬ੍ਰਹਮ ਹੋ ਰਹੇ ਹੈਨਿ, ਓਹੁ ਕਿਸ ਦੀ ਭਗਤਿ ਕਰਨਿ। ਤਾ ਬਚਨੁ ਹੋਇਆ : ਮਹਾਰਾਜ ਦੇ ਚਾਰ ਪ੍ਰਕਾਰ ਦੇ ਭਗਤਿ ਹੈਨਿ :—

ਇਕ ਸਤ ਕਾਮੀ ਭਗਤਿ ਹੈਨ ਜੋ ਕਾਮਨਾ ਕਰਕੇ ਮਹਾਰਾਜ ਦਾ ਨਾਮੁ ਜਪਦੇ ਹੈਨਿ ਤੇ ਸੰਤਾਂ ਦੀ ਸੇਵਾ ਕਰਦੇ ਹੈਨਿ, ਓਨਾ ਦਾ ਕਾਰਜੁ ਭੀ ਵਾਹਗੁਰੂ ਕਰਿ [70]ਹੋਂਦਾ ਹੈ,[70] ਤੇ ਓਨਾ ਨੂ ਪ੍ਰੀਤ ਮਹਾਰਾਜ ਦੇ ਨਾਮ ਦੀ ਆਵਦੀ ਹੈ। ਇਕ ਆਰਤ ਭਗਤ ਹੈਨਿ, ਜੋ ਕਿਸੇ ਸਰੀਰ ਦੇ ਦੁਖ ਕਰਿਕੇ, ਵੈਰੀਆਂ ਦੇ ਭੈ ਕਰਿ ਮਹਾਰਾਜ ਦਾ ਨਾਮ ਉਚਾਰਨ ਕਰਦੇ ਹੈਨਿ। ਤਾ ਓਨਾ ਦਾ ਰੋਗ ਭੀ ਕਟੀਦਾ ਹੈ ਤੇ ਓਨਾ ਦੀ ਸਰਧਾ ਭੀ ਵਧ ਖੜੀ ਹੁੰਦੀ ਹੈ। ਤੇ ਇਕੁ ਉਪਾਸਨਾ ਵਾਲੇ ਭਗਤਿ ਹੈਨਿ, ਆਪ ਨੂ ਸਿਖੁ ਜਾਣਦੇ ਹੈਨਿ, ਵਾਹਗੁਰੂ ਨੂ ਸੁਆਮੀ ਕਰਤਾ ਜਾਣ ਕੇ ਮਹਾਰਾਜ ਦਾ ਨਾਮੁ ਜਪਦੇ ਹੈਨਿ, ਤਾ ਓਨਾ ਨੂ ਗਿਆਨੁ ਪ੍ਰਾਪਤਿ ਹੁੰਦਾ ਹੈ। ਇਕ ਗਿਆਨੀ ਭਗਤਿ ਹੈਨ ਜੋ ਸਰਬ ਮੈ ਇਕ ਵਾਹਗੁਰੂ ਜਾਣਦੇ ਹੈਨਿ : ਜੈਸੇ ਅਕਾਸੁ ਸਰਬ ਘਟਾਂ ਮਟਾਂ ਵਿਚ ਵਿਰਾਜਿਆ ਹੋਇਆ ਹੈ। ਐਸੇ ਜਾਣ ਕਰਿ ਬਹੁੜੋ ਵਾਹਿਗੁਰੂ ਜੀ ਦੇ ਨਾਮ ਨੂ ਜਾਪਦੇ ਹੈਨਿ ਤਾ ਓਨਾ ਦਾ ਗਿਆਨ ਦ੍ਰਿੜ੍ਹ ਹੁੰਦਾ ਹੈ। ਚੌਥੀ ਭੂਮਕਾ ਗਿਆਨ ਥੀ ਜੁ ਸਤ ਭੀ ਭੂਮਕਾ ਗਿਆਨ ਨੂ ਪ੍ਰਾਪਤਿ ਕਰੀ ਹੈ। ਸੋ ਭਗਤਿ ਹੈਨਿ ਜੋ ਨਾਮੁ ਜਪਣਾ ਤੇ ਸੰਤਾ ਦੀ ਸੇਵਾ ਕਰਨੀ ਤੇ ਮਨ ਨੀਵਾ ਰਖਣਾ। ਤੁਸਾਡਾ ਏਸੇ ਕਰਿ ਕਲਿਆਣੁ ਹੋਵੇਗਾ ॥ ੧੧੫ ॥ (17

ਸਾਖੀ ਹੋਰ ਚਲੀ (ਭਾਈ ਜੈਤਾ ਸੇਠ)

ਭਾਈ ਜੈਤਾ ਸੇਠ ਗੁਰੂ ਕੇ ਦੁਆਰੇ ਰਹੇ ਤੇ ਗੁਰਾਂ ਦੀ ਸੇਵਾ[71] ਕਰੇ ਤੇ ਸਿਖਾਂ ਸੰਤਾ[72] ਦੀ ਸੇਵਾ ਕਰੇ ਤਾਂ ਓਸ ਛਿਵੀ ਪਾਤਿਸਾਹੀ ਥੀ ਪੁਛਿਆ : ਜੋ ਸਚੇ ਪਾਤਸਾਹ ਜੀ,

———

70. ਕਰਦੇ ਹੈਨ—ਗ ਪੋਥੀ (312/ਅ)
71. ਟਹਿਲ—ਗ ਪੋਥੀ (315/ੳ) ਸ਼ਬਦ ਅਧਿਕ ਹੈ।
72. ਸਾਧਾਂ—ਗ ਪੋਥੀ (314/ੳ) ਸ਼ਬਦ ਅਧਿਕ ਹੈ।

ਕਈ ਕਹਿਦੇ ਹੈਨਿ ਜੋ ਗਿਆਨੁ ਜਿਸਨੂ ਹੋਵੇ ਤਾ ਭਗਤਿ ਦਾ ਕਿਆ ਹੈ, ਗਿਆਨੁ ਹੀ ਇਸਦਾ ਉਧਾਰੁ ਕਰਦਾ ਹੈ। ਤਾ ਬਚਨੁ ਹੋਇਆ : ਗਿਆਨੁ ਭਗਤਿ ਥੀ ਬਿਨਾ ਸੋਭਾ ਨਹੀ ਪਾਵਦਾ, ਪਿੰਗੁਲਾ ਹੈ। ਜੈਸੇ ਘ੍ਰਿਤ ਬਾਸਨ ਨੂ ਭੀ, ਸਰੀਰ ਨੁ ਭੀ ਇਸਨਿਗਧ[73] ਕਰਦਾ ਹੈ, ਪਰੁ ਜੇ ਨਿਰਾ ਘੀਓ ਪੀਰੇ[74] ਤਾਂ ਪ੍ਰਿਥਮੇ ਤਾ ਮੁਖ ਫਿਕਾ ਹੁੰਦਾ ਹੈ ਤੇ ਬਹੁਤੇ ਜੋ ਸਰੀਰ ਵਿਚ ਪੋਤੀ ਹੁੰਦੀ ਹੈ ਤਾਂ ਬਹੁਤ ਪੀਵਣ ਕਰਿ ਉਦਤੁ ਖਲ ਜਾਦਾ ਹੈ, ਜੁਲਾਬ ਲਗਦਾ ਹੈ। ਹੈ। ਤੇ ਜੇ ਕਫ ਹੁੰਦੀ ਹੈ ਤਾਂ ਖਾਂਸੀ ਉਤਪਤ ਕਰਦੀ ਹੈ ਤੇ **ਛਾਤੀ ਪਰ ਬੋਝ ਉਤਪਤਿ ਕਰਦਾ ਹੈ।** ਚਾਰ ਅਤ੍ਰੈਗਣ ਹੁੰਦੇ ਹੈਨਿ ਤੇ ਜੇ ਮਿਸਰੀ ਨਾਲਿ ਮਿਲਾਇਕੇ ਖਾਈਦਾ ਹੈ ਤਾਂ ਮੂੰਹ ਭੀ ਮਿਠਾ ਹੁੰਦਾ ਤੇ ਖਾਸੀ ਭੀ ਨਹੀ ਹੁੰਦੀ ਤੇ ਪੇਟੂ ਭੀ ਨਹੀ ਚਲਦਾ ਤੇ ਛਾਤੀ ਤੇ ਬੋਝੁ ਭੀ ਨਹੀ ਹੁੰਦਾ। ਤੈਸੇ ਰੁਖਾ ਗਿਆਨੁ ਕਰਿ ਕਹਿਦਾ ਹੈ ਮੈ ਹੀ ਬ੍ਰਹਮ ਹਾਂ; ਤਾ ਵਚਨੁ ਸੋਭਾ ਨਹੀ ਪਾਵਦਾ ਤੇ ਦੂਸਰਾ ਜਾਣਦਾ ਹੈ ਜੋ ਨਰਕ ਸੁਰਗ ਝੂਠ ਹੈ। ਜੇ ਵਿਖਾਈ ਹੁੰਦਾ ਹੈ ਤਾਂ ਵਿਖਿਆ ਵਿਚ ਨਿਰਭੈ ਹੋ ਕਰ ਪਾਪ ਕਰਨ ਲਗਦਾ ਹੈ;[75] ਏਹੁ ਉਦਰ ਦਾ ਖੁਲਿ ਜਾਵਣਾ ਹੈ।[76] ਤੇ ਜੇ ਕਚਾ ਗਿਆਨੁ ਹੁੰਦਾ ਹੈ ਤਾ ਹੋਰਨ੍ਹਾ ਸਭਣਾ ਕਰਨਾ ਨੋ ਹਉਮੈ ਰੁਪੀ ਖਾਂਸੀ ਕਰਿ ਢਾਹਿ ਦੇਦਾ ਹੈ। ਤੇ ਛਾਤੀ ਦਾ ਬੋਝੁ ਏਹੁ ਹੈ ਜੋ ਆਪਣੇ ਸਮਾਨ ਕਿਸੇ ਨੁ ਨਹੀ ਜਾਣਦਾ, ਪਰ ਜੇ ਭਗਤ ਰੁਪੀ ਮਿਸਰੀ ਨਾਲ ਮਿਲਿਆ ਸਭੇ ਵਿਘਨ ਨਾਸ ਕਰਦਾ ਹੈ ਤ ਨਿਤਾਪ੍ਰਤ ਵਧ ਜਾਦਾ ਹੈ। ਵਾਹਗੁਰੂ ਨੂ ਜਾਇ ਪ੍ਰਾਪਤ[77] ਹੁੰਦਾ ਹੈ ॥੧੧੯॥ ੧੧੪

## ਸਾਖੀ ਹੋਰ ਚਲੀ (ਭਾਈ ਭਾਨੂ ਬਹਿਲ)

ਭਾਈ ਭਾਨੂ ਬਹਿਲ ਰਾਜ ਮਹਿਲ ਵਿਚ ਰਹਿਦਾ ਸੀ ਤੇ ਸਿਖਾ ਦੀ ਭਾਉ ਭਗਤ ਕਰੇ ਤੇ ਵਾਹਗੁਰੂ ਦਾ ਨਾਮ ਉਚਾਰਣ ਕਰੇ। ਤਾ ਸਾਹਿਬ ਛਿਵੇ ਪਾਤਸਾਹ ਪਾਸ ਓਸ ਪ੍ਰਸਨ ਕੀਤਾ : ਸਚੇ ਪਾਤਿਸਾਹਿ 'ਕਿਸੇ ਸਾਸਤ੍ਰ ਦਾ ਮਤੁ ਹੈ ਜੋ ਤਪੁ ਤੇ ਤੀਰਥ ਵਸੇਖ ਹੈਨਿ, ਕਿਸੇ ਸਾਸਤ੍ਰ ਦਾ ਮਤੁ ਹੈ ਕਿ ਜਗ ਤੇ ਹੋਮ ਵਿਸੇਖ ਹੈਨ। ਕਿਸੇ ਦਾ ਮਤੁ ਹੈ ਬਰਤ ਤੇ ਨੇਮ ਵਿਸੇਖ ਹੈਨਿ। ਕਿਸੇ ਨੇ ਗਿਆਨੁ ਧਿਆਨੁ ਵਿਸੇਖ ਕਹਿਆ ਹੈ ਤੇ ਸਾਹਿਬ ਦਿਆਂ ਬਚਨਾ ਵਿਚਿ ਨਾਮੁ ਦੇ ਸਮਾਨ ਹੋਰ ਵਸਤੂ ਕਾਈ ਨਹੀ ਕੀ, ਤਾ ਤੇ ਐਸਾ ਕੋਈ ਪ੍ਰਮਾਣ ਹੋਵੇਂ ਜੋ ਸਭਸੇ ਨੋ ਪ੍ਰਤੀਤ ਜਾਵੇ। ਬਚਨੁ ਹੋਇਆ : ਇਕ ਸਮੇ ਬ੍ਰਹਮੇ ਨੇ ਜਗੁ

---

73. ਸਨਿਗੰਧ—ਖ ਪੋਥੀ (236/ੳ)
74. ਪੀਵੈ—ਗ ਪੋਥੀ (314/ੳ)
75. ਤੇ ਕਚਾ ਗਿਆਨ ਹੋਦਾ ਹੈ—ਗ ਪੋਥੀ (315/ੳ)—ਇਹ ਪਾਠ ਅਧਿਕ ਹੈ।
76. ਵਿਖਿਆਂ ਵਿਚ ਨਿਰਭੈ ਹੋ ਕਰ ਪਾਪ ਕਰਨ ਲਗਦਾ ਹੈ—ਖ ਪੋਥੀ (236/ਅ)—ਇਹ ਪਹਿਲਾਂ ਆ ਚੁਕੀ ਪੰਕਤੀ ਦਾ ਦੁਹਰਾ ਹੈ।
77. ਪ੍ਰਾਪਤ—ਖ ਪੋਥੀ (237/ੳ)

ਰਚਿਆ । ਸਭ ਦੇਵੀਆ ਦੇਵਤੇ ਰਿਖੀਸਰ ਮੁਨੀਸਰ ਸਭ ਆਨਿ ਇਕਠੇ ਹੋਏ ਤਾ ਬ੍ਰਹਮੇ ਨੇ ਬਿਸਨ ਦੇਊ ਕੋ ਕਹਿਆ ਪ੍ਰਿਥਮੇ ਪੂਜਾ ਕਿਸਕੀ ਕਰੀਏ ਤਾ ਮਹਾਰਾਜ ਨੇ ਕਹਿਆ ਸਾਰੇ ਬੈਰਾਟ ਕਾ ਪਰਦਖਣਾ ਦੇ ਕੇ ਜੋ ਪ੍ਰਿਥਮੇ ਆਵੈ ਓਸ ਕੀ ਪੂਜਾ ਪ੍ਰਿਥਮੇ ਕਰੀਏ । ਤਾ ਸਭੇ ਦੇਵਤੇ ਆਪੋ ਆਪਣਿਆ ਵਾਹਣਾ ਤੇ ਚੜਕੇ ਵੇਰਾਠਕੇ ਪਰਦਖਣਾ ਕੋ ਗਏ । ਅਰ ਗਣੇਸ ਜੀ ਕਾ ਵਾਹਣ ਚੂਹਾ ਹੈ ਅਰ ਹਾਥੀ ਕਾ ਸੀਸ ਚਤੁਰਭੁਜ ਅਰੁ ਭਾਰਾ ਸਰੀਰੁ ਸੋ ਬੈਠਾ ਰਹਿਆ । ਤਾ ਉਸਨੇ ਰਾਰਾ ਅਰੁ ਮਮਾ ਦੋਵੇ ਰਾਮ ਦੇ ਅਖਰ ਲਿਖਕੇ ਚੂਹੇ ਉਤੇ ਚੜਕੇ ਤੀਨ ਵੇਰੀ ਪਰਦਖਣਾ ਕਰਿਕੇ ਮਹਾਰਾਜ ਜੀ ਦੇ ਅਗੇ ਆਨ ਮਥਾ ਟੇਕਿਆ ਤਾਂ ਮਹਾਰਾਜ ਨੇ ਆਪਣੇ ਸਿੰਘਾਸਨ ਨਿਕਟਿ ਓਸਨੂ ਬੈਠਾਇ ਲੀਆ । ਜਬ ਸਭ ਹੀ ਦੇਵਤੇ ਪਰਦਖਣਾ ਕਰਕੇ ਆਏ ਤਾ ਉਨਾ ਪੁਛਿਆ ਪ੍ਰਿਥਮੇ ਕੌਣ ਆਇਆ ਹੈ ਤਾ ਮਹਾਰਾਜ ਨੇ ਕਹਿਆ ਪ੍ਰਿਥਮੇ ਤੋਂ ਸਭਣਾ ਤੇ ਗਣੇਸ ਜੀ ਆਏ ਹੈਨਿ । ਜੋ ਗਣੇਸ ਜੀ ਨੇ ਨਾਮ ਅਰੁ ਨਾਮੀ ਕੋ ਅਭੇਦ ਜਾਤਾ ਹੈ । ਜੋ ਨਾਮ ਅਰੁ ਨਾਮੀ ਕੋ ਅਭੇਦ ਜਾਣ ਕਰ ਜਪਤੇ ਹੈ । ਸੋ ਸਾਰੇ ਜਗਤ ਮੈ ਪੂਜਨੀਵ ਹੋਤੇ ਹੈ ।

ਸਵਯਾ-ਗਿਆਨਨਿ ਗਿਆਨੁ ਕੀਓ ਧਿਆਨੁਨਿ ਧਿਆਨੁ ਜੋਗੀਸ ਸਮਾਧ ਲੀਓ ਹੈ ।
ਤਪਸਨ ਤਪੁ ਲੀਓ ਪੁੰਨ ਤੀਰਥ ਪੰਡਤ ਲੀਨ ਕਿਆ ਆਨਿ ਚਿਤ ਓ ਹੈ ।
ਕਹਾ ਕਰੋ ਸਭ ਸਾਧਨ ਸਾਧ ਸੁ ਲੈ ਚਲੇ ਮਨ ਸੋਕੁ ਭਇਓ ਹੈ ।
ਸਭ ਵਿਸਰਾਮ ਸ੍ਰੀ ਰਾਮ ਕੋ ਨਾਮ ਸੁਆ ਲਸੀਦਾਸ ਕੇ ਭਾਗ ਆਇਓ ਹੈ ।

ਜੰਤ ਉਤਪਤਿ ਕੀਤੇ ਤੇ ਸਭ ਪਦਾਰਥ ਭੀ ਉਤਪਤਿ ਕੀਤੇ । ਬਚਨੁ ਕੀਤਾ : ਜੋ ਕਿਸੇ ਨੂ ਲੋਚਾ ਹੋਵੇ ਸੋ ਤੁਸੀ ਲੇਹੋ । ਤਾ ਵਿਖਈਆ ਨੇ ਤਾ ਰਾਜ ਭੋਗ ਧਨੁ ਲੀਤਾ,[78] ਅਰ ਗਿਆਨੀਆ ਨੇ ਗਿਆਨੁ ਲੀਤਾ, ਧਿਆਨੀਆ ਨੇ ਧਿਆਨੁ ਲੀਤਾ ਅਰੁ ਜੋਗੀਸਰਾਂ ਨੇ ਸਮਾਧ ਲੀਤੀ, ਅਰ ਤਪਸੀਆ ਨੇ ਤਪੁ ਲੀਤਾ, ਅਰ ਤੀਰਥ ਬਾਸੀਆਂ ਨੇ ਤੀਰਥ ਲੀਤੇ ਅਰੁ ਪੰਡਤ ਨੇ ਨਿਤ ਨਮਿਤ ਕਰਮ ਲੀਤੇ । ਤੇ ਆਪਣਾ ਨਾਮੁ ਰੂਪੀ ਚਿੰਤਾਮਣ ਪੁਰਾਣੇ ਬਸਤ੍ਰ ਨਿਮ੍ਰਤਾ ਮੈ ਲਪੇਟ ਰਖਿਆ ਸੀ ਤਾ ਮਹਾਰਾਜ ਦੇ ਭਗਤਾ ਜੋ ਚਰਨਾ ਦਾ ਧਿਆਨ ਕੀਤਾ, ਮਹਾਰਾਜ ਦਾ ਨਾਮੁ ਬੋਲਿਆ : ਜੇ ਕਹੋ ਤਾ ਤੁਸਾਨੂੰ ਸਭ ਪਦਾਰਥ ਪ੍ਰਾਪਤ ਕਰਿ ਦੇਵਾਂ । ਤਾ ਓਨਾ ਕਹਿਆ : ਆਸਾਡਾ ਮਹਾਰਾਜ ਹੋਵੇ, ਤਾਂ ਨਾਮ ਨੇ ਕਹਿਆ : ਜੋ ਗਰੀਬੀ ਰਖਣੀ, ਮਹਾਰਾਜ ਦੇ ਸਰੂਪ ਨੂ ਪ੍ਰਾਪਤ ਹੋਵੋਗੇ ॥ ੧੧੭ ॥ 115

ਸਾਖੀ ਹੋਰ ਚਲੀ (ਬਦਲੀ ਸੋਢੀ, ਸੇਠ ਗੁਪਾਲ)

ਭਾਈ ਬਦਲੀ ਸੋਢੀ ਤੇ ਸੇਠ ਗੁਪਾਲੁ ਗੁਰੂ ਕੇ ਹਜੂਰ ਛਿਵੀ ਪਾਤਿਸਾਹੀ ਦੇ ਸਦਾ ਸੇਵਾ ਕਰਦੇ ਸਿਨ । ਓਨਾ ਨੇ ਪ੍ਰਸਨ ਕੀਤਾ : ਅਸੀ ਕੌਨਸਾ ਧਰਮੁ ਅੰਗੀਕਾਰੁ

---

78. ਲੀਆ—ਗ ਪੋਥੀ (316/ਅ)

ਕੀਚੈ।[79] ਬਚਨੁ ਹੋਇਆ : ਸਭਣਾ ਦੇ ਅਗੇ ਤੁਸਾ ਨਿਵ ਚਲਣਾ। ਜਿਤਨਾ ਫੁਹਾਰੇ ਦਾ ਜਲੁ ਨੀਵਾਣ ਨੂ ਜਾਂਦਾ ਹੈ, ਤਿਤਨਾ ਹੀ ਉਚਾ ਚੜਦਾ ਹੈ। ਪ੍ਰਿਥਮੀ ਜੋ ਸਭਸ ਨੀਵੀ ਹੈ ਸੋ ਸਭਣਾਂ ਦੇ ਉਪਰਿ ਆਵਦੀ ਹੈ; ਨਿਕੀ ਅੰਗੁਲੀ ਜਿਸ ਆਪਨੂ ਛੋਟਾ ਕਹਾਇਆ ਹੈ, ਤਾ ਛਲਾ ਛਾਪ[80] ਇਸ ਵਿਚ ਪਾਈਦਾ ਹੈ। ਬਾਵਨ ਚੰਦਨ ਜੋ ਨੀਵਾ ਹੈ ਸੋ ਸਭਣਾ ਨੂੰ ਸਗੰਧਤ ਪ੍ਰਾਪਤ ਕਰਦਾਂ ਹੈ; ਤਾ ਤੁਸਾ ਨੀਵਾ ਹੋ ਰਹਿਣਾ। ਜੋ ਗੁਰੂ ਕੇ ਸਿਖਾ ਥੀ ਜੀਤਿਆ ਰਹਿਦਾ ਹੈ, ਸੋ ਹਾਰ ਜਾਦਾ ਹੈ ਤੇ ਜੋ ਏਨਾ ਦੇ ਅਗੇ ਹਾਰ ਜਾਦਾ ਹੈ ਸੋ ਜੀਤਦਾ ਹੈ, ਫਿਰੰਗ ਦੀਆਂ ਪਉੜੀਆ ਹੁੰਦੀਆਂ ਹੈਨਿ। ਜੋ ਜਾਣਦਾ ਹੈ ਉਚਾ ਚੜਿਆ ਜਾਦਾ ਹਾ, ਸੋ ਨੀਚੇ ਉਤਰਦਾ ਆਵਦਾ ਹੈ, ਜੋ ਜਾਣਦਾ ਹੈ ਮੈ ਨੀਵਾ ਚਲਿਆ ਜਾਵਦਾ ਹਾ, ਸੋ ਉਚਾ ਉਚਾ ਚੜਿਆ ਆਵਦਾ[81] ਹੈ। ਜੋ ਜੀਤੇ ਤਿਸੁ ਹਾਰ ਹੈ ਜੋ ਹਾਰੇ ਸੋ ਜੀਤ ਹੈ ਤੇ ਸਾਧ ਸੰਗਤਿ ਵਿਚ ਨੀਵਾ ਹੋ ਚਲਨਾ "ਹਾਰ ਚਲੇ ਗੁਰਮੁਖਿ ਜਗੁ ਜੀਤ" ॥ ੧੧੮ ॥ 120

ਸਾਖੀ ਹੋਰ ਚਲੀ (ਭਾਈ ਸੁੰਦਰ ਚਢਾ)

ਭਾਈ ਸੁੰਦਰ ਚਢਾ ਆਗਰੇ ਹੁੰਦਾ ਸੀ ਤੇ ਸਭਣਾ ਧਰਮਸਾਲਾ ਵਿਚ ਭਜਨੁ ਵਾਲਿਆ ਸਿਖਾ ਦੀ ਹਜੂਰ ਭੀ ਤੇ ਹੋਰਥੇ ਭੀ ਸਭਣਾ ਦੀ ਸੇਵਾ ਟਹਿਲ ਕਰੇ। ਇਕ ਸਮੇ ਸਾਹਿਬ ਛਿਵੀ ਪਾਤਿਸਾਹੀ ਥੀ ਭਾਈ ਸੁੰਦਰ ਪੁਛਿਆ ਜੋ ਸਤਿਗੁਰੂ ਕਿਸ ਤਰਾ ਸਿਖਾ ਦਾ ਉਧਾਰੁ ਕਰਦੇ ਹੈਨਿ। ਤਾ ਬਚਨ ਹੋਇਆ : ਚਾਰਿ ਪ੍ਰਕਾਰ ਦੇ ਸਤਿਗੁਰ ਹੈਨਿ ਪਰੁ ਗੁਰੂ ਨਾਨਕ ਚੋਹਾ ਨੂ ਸੋਭਾ ਦੇਵਣ ਵਾਲੇ ਹੈਨਿ। ਇਕ ਭ੍ਰਿੰਗੀ ਦੇ ਸਮਾਨ ਗੁਰੂ ਹੈਨਿ, ਜੋ ਭ੍ਰਿੰਗੀ ਨਿਕੀ ਕੀੜੀ ਨੂ ਲਿਆਕੇ ਆਪਣੇ ਇਸਥਾਨ ਵਿਚ ਰਖਕੇ ਤੇ ਦੁਆਰੇ ਤੇ ਆਪ ਬੈਠਦੀ ਹੈ, ਓਸ ਦੇ ਧਿਆਨੁ ਕਰਿ ਕੀੜੀ ਭ੍ਰਿੰਗੀ ਹੋ ਹੈ, ਪਰੁ ਇਕੁ ਜਾਤ ਦੀ ਕੀੜੀ ਨੂੰ ਭ੍ਰਿੰਗੀ ਕਰਤੀ ਹੈ, ਸਭ ਕਿੜਿਆ ਨੂ ਨਹੀ ਕਰ ਸਕਦੀ। ਇਕ ਪਾਰਸ ਦੇ ਸਮਾਨੁ ਗੁਰੂ ਹੈਨਿ, ਜੋ ਧਾਤੁ ਨੂ ਸਪਰਸ ਕਰਨ ਤੇ ਸੁਵਰਨ ਕਰਿ ਦੇਤੇ ਹੈਨਿ ਪਰ ਕੰਚਨ ਕਿਸੇ ਨੂ ਕੰਚਨ ਨਹੀ ਕਰ ਸਕਦਾ। ਤੇ ਇਕੁ ਬਾਵਨ ਗੁਰੂ ਹੈਨਿ, ਜੋ ਸਭ ਬ੍ਰਿਛਾ ਨੂੰ ਚੰਦਨ ਕਰਦੇ ਹੈਨਿ, ਪਰੁ ਰੁਤ ਬਿਨਾਂ ਨਹੀ ਕਰਦੇ। ਇਕ ਦੀਪਕੁ ਗੁਰੂ ਹੈਨਿ, ਸਭ ਦੀਪਕ ਆਪ ਸਮਾਨੁ ਕਰ ਲੈਤੇ ਹੈਨਿ ਪਰੁ ਬਾਤੀ[82] ਤੇਲ ਚਾਹੀਦੀ ਹੈ। ਕੋਈ ਸਿਖ ਹੋਵੇ ਜੋ ਸਰਧਾ ਕਰਿ ਨਿਤਾਪ੍ਰਤੇ ਸਬਦ ਸੁਣੈ ਓਸ ਦਾ ਕਲਿਆਣੁ ਹੁੰਦਾ ਹੈ ਤੇ ਗਿਆਨ ਨੂ ਪ੍ਰਾਪਤ ਹੋਇਕੇ ਆਪ ਭੀ ਨਿਰੰਕਾਰ ਰੂਪ ਹੁੰਦਾ ਹੈ ਤੇ ਹੋਰਨਾ ਨੂ ਪ੍ਰਾਪਤ ਕਰਦਾ ਹੈ ਤੇ ਹੋਰੁ ਕੋਈ ਸਾਧਨਾ

---

79. ਕਰੀਐ—ਗ ਪੋਥੀ (3 9/ਅ)
80. ਸਭ—ਗ ਪੋਥੀ (320/ੳ)—ਪਾਠ ਵਾਧੂ ਹੈ।
81. ਜਾਤਾ—ਗ ਪੋਥੀ (320/ਅ)
82. ਬਾਟੀ—ਖ ਪੋਥੀ (241/ਅ)

ਨਹੀ ਚਾਹੀਦੀ । ਇਕੁ ਸਾਧ ਸੰਗਤ ਦਾ ਮੇਲੁ ਹੀ ਕਲਿਆਣ ਕਰਿ ਦੇਦਾ ਹੈ ॥ ੧੧੯ ॥

ਸਾਖੀ ਹੋਰ ਚਲੀ (ਭਾਈ ਮੋਹਣ)

ਭਾਈ ਮੋਹਣ[83] ਢਾਕੇ ਹੁੰਦਾ ਸੀ ਤੇ ਸਾਹਿਬ ਛਿਵੀ ਪਾਤਿਸਾਹੀ ਦੇ ਪਾਸ ਆਇਆ, **ਦਰਸਨੁ ਕੀਤਾ,** ਅਰਦਾਸ ਕੀਤੀ :** ਸਚੇ ਪਾਤਸਾਹ ਜੀ 'ਤੁਸਾਡਾ ਅੰਤਾਰੁ[84] ਅਸਾ ਜੀਆ ਦੇ ਉਧਾਰ ਵਾਸਤੇ ਹੋਇਆ ਹੈ, ਅਸਾਡਾ ਜਨਮ ਮਰਨੁ ਕਟੀਐ । ਤਾ ਬਚਨੁ ਹੋਇਆ : ਭਾਈ ਮੋਹਣ[85] 'ਤੁਸੀ ਆਪਣੇ ਸੂਹੇ ਹੋ ਕਿ ਨਹੀ । ਗਰੀਬ ਨਿਵਾਜ' ਆਪਣਾ ਸੂਹਾ ਤਾ ਸਭੋ ਕੋਈ ਹੈ । ਤਾ ਬਚਨੁ ਹੋਇਆ : ਤੁਸਾ ਆਪਨੂ ਕੀਹ ਪਛਾਤਾ ਹੈ । ਸਚੇ ਪਾਤਸਾਹ ਜੀ 'ਤੇਰੇ ਸਿਖ ਹਾ । ਤਾ ਬਚਨੁ ਹੋਇਆ । ਏਹੁ ਸਰੀਰੁ ਤੁਸਾਡਾ ਭੀ ਪੰਜਾਂ ਤਤਾਂ ਦਾ ਹੈ ਤੇ ਗੁਰਾ ਦਾ ਸਰੀਰੁ ਭੀ ਪੰਜ ਤਤਾਂ ਦਾ ਹੈ, ਤਾ ਸਰੀਰੁ ਤਾ ਗੁਰੂ ਤੇ ਸਿਖ ਨਹੀ ਬਣਦਾ ਤੇ ਪਰਮਾਤਮਾ ਤਾ ਨਾ ਜਨਮਿਆ ਹੈ, ਤਾ ਤੇ ਮਨ ਦਾ ਭੇਦੁ ਹੈ । ਸੁਧੁ ਮਨੁ ਗੁਰਾ ਦਾ ਹੈ, ਅਸੁਧ ਮਨੁ ਸਿਖਾ ਦਾ ਹੈ । ਤਾ ਗੁਰਾਂ ਦਾ ਮਨੁ ਸਬਦੁ ਹੈ ਤੇ ਸਬਦ ਦੁਆਰਾ ਸਿਖ ਦੇ ਸ੍ਰਵਨਾ ਦੇ ਮਾਰਗ ਭੀ ਸਿਖ ਦੇ ਰਿਦੇ ਵਿਚ ਪਰਵੇਸੁ ਕਰਕੇ ਸਿਖ ਦਾ ਮਨੁ ਉਜਲ ਕਰਦਾ ਹੈ ਤਾ ਸਿਖ ਨੂ ਆਪਣੇ ਸਰੂਪ ਦੀ ਸੋਝੀ ਪੌਦੀ ਹੈ । ਤਾਂ ਤੇ ਲਖ ਜੀਵ ਦਾ ਤੇ ਈਸਰ ਦਾ ਸਤ ਚਿਤ ਆਨੰਦ ਰੂਪ ਹੈ ਪਰ ਵਾਚ ਭਿੰਨ ਹੈ । ਜੀਵ ਦਾ ਵਾਚ ਅਲਪਗੁ ਹੈ ਤੇ ਈਸਰ ਦਾ ਵਾਚ ਸਰਬਗੁ ਹੈ । ਜੈਸੇ ਸੁਧ ਤਾਲ ਵਿਖੇ ਸੂਰਜ ਦਾ ਪ੍ਰਤਿਬਿੰਬ ਉਜਲ ਭਾਸਤਾ[86] ਹੈ ਤੇ ਮੈਲੇ ਜਲ ਵਿਖੇ ਮੈਲਾ ਭਾਸਤਾ ਹੈ ਤੈਸੇ ਮਾਇਆ ਵਿਖੇ ਜੋ ਬ੍ਰਹਮ ਦਾ ਪ੍ਰਤਿਬਿੰਬ ਹੈ ਸੋਈ ਈਸਰ ਹੈ ਤੇ ਅਵਿਦਿਆ ਵਿਖੇ ਜੋ ਪ੍ਰਤਿਬਿੰਬ ਆਇਆ ਹੈ ਸੋ ਜੀਵ ਹੈ । ਖਟੁ ਗੁਣ ਕਹਿਕੇ ਮਾਇਆ ਮਾਇਆ ਕਹੀਤੀ ਹੈ, ਖਟ ਵਿਕਾਰ ਕਰਕੇ ਅਵਿਦਯਾ ਕਹੀਤੀ ਹੈ । ਸਿਖ ਨੇ ਪ੍ਰਸਨ ਕੀਤਾ ਜੋ ਖਟ ਗੁਣ ਕੋਣ ਹੈਨਿ । ਬਚਨ ਹੋਇਆ : ਧਰਮੁ ਅਰੁ ਜਸੁ, ਗਿਆਨ ਅਰੁ ਵੈਰਾਗ, ਸ੍ਰਿਆ ਅਰੁ ਸੋਗ, ਜਨਮ ਅਰੁ ਮਿਰਤ ਏਹੁ ਖਟਵਿਕਾਰ ਹੈਨਿ । ਅਹੁ ਬ੍ਰਹਮੁ ਸਰਬ ਤੇ ਨਿਰਲੇਪ[88] ਹੈ, ਐਸੇ ਨਿਰਲੇਪ ਜਾਣ ਕਰਕੇ ਮੁਕਤ ਹੈ। ਤਾ ਸਿਖਾ ਪ੍ਰਸਨ ਕੀਤਾ : ਤੁਸਾ ਤਾ ਪਿਛੇ ਕਹਿਆ ਹੈ ਏਹੋ ਨਾਮੁ ਹੀ ਸਭ ਤੇ ਸ਼ਰੇਸ਼ਟ ਹੈ, ਮੁਕਤ ਰੂਪ ਹੈ, ਅਬ ਬਚਨੁ ਹੋਇਆ–ਜੋ ਗਿਆਨ ਕਰਿਕੇ ਗਤਿ ਮੁਕਤ ਹੈ । ਬਚਨੁ ਹੋਇਆ : ਜੈਸੇ ਭੁਜਾ ਦੇ ਬਲਿ ਕਰਕੇ ਭੀ ਨ੍ਹਦੀ ਥੀ ਪਾਰ ਉਤਰਿਦੇ ਹੈਨਿ ਅਰੁ

———

83. ਸੋਹਣੁ—ਖ ਪੋਥੀ (242/ੳ), ਸੋਹਣ—ਗ ਪੋਥੀ (322/ਅ)
84. ਅਵਤਾਰ—ਗ ਪੋਥੀ (322/ਅ)
85. ਸੋਹਣ—ਖ ਪੋਥੀ (242/ਅ), ਸੋਹਣ--ਗ ਪੋਥੀ (323//)
86 ਭਾਸਦਾ—ਗ ਪੋਥੀ (324/ੳ)
87. ਪਯਾਸ—ਗ ਪੋਥੀ (324/ਅ)
88. ਨਿਆਰਾ—ਗ ਪੋਥੀ (324/ਅ)

ਜਹਾਜਾ[89] ਕਰਕੇ ਭੀ ਪਾਰ ਉਤਰੀਦੇ ਹੈਨਿ; ਪਰੁ ਭੁਜਾ ਦ ਬਲਿ ਕਰ ਕੋਈ ਸਮਰਥ ਪਾਰ ਉਤਰਦਾ ਹੈ ਪਰੁ ਜਹਾਜਾ[90] ਕਰ ਸਭ ਕੋਈ ਸੁਖ ਨਾਲਿ ਪਾਰ ਉਤਰਦਾ[91] ਹੈ। ਅਰੁ ਦਾਣਾ ਭੁੰਨਿਆ ਹੋਇਆ ਭੀ ਫੇਰ ਨਹੀਂ ਉਗਵਦਾ, ਪਰ ਜੇ ਉਸ ਕੇ ਉਪਰਿ ਖੰਡੁ ਦਾ ਗਲੇਫ ਕਰੀਏ ਤਾ ਨਹੀਂ ਉਗਵਦਾ[92] ਭੀ ਨਹੀ ਅਰ ਰਸੀਲਾ ਹੋਤਾ ਹੈ. ਤੈਸੇ ਗਿਆਨ ਕਰਿ ਭੀ ਮੁਕਤਿ ਕਰਦਾ[93] ਹੈ ਪਰ ਭਗਤ ਨਾਲਿ ਮਿਲੀ ਹੋਵੇ ਤਾ ਸਰਬ ਨੂ ਰਸੀਲੀ ਹੈ ॥ ੧੨੦ ॥ 122

ਟੀਕਾ ਵਾਰ ਯਾਰਵੀ ਦੀ ਪੂਰੀ ਹੋਈ।

ਗਰੂ ਕੇ ਸਿਖਾ ਦਾ** ਅਨੇਕਾ ਦਾ ਕਲਿਆਣ ਹੋਇਆ, ਉਨਾ ਦੇ ਨਾਮ ਅਸਾਡੀ ਗਿਣਤੀ ਵਿਚ ਨਹੀ ਆਵਦੇ ਪਰ ਜੇਹਿੜੇ ਸਿਖ ਭਾਈ ਗੁਰਦਾਸ ਜੀ ਨੇ ਗਿਣੇ ਹੈਨਿ ਤਿਨਾ ਦੀ ਟੀਕਾ ਜੋ ਅਸਾਡੀ[94] ਬੁਧ ਦੇ ਇਨੁਸਾਰ ਹੋ ਸਕੀਦੀ ਹੈਸੀ ਸੋ ਹੋਈ।

---

89. ਨਾਵਕਾ—ਗ ਪੋਥੀ (325/ੳ)
90. ਨੌਕਾ—ਓਹੀ (325/ੳ)
91. ਪੜਤਾ—ਗ ਪੋਥੀ (325/ੳ)
92. ਉਗਵਦਾ—ਗ ਪੋਥੀ (326/ੳ)
93. ਹੋਤਾ—ਗ ਪੋਥੀ (326/ੳ)
94. ਅਸਾਡੇ—ਗ ਪੋਥੀ (326/ਅ)

## ਯਾਰਵੀਂ ਵਾਰ ਦੇ ਟੀਕੇ ਤੋਂ ਵਾਧੂ ਸਾਖੀਆਂ

(ਸਾਖੀ ਹੋਰੁ ਚਲੀ)

ਫੇਰਿ ਸਿਖਾਂ ਪ੍ਰਸਨ ਕੀਤਾ ਜੋ** ਮਹਾਰਾਜ ਦੀ ਮਾਇਆ ਵਡੀ ਪ੍ਰਬਲੁ ਹੈ। ਜੋ ਅਜੇਹੇ ਵਚਨ ਸੁਣਕੇ ਭੀ ਸੋਢੀਆਂ ਸਤਿਗੁਰਾਂ ਦੇ ਨਾਲ ਬਖੀਲੀਆਂ[1] ਕੀਤੀਆਂ ਹੈਨਿ । ਬਚਨੁ ਹੋਇਆ। ਸਰੀਰਾਂ ਦੇ ਹੁੰਦਿਆਂ ਔਤਾਰਾਂ ਤੇ ਗੁਰਾਂ ਤੇ ਸੰਤਾਨੁ ਜਗਿਆਸਾ ਵਾਲਿਆ ਪਛਾਤਾ ਹੈ ਤੇ ਹੋਰਨਾ ਸਰੀਕੀਆਂ ਪਈਆਂ ਕੀਤੀਆਂ ਹੈਨਿ । ਮਸੰਦਾ ਸਾਹਿਬ ਸਤਵੀ ਪਾਤਸਾਹੀ ਪਾਸ ਅਰਦਾਸ ਕੀਤੀ ਸੀ । ਰਾਮਰਾਇ ਤੁਸਾਡਾ ਵਡਾ ਪੁਤ੍ਰ ਹੈ। ਤੇ ਲਾਇਕ ਗੁਰ ਆਈਦੇ ਹੈ। ਤੇ ਗੁਰੂ ਹਰਿ ਕ੍ਰਿਸਨਿ ਜੀ ਗਿਰੰਥ ਜੀ[2] ਦਾ ਵੀਚਾਰੁ ਕਰਦੇ ਸਿਨ। ਤਾਂ ਮਸੰਦਾਂ ਨੂੰ ਬਚਨੁ ਹੋਇਆ ਗਿਰੰਥ ਜੀ ਦੀ ਚੌਕੀ ਦੇ ਵਿਚ ਸੂਈ ਪੋੜਿ[3] ਆਵੋ। ਤਾਂ ਮਸੰਦ ਗਿਰੰਥ ਜੀ ਦੀ ਚੌਕੀ ਦੇ ਵਿਚ ਸੂਈ ਪੋੜਿ ਆਏ। ਤੇ ਫੇਰ ਰਾਮਰਾਇ ਜੀ ਵੀਚਾਰੁ ਕਰਨ ਲਗਾ। ਤਾਂ ਉਨ੍ਹਾਂ ਨੂੰ ਬਚਨੁ ਹੋਇਆ ਸੂਈ ਕਢਿ ਲਿਆਵਹੁ[4] । ਤਾਂ ਸੂਈ ਨਾ ਨਿਕਲੀ। ਜੋ ਫੇਰ ਗੁਰੂ ਹਰਿਕਿਸਨ ਜੀ ਬਚਨੁ ਹੋਇਆ। ਸਬਦੁ ਤਾਂ ਏਹੋ ਹੈ ਪਰੁ ਗੁਰੂ ਹਰਿਕਿਸਨ ਜੀ ਦੀ ਰਸਨਾ ਤੇ ਆਇਆ ਹੋਇਆ ਪਥਰ ਭੀ ਕੋਮਲ ਹੋਏ ਜਾਂਦੇ ਹੈਨਿ। ਜੈਸੇ ਤੀਰ ਕਮਾਨ ਵਡੇ ਉਤਮ ਸਸਤ੍ਰ[5] ਹੈਨਿ। ਪਰ ਤੀਰਨਦਾਜ ਦੇ ਹਥੋ ਘਾਉ ਵਸੇਖ ਕਰਦੇ ਹੈਨਿ ॥੧੨੧॥ 123

(ਸਾਖੀ ਹੋਰ ਚਲੀ)

ਤਾਂ ਭਾਈ ਮਨੀ ਸਿੰਘ ਜੀ ਹੋਰਾ ਪਾਸ ਸਿਖਾ ਪ੍ਰਸਨੁ ਕੀਤਾ । ਸਹਿਬਾ ਨਾਵੀ ਪਾਤਿਸਾਹੀ ਦਾ ਸਵਾਰਾ ਕਿਸ ਪ੍ਰਕਾਰ ਹੋਇਆ ਹੈ ਤਾਂ ਭਾਈ ਮਨੀ ਸਿੰਘ ਜੀ ਹੋਰਾਂ ਕਹਿਆ ਜੋ ਔਰੰਗਜੇਬ ਜੋ** ਬਾਦਸਾਹੁ ਹੈ ਸੀ ਸੋ ਸਭ ਸਾਧਾ ਸੰਤਾਂ ਨਾਲ ਦੁਐਖ ਕਰਦਾ ਸੀ ਜੋ ਉਨਾ ਦੀ ਕਿਤਾਬ ਵਿਚ ਲਿਖਿਆ ਹੈ ਸੀ ਜੋ ਹਿੰਦੂਆਂ ਵਿਚ ਅਉਤਾਰ ਪੈਦਾ ਹੋਵਣਾ ਹੈ।

---

1. ਪਈਆਂ—ਗ ਪੋਥੀ (326/ੳ) ਬਖੀਲੀਆਂ ਤੋਂ ਬਾਦ ਵਾਧੂ ਸ਼ਬਦ ਹੈ।
2. ਤਾਂ ਛੋਟੇ ਨਦਰਿ ਆਂਵਦੇ ਹੈਨ ਤਿਸ ਸਮੇਂ—ਗ ਪੋਥੀ (326/ਅ) ਪਾਠ ਅਧਿਕ ਹੈ।
3. ਚੋਭ - ਗ ਪੋਥੀ (327/ੳ)
4. ਲਿਆਹੋ – ਖ ਪੋਥੀ (245/ਅ)
5. ਸਸਤ੍ਰ—ਖ ਪੋਥੀ (245/ਅ) ਵਡੇ ਸ਼ਬਦ ਤੋਂ ਪਹਿਲਾਂ ਹੈ।

ਅਤੇ** ਮਲੇਛਾਂ ਦੀਨ ਉਤੇ ਓਨਿ[6] ਬਲੁ ਕਰਨਾ ਹੈ । ਏਸੇ ਵਾਸਤੇ ਸਭ ਹਿੰਦੂਆਂ ਸਾਧਾਂ ਪਾਸੋਂ[7] ਸਦਾ ਇਕੋ ਕਰਾਮਾਤ ਪੁਛਦਾ ਹੈਸੀ ।[8] ਇਕ ਦਿਨ ਓਸ ਵੀਚਾਰਿਆ । ਏਹ ਬ੍ਰਹਮਣਿ ਜੋ ਹੈ ਕਿ ਹਿੰਦੂਆ ਨੂੰ ਏਹੈ ਵਿਦਿਆ ਦੇਂਦੇ ਹੈਨਿ । ਤਾਂ ਉਸਨੇ ਕਹਿਆ ਸੋ ਪਹਿਲਾ ਮੈਂ ਬ੍ਰਹਮਣਾਂ ਨੂੰ ਦੀਨੁ ਵਿਚ ਲਿਆਵਾਂ ਸਭ ਹਿੰਦੂ ਧਰਮ ਥੋ ਹੀਨ ਹੋਏ ਆਪੇ ਮੇਰੇ ਮਜਬ ਵਿਚ ਆਵਨਿਗੇ ਤਾਂ ਬ੍ਰਹਮਣਾ ਕਹਿਆ ਜੇ ਤੁਸੀਂ ਇਕੋ ਮਜਬ ਕਰਦੇ ਹੋ ਤਾਂ ਤੁਸੀਂ ਗੁਰੂ ਤੇਗ ਬਹਾਦਰ ਜੀ[9] ਜਗ ਸਤਿਗੁਰੂ[9] ਹੈਨਿ । ਉਨਾ ਨੂੰ ਅਪਣਾ ਦੀਨੁ ਮਨਾਵਹੁਗੇ[10] ਤਾਂ ਸਭੇ ਹਿੰਦੂ ਤੁਸਾਡੇ[11] ਕਾਬੂ ਹੋਵਨਿਗੇ । ਤੇ ਆਪ ਸਭੁ ਧਿਆਨ ਕਰਿਕੇ ਅਰਾਧਨਾ ਕੀਤੀ ਜੋ ਤੁਸਾਂ ਜੋ ਔਤਾਰ ਕੀਤਾ[12] ਹੈ । ਗਊ ਬ੍ਰਹਮਣ ਦੀ ਰਖਿਆ ਵਾਸਤੇ ਕੀਤਾ ਹੈ । ਤਾ ਅਸਾਡਾ ਛਡਾਵਣਾ ਕਰੋ । ਅਸਾਡਾ ਧਰਮੁ ਰਖੋ । ਤਾਂ ਸਾਹਿਬ ਨਾਵੀ ਪਾਤਸਾਹੀ ਨੂੰ ਸਾਥ ਹੀ ਬ੍ਰਹਮਣਾਂ ਦੀ ਪਤ੍ਰੀ ਭੇਜੀ ਪਹੁਚੀ[13] । ਤਾਂ ਸਾਹਿਬ[14] **ਜਾਇ ਦਿਲੀ ਵਿਚ ਪ੍ਰਾਪਤ ਹੋਏ ।** ਤਾਂ ਬਾਦਸਾਹ ਨੂੰ ਖਬਰ ਹੋਈ । ਤਾਂ ਸਾਹਿਬ ਬਚਨੁ ਕੀਤਾ ਅਸੀਂ ਤਾਂ ਤੁਸਾਡੇ ਪਾਸ ਆਏ ਹਾਂ । ਤੁਸੀਂ ਸਭ ਬ੍ਰਹਮਣਾ ਨੂੰ ਛੋਡਿ ਦੇਹੋ ਤਾਂ ਸਭ ਬ੍ਰਹਮਣਾ ਨੂੰ [15]ਖਲਾਸ ਕਰਵਾਇਆ । ਤਾਂ ਸਾਹਿਬ ਆਪਿ ਓਥੇ ਰਹੇ । ਤਾਂ** ਬਾਦਸਾਹ ਪੁਛਿਆ ਜੇ** ਤੁਸਾ ਤੇਗ ਬਹਾਦਰ ਨਾਉ ਰਖਾਇਆ ਹੈ । ਕਿਸ ਜਾਗਾ ਤੇਗ ਦੀ ਬਹਾਦਰੀ ਕੀਤੀ ਹੈ । ਬਚਨੁ ਹੋਇਆ ਤੇਗ ਬਹਾਦਰ ਪਰਗਟ ਹੋਇਆ ਹੈ । ਐਸੀ** ਤੇਗ ਬਹਾਦਰੀ ਦਿਖਲਾਂਉਗਾ[16] ਜੋ ਗਊ ਬ੍ਰਾਹਮਣ ਦਾ ਕਸਟ ਦੂਰ ਕਰੋਗਾ ।[17] ਤੇਰੇ ਨਿਆਇ ਦੀ ਜਾਗਾ ਰੋਲਾ ਵਰਤਾਓਗਾ । ਤੇਰੇ** ਸੋਟੀਆਂ ਦੀ ਜਾਗਾ ਅਮਲੀ[18] ਕਰੇਗਾ । ਤੁਸਾਡੀ ਦੀਨ ਰੂਪੀ ਘੋੜੀ ਪਰਜੀਨੁ ਪਾਊਗਾ ਇਸ ਸਮੇਂ ਨੂੰ

---

6. ਓਨਾ—ਗ ਪੋਥੀ (328/ੳ)
7. ਨੂ—ਗ ਪੋਥੀ (328/ੳ)
8. ਸੀ—ਖ ਪੋਥੀ (246/ਅ) ਹੈਸਨ—ਗ ਪੋਥੀ (328/ੳ)
9. ਜਗਤ ਗੁਰੂ—ਖ ਪੋਥੀ (246/ਅ)
10. ਮਨਾਵੋਗੇ—ਗ ਪੋਥੀ (328/ਅ)
11. ਮਜਤ ਵਿਚ ਆਵਨਗੇ – ਗ ਪੋਥੀ (328/ਅ)
12. ਲੀਆ—ਗ ਪੋਥੀ (328/ਅ)
13. ਤੇ ਸਾਥ ਹੀ ਬਾਦਸਾਹ ਦਾ ਫ਼ਰਮਾਨ ਪਹੁੰਚਿਆ—ਖ ਪੋਥੀ (247/ੳ)
14. ਦਿਲੀ ਗਏ—ਗ ਪੋਥੀ (329/ੳ)
15. ਦਿਖਲਾਵਏਗਾ—ਗ ਪੋਥੀ 329/ੳ)
16. ਛਡਾਇਆ—ਗ ਪੋਥੀ (329/ੳ)
17. ਕਰੇਗਾ—ਗ ਪੋਥੀ (329/ਅ)
18. ਅਮਲ—ਗ ਪੋਥੀ (329/ਅ)

ਤੁਸੀ ਪਛੋਤਾਵਹੁਗੇ। ਤਾਂ ਬਾਦਸਾਹ ਕਹਿਆ ਏਨਾ ਨੂੰ ਨਦਰ ਹਵਾਲੇ ਕਰੋ। ਅਸਾਨੂੰ ਕਾਈ ਕਰਾਮਾਤ ਵਿਖਾਵੇ[20] ਤਾ ਛੋਡਾਂਗੇ। ਤਾਂ ਸਾਹਿਬ ਦੇ ਪਾਸ ਇਕ ਸਿਖੁ ਦਰਸਨ ਨੂੰ ਆਇ ਲਗਾ[21]। ਕਹਿਆ ਤੇਰੀ ਸਮਰਥਾ ਕਰ ਮੈਨੂੰ ਇਕ ਪਾਰਸ ਹਥਿ ਲਗਾ ਹੈ ਮੈਂ ਭੇਟ ਤੁਸਾਡੀ ਆਂਦਾ ਹੈ। ਏਹੁ** ਪਾਰਸੁ ਦੇ ਕੇ ਤੁਸੀਂ ਆਪਣਾ ਸਰੀਰ ਬਚਾਵਹੁ।[22] ਤਾਂ** ਬਚਨ ਹੋਇਆ, ਭਾਈ ਸਿਖਾ ਜੋ ਝੂਠ ਹੈ ਸੋ ਸਚੁ ਨਹੀਂ। ਜੋ ਸਚੁ ਹੈ ਸੋ ਝੂਠ ਨਹੀਂ।[23] ਪਾਰਸ ਲੈ ਕੇ ਸਾਹਿਬ ਨੇ** ਜਮਨਾ ਵਿਚ ਡਾਲਿ ਦਿਤਾ। ਤਾਂ ਸਿਖ ਕਹਿਆ ਜੋ ਮੇਰੇ ਕੰਮੇ ਭੀ ਤੁਸਾਂ ਪਾਰਸੁ ਗਵਾਇਆ। ਬਚਨੁ ਹੋਇਆ ਭਾਈ ਸਿਖਾ ਚੁੱਭੀ[24] ਮਾਰਕੇ ਬੁਕ ਭਰ ਕਢ। ਜਬ ਓਸ ਅੰਜਲੀ ਭਰ ਕਢੀ ਤਾਂ ਸਾਰੀ ਅੰਜੁਲੀ ਪਾਰਸਾਂ ਦੀ ਭਰੀ ਆਈ। ਬਚਨੁ ਹੋਇਆ, ਆਪਣਾ ਪਾਰਸ ਚੁਣ ਲੈ। ਤਾਂ** ਉਸ ਕਹਿਆ ਮੈਂ ਇਕ ਪਾਰਸ ਚੁਣ ਲੈਨਾ ਹਾਂ। ਪਰ** ਮੈਥੋਂ ਸਿਞਾਂਤਾ[25] ਨਹੀਂ ਜਾਂਦਾ। [26](ਬਚਨ ਹੋਇਆ ਇਕ ਲੈ ਲੈ। ਉਸਨੇ ਇਕ ਲੈ ਲੀਆ) [27]ਫੇਰ ਹੋਰ ਸਿਖ ਇਕੁ ਸਾਹਬ ਦੇ ਪਾਸ ਆਇਆ। ਓਸ ਆਖਿਆ ਜੀ ਗਰੀਬ ਨਿਵਾਜ ਜੋ ਮੈਨੂੰ ਆਗਿਆ ਕਰੋ ਤਾਂ ਮੈ ਲਾਹੌਰ ਤੇ ਦਿਲੀ ਨੂੰ [28]ਭਿੜ ਕਰਿ ਦੇਵਾਂ। ਬਚਨੁ ਹੋਇਆ, ਭਾਈ ਸਿਖਾਂ* ਏਨਾ ਨੂੰ ਝੂਠਾ ਕਰਕੇ ਵਸਤ ਏਨਾ ਤੋਂ ਲੈਣੀ ਹੈ ਅਤੇ ਤੈਨੂੰ ਸਮੁੰਦਰਾਂ ਵਿਚੋਂ ਬੂੰਦ ਪ੍ਰਾਪਤਿ ਹੋਈ ਹੈ। ਤੂੰ ਏਹ ਤਕੜਾ[29] ਕਰ ਰਖੁ। ਧੋਖਾ ਕਿਸੇ ਦਾ ਨਹੀਂ ਕਰਨਾ ਜੋ ਵਰਤਦਾ ਹੈ ਸੋ ਵਾਹਗੁਰੂ ਕੀ ਆਗਿਆ ਮੈਂ ਵਰਤਦਾ ਹੈ। ਗੁਰੂ ਕੇ ਘਰ ਸਭ ਕੁਛੁ ਹੈ। ਏਨਾ ਨੂੰ ਸੁਖਾ ਛਕਾਇਕੇ ਪਹਿਲੀ ਪਾਤਿਸਾਹੀ ਕੋ ਰਾਜੁ ਲਇਆ ਹੈ ਅਤੇ ਸੀਸ ਦੇਕੇ ਏਨਾ ਥੋਂ ਰਾਜ ਲੈਣਾ ਹੈ। ਫੇਰ ਏਹ ਸਲੋਕੁ ਲਿਖਕੇ ਸਾਹਿਬ ਦਸਵੀਂ ਪਾਤਸਾਹੀ ਦੇ ਪਾਸ ਭੇਜਿਆ ॥ ਮਹਲ ੯ ॥ ਬਲੁ ਛੂਟਿਓ ਬੰਧਨ ਪਹਿਓ ਰਹਿਓ ਨ ਕਛੁ ਉਪਾਇ। ਕਹੁ ਨਾਨਕੁ ਅਬ ਓਟ ਹਰਿਰਾਜ ਜਿਉਂ ਹੋਇ ਸਹਾਇ। ਏਹੁ ਸਲੋਕੁ ਲਿਖ ਭੇਜਿਆ।

---

20. ਦਿਖਾਏਗਾ—ਗ ਪੋਥੀ (330/ੳ)
21. ਨਿਕਲਿਆ—ਖ ਪੋਥੀ (248/ੳ)
22. ਬਚਾਵੋ—ਗ ਪੋਥੀ (330/ੳ)
23. ਸਰੀਰ ਝੂਠ ਹੈ, ਆਤਮਾ ਸਤਿ ਹੈ। ਰਜਾਇ ਹੈ ਸੋਈ ਹੋਵੇਗੀ—ਗ ਪੋਥੀ (330/ਅ) ਪਾਠ ਅਧਿਕ ਹੈ।
24. ਚੁਭੀ—ਖ ਪੋਥੀ (248/ੳ)
25. ਸਿਵਾਣਿਆ—ਗ ਪੋਥੀ (330/ਅ)
26. ਗ- ਪੋਥੀ (330/ਅ)
27. ਤਿਸੀ ਸਮੇਂ ਇਕ—ਗ ਪੋਥੀ (331/ੳ)
28. ਭਿੜਾ ਕਰ ਦੇਵਾ—ਖ ਪੋਥੀ (248/ਅ)ਲੜਾਵਾ—ਗ ਪੋਥੀ (331!ੳ)
29 ਤਕੜੀ—ਗ ਪੋਥੀ (331/ੳ)

ਸਾਹਿਬ ਦਸਵੀਂ ਪਾਤਸਾਹੀ ਪਾਸਿ ਏਹੁ ਸਲੋਕ ਪਹੁਤਾ। ਤਾਂ** ਸਾਹਿਬ ਦਸਵੀਂ ਪਾਤਸਾਹੀ ਜੀ ਨੇ ਬਚਨੁ ਏਹੁ ਸਮਝਿਆ। ਜੋ ਸਾਹਿਬ[30] ਕਰਨ ਕਾਰਨ ਹੈ ਕਿ ਤੇ** ਬਚਨੁ ਜੋ ਕੀਤਾ ਹੈ ਸੋ ਮਾਨੁਖਾ ਨਾਟਕ ਕਰ ਕੀਤਾ ਹੈ। ਤਾਂ ਸਾਹਿਬ ਸਲੋਕੁ ਲਿਖਿਆ ॥ ਮਹਲਾ ੧੦ ॥ ਬਲੁ ਹੂਆ ਬੰਧਨੁ ਛੁਟੇ ਸਭ ਕਿਛੁ ਹੋਤ ਉਪਾਇ। ਨਾਨਕ ਸਭ ਕਿਛੁ ਤੁਮਾਰੇ ਹਥ ਮੈਂ ਤੁਮਹੀ ਹੋਹੁ ਸਹਾਇ ॥ ਤੇ ਫੇਰ ਇਕ ਰਜਪੂਤ ਨੂੰ ਆਗਿਆ ਹੋਈ ਤੂੰ ਅਸਾਨੂੰ ਤਲਵਾਰ ਚਲਾਉ ਤਾਂ ਓਸ ਤਲਵਾਰ ਚਲਾਈ ਤਾਂ ਸਾਹਿਬ ਦਾ ਸਿਰੁ ਧੜ ਥੀ ਜੁਦਾ ਹੋ ਗਇਆ। ਸੀਸ ਨਿਆਰਾ ਹੋਇਆ ਭੀ ਰਾਮ ਨਾਮ ਦਾ ਉਚਾਰੁ ਕੀਤਾ। ਓਸ ਜਾਗਾ ਪਾਤਸਾਹ ਰਾਖੇ ਬਹਾਏ। ਮੇਰੀ ਪਰਵਾਨਗੀ ਬਿਨਾ ਏਹੁ ਸੀਸੁ ਤੇ ਧੜੁ ਕੋਈ ਨ ਲੈ ਜਾਵੇ। ਤਾਂ ਧੜੁ ਦਾ ਓਥੇ ਹੀ[31] ਸਿਸਕਾਰ ਹੋਇਆ। ਤੇ ਸਿਰੁ ਜੋ ਹੈਸੀ ਸੋ ਸਾਹਿਬ ਨੇ ਇਕ ਸੌਦਾਗਰ ਸਿਖ ਨੂੰ ਸੁਪਨਾ ਹੋਇਆ[32]। ਸੁਪਨੇ ਵਿਚ ਸਾਹਿਬ ਉਸ ਨੂੰ ਬਚਨੁ ਕੀਤਾ ਜੋ ਅਸਾਡਾ ਸਿਰ ਤੂੰ ਗਡੀ ਵਿਚ ਪਾਇਕੇ ਸਾਹਿਬ ਦਸਵੀ ਪਾਤਸਾਹੀ ਪਾਸੁ ਪਹੁੰਚਾਇਦੇ।[33] ਤਾਂ ਓਸੇ ਦੇ ਨਾਲ ਦੀ ਸੌ ਗਡੀ ਹੈਸੀ। ਤਾਂ ਇਕੁ ਗਡੀ ਅਸਬਾਬ ਦੀ ਵਿਚ ਪਾਇਕੇ ਸਿਰੁ ਭੀ ਸਾਹਿਬ ਦੇ ਹਜ਼ੂਰ ਲੈ ਆਇਆ ਤਾਂ ਸੀਸ ਦਾ ਸਿਸਕਾਰੁ ਮਾਖੋਵਾਲ ਹੋਇਆ ॥ ੧੪੪ ॥ /੮੫

## ਸਾਖੀ ਹੋਰ ਚਲੀ

(੯੦)

ਤਾਂ ਸਿਖਾਂ ਭਾਈ ਮਨੀ ਸਿੰਘ ਜੀ ਹੋਰਾਂ ਪਾਸੋਂ ਪ੍ਰਸਨ ਕੀਤਾ ਜੋ ਸਾਹਿਬ ਦਸਵੀ ਪਾਤਿਸਾਹੀ ਨੇ ਖਾਲਸਾ ਵਰਤਾਇਆ ਹੈ। ਤੇ** ਦੇਵੀ ਪਰਗਟ ਹੋਈ ਹੈ। ਦੇਵੀ ਦੀ ਉਪਾਸਨਾ ਕੀਤੀ ਹੈ ਸੋ ਸਾਖੀ [34]ਕਿਰਪਾ ਕਰਿਕੇ ਅਸਾਨੂੰ ਸੁਣਾਈਏ। ਤਾਂ ਭਾਈ ਮਨੀ ਸਿੰਘ ਜੀ ਹੋਰਾਂ **ਕਹਿਆ। ਇਕ ਸਮੇਂ ਸਾਹਿਬ ਦਸਵੀਂ ਪਾਤਿਸਾਹੀ ਨੇ ਕਾਂਸੀ ਤੇ ਪੰਡਤੁ ਬੁਲਾਇਆ।[35] ਤੇ ਉਸ ਨੂੰ ਬਚਨੁ ਕੀਤਾ ਭਾਈ ਛਤ੍ਰੀਆਂ ਨੇ ਜੋ ਸਸਤ੍ਰ ਛਡਿ ਦਿਤੇ ਹੈਨਿ ਤੇ ਮਲੇਛਾਂ ਨੇ ਸਸਤ੍ਰ ਫੜ ਲਏ ਹੈਨ। ਇਸ ਕਰਿਕੇ ਮਲੇਛਾ ਦਾ ਰਾਜੁ ਤੇਜੁ ਹੋਇਆ ਹੈ। ਤੇ ਅਸਾਨੇ ਸਸਤ੍ਰ ਫੇਰ ਫੜਾਇਕੇ ਤੇ ਰਾਜੁ ਮਲੇਛਾ ਥੋਂ ਫੇਰੁ ਲੈਣਾ ਹੈ। ਚਿਕੜਿ ਵਿਚੋਂ ਸੋਨਾ ਕਢ ਲੈਣਾ ਹੈ। ਅਸਾਂ ਨੂ ਦੇਵੀ ਕੀ ਉਪਾਸਨਾ ਕੇ ਮੰਤ੍ਰ ਕਹੁ ਜਿਸ ਕਰਕੇ ਦੇਵੀ ਪ੍ਰਤਖ ਹੋਵੇ ਤਾਂ ਉਸਨੇ ਕਹਿਆ ਜੀ ਗਰੀਬ ਨਿਵਾਜ, ਮਲੇਛ ਤਾਂ ਬਹੁਤੇ ਹੈਨਿ ਤੇ ਸਭ ਦੇਸਾ ਵਿਚ ਪਸਰੇ ਹੋਏ ਹੈਨਿ। ਤੇ ਖਾਲਸਾ ਜੀ ਹੁਣ ਸਾਸਤ੍ਰਾਂ ਨੂੰ ਪਕੜੇਗਾ। ਏਹੁ ਮਲੇਛਾਂ ਤੇ

---

30. ਦਸਵੀਂ ਪਾਤਿਸਾਹੀ—ਗ ਪੋਥੀ (332/ੳ)
31. ਸਿਖਾ ਦੀ ਪਰਵਾਨਗੀ ਲੈ ਕੇ—ਗ ਪੋਥੀ (332/ਅ)
22. ਕੀਆ—ਗ ਪੋਥੀ (333/ੳ)
33. ਪਹੁਚਾਇ ਦੇਉ—ਖ ਪੋਥੀ (250/ੳ)
34. ਕਹੋ—ਗ ਪੋਥੀ (333/ਅ)
35. ਸੀ—ਗ ਪੋਥੀ (334/ੳ)

ਕਿਸ ਤਰਾਂ ਜੀਤਨਗੇ । ਬਚਨੁ ਹੋਇਆ ਜੈਸੇ ਸ੍ਰੀ ਰਾਮ ਜੀ ਕਪਾਅਰੁ ਭਾਲ ਕਾ ਸੇਰ ਰਾਖਸਾਂ ਕਾ ਨਾਸੁ ਕਰਵਾਇਆ ਹੈ ਤੈਸੇ ਹਮ ਏਨਾ ਤਕੜੀ ਪਕੜਣ ਵਾਲਿਆ ਸੋ ਅਰ ਹਲੁ ਵਾਹਣ ਵਾਲਿਆ ਸੋ[36] ਸਭ ਮਲੇਛਾ ਕਾ ਨਾਸੁ ਕਰਾਵਾਗਾ । ਤਾਂ ਉਸਨੇ ਕਹਿਆ ਜੀ ਗਰੀਬ ਨਿਵਾਜ ਜੇ ਤਾਂ ਬਰਸ ਰਾਤੀ ਤੁਸੀ ਨੇਮ ਕਰੋ ਤੇ ਲਖ ਦੇਵੀ ਕਾ ਪਾਠ ਕਰਾਵਉ ਤਾਂ ਦੇਵੀ ਪ੍ਰਤਖ ਹੋਵੇਗੀ ਤਾਂ ਸਾਹਿਬ ਨੇ ਨੈਣਾ ਦੇਵੀ ਕੇ ਟਿਲੇ ਉਤੇ ਬੈਠ ਕੈ ਹੋਮ ਦਾ ਅਰੰਭ ਕੀਤਾ ਚੇਤ੍ਰ ਦੇ ਨੌਰਾਤਿਆ ਦੀ ਅਸਟਮੀ ਕੇ ਦਿਨ। ਜਬ ਬਰਸ ਕਾ ਦਿਨੁ ਪੂਰਾ ਹੋਇਆ ਤਾਂ ਪੰਡਤ ਨੇ ਸਭ ਦੇਸਾਂ ਦੇ ਬ੍ਰਹਮਣ ਜਗ ਨਿਉਤੇ ਵਾਸਤੇ ਬੁਲਾਏ ਤੇ ਸਾਹਿਬ ਨੂ ਅਰਦਾਸ ਕੀਤੀ ਜੋ ਤੁਸਾਂ ਇਕ ਕੋਈ ਪਵਿਤ੍ਰ ਮਾਨੁਖ ਦੇਵੀ ਕੈ ਹੋਮ ਵਾਸਤੇ ਤਆਰੁ[37] ਕਰਨਾ । ਤਿਸ ਪਿਛੇ ਬ੍ਰਹਮਭੋਜ ਬ੍ਰਹਮਣਾ ਨੂ ਖਵਾਵਣਾ ਤਾ ਬਚਨੁ ਹੋਇਆ । ਏ ਪੰਡਤਾ ਅਸੀ ਤੈਨੂ ਹੀ ਹੋਮ ਦੇਵਾਂਗੇ ਤੇ ਜਿਤ ਜਿਤ ਵੇਲੇ ਦੇਵੀ ਪਰਤਖ ਹੋਈ ਤਾਂ ਅਸੀ ਕਹਾਂਗੇ ਏਹੁ ਪੰਡਤੁ ਅਸਾਡਾ ਜੀਵੇ ਤੇ ਜੋ ਏਹੁ ਕਹੇ ਜੋ ਅਸੀ ਵਰ ਮੰਗਾਗੇ । ਤਾਂ ਪੰਡਤੁ ਭੈਮਾਨੁ ਹੋ ਕੇ ਕਹਿਆ ਮੈ ਇਸਨਾਨੁ ਨਦੀ[38] ਕਰਿ ਆਵਾ ਤੇ ਤੁਸੀ ਹੋਮ ਕਰੋ ਤੇ ਮੰਤ੍ਰ ਪੜੋ ਤਾਂ ਮੰਤ੍ਰ ਪੜਦਿਆਂ ਹੀ ਦੇਵੀ ਪ੍ਰਤਖ ਹੋਈ ਤਾਂ ਕਰਦ ਸਾਹਿਬ ਦੇ ਹਥ ਦਿਤੀ ਤਾਂ ਸਾਹਿਬ ਕਰਦ ਲੈ ਕੇ ਨੇਤ੍ਰ ਮੁਦ[39] ਲੀਏ ਤਾਂ ਦੇਵੀ ਲੋਪ ਹੋਈ ਤੇ ਸਵਾ ਲਖੁ ਸੀਸ ਸਿਖਾ ਦੇ ਸਾਹਿਬ ਕੇ ਸਮਰਪਨ ਕੀਤੇ ਤੇ ਜੋ ਸਸਤ੍ਰਾਂ ਦੀ ਭੇਟਾ ਹੋਵਨਿਗੇ । ਤੇ ਸਹੀਦ ਹੋਵਨਿਗੇ ਤਾਂ ਲਾਗਰੀਆਂ ਆਨੁ ਅਰਦਾਸ ਕੀਤੀ ਜੀ ਗਰੀਬ ਨਿਵਾਜ ਲੰਗਰ ਤਆਰੁ ਹੈ । ਤਾ ਉਸ ਸਮੇਂ ਬ੍ਰਹਮਣ ਸਭ ਆਪੋ ਅਪਿਣਿਆਂ ਘਰਾਂ ਵਿਚ ਹੈਨਿ । ਤੇ ਸਿਖ ਸਭ ਹਜੂਰ ਬੈਠੇ ਹੈਸਨਿ ਤਾਂ ਪ੍ਰਸਾਦਿ ਸਾਹਿਬ ਕਰਦ ਭੇਟ ਕਰਿਕੇ ਸਿਖਾਂ ਨੂ ਪ੍ਰਸਾਦੁ ਵਰਤਾ ਦਿਤਾ ਤਾਂ ਬ੍ਰਹਮਣਾਂ ਨੂ ਖਬਰ ਹੋਈ ਤਾਂ ਸਭੇ ਇਕਠੇ ਹੋਇਕੇ ਕਾਂਸੀ ਕੇ ਬ੍ਰਹਮਣ ਪਾਸ ਗਏ । ਲਗੇ ਕਰੋਧ ਕਰਨ ਜੋ ਪ੍ਰਸਾਦਿ ਛੂਤ ਕਰ ਛਡਿਆ ਹੈਨੇ ਤੇ ਅਸੀਂ ਖੁਧਿਆਰਥੀ ਰਹੇ ਹਾਂ । ਤਾਂ ਸਾਹਿਬ ਦੇ ਪਾਸ ਸਿਖਾ ਆਂਨ ਅਰਦਾਸ ਕੀਤੀ ਜੋ ਬ੍ਰਹਮਣ ਬਹੁਤ ਕਲਪਦੇ ਹੈਨਿ । ਤਾਂ ਸਾਹਿਬ ਨੇ ਭਾਈ ਨੰਦ ਲਾਲ ਨੂੰ ਓਨਾ ਦੇ ਮਨਾਵਣ ਵਾਸਤੇ ਘਲਿਆ ਤੇ ਇਹੁ ਸਵਯਾ ਘਲਿਆ ॥ ਸਵਯਾ ॥ ਜੋ ਕਿਛੁ ਲੇਖੁ ਲਿਖਿਓ ਬਿਧ ਨਾ ਸੋਈ ਪਾਯਤੁਮਿ ਸੁਜੂ ਸੋਕ ਨਿਵਾਰੋ ॥ ਜੋ ਕਿਛੁ ਲੇਖੁ ਲਿਖਿਓ ਬਿਧ ਨਾ ਸੋਈ ਪਾਸ ਤੁਮਿ ਸੁਜੂ ਸੋਕ ਨਿਵਾਰੋ ॥ **ਮੇਰੋ ਕਛੂ ਅਪਰਾਧੁ ਨਹੀਂ ਇਓਯਾਦ ਤੇ ਭੂਲਨ ਕੋ ਪੁਛਿਤਾਰੋ । ਬਾਗੋ ਨਿਹਾਲੀ ਪਠੇ ਦੇਹੋ ਆਜੁ ਭਲੇ ਤੁਮ ਕਉ ਨਿਹਚੇ ਜੀ ਆਧਾਰੋ । ਛਤ੍ਰੀ ਸਭੇ ਕ੍ਰਿਤ ਬਿਪਨ ਕੇ ਇਨਹੂ ਪੈ ਕਟਾਛ ਕਿਰਪਾ ਕੇ ਨਿਹਾਰੋ** ॥ ੨ ॥ ਸਵਯਾ** ਜੁਧ ਜਿਤੇ ਇਨ ਹੀ ਕੇ

———

36. ਸੋ—ਖ ਪੋਥੀ (251/ਅ)
37. ਤਆਰੁ—ਖ ਪੋਥੀ (252/ੳ)
38. ਤੇ—ਗ ਪੋਥੀ (335/ਅ)
39. ਮੂੰਦੀ—ਖ ਪੋਥੀ (252/ਅ)

ਪ੍ਰਸਾਦਿ ਇਨ ਹੀ ਕੋ ਸੁ ਦਾਨ ਕਰੋ । ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ ਇਨ ਹੀ ਕੀ ਕਿਰਪਾ ਫੁਲਿ ਧਾਮ ਭਰੇ । ਇਨ ਹੀ ਕੇ ਪ੍ਰਸਾਦਿ ਸੁਬਿਦਿਆ ਲਈ ਇਨ ਹੀ ਕੀ ਕਿਰਪਾ ਸੇ ਸਜੇ ਹਮ ਹੈ ਨਹੀਂ ਮੋ ਸੇ ਗਰੀਬ ਕਰੋਰ ਪਰੇ ॥੨॥ ਸਵਯਾ ॥ ਸੇਵ ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਜਨ ਜੀ ਕੋ । ਦਾਨ ਦਇਓਇ ਨਹੀਂ ਕੋ ਭੁਕੋ ਅਰ ਆਨੁ ਕੋ ਦਾਨੁ ਨ ਲਾਗਤ ਨੀਕੋ । ਆਗੇ ਫਲੇ ਇਨ ਹੀ ਕੋ ਦਯੋ ਜਗ ਮੋ ਜਸੁ ਅਉਰ ਦਇਓ ਸਭ ਫੀਕੋ । ਮੋ ਮੇ ਗ੍ਰਹ ਮੈ ਤਨ ਤੇ ਮੈ ਨ ਤੇ ਸਿਰ ਲਉ ਧਨੁ ਹੈ ਸਭ ਹੀ ਇਨਹੀ ਕੋ ॥੩॥ ॥ ਸਵਯਾ ॥ ਚਟਪਟਾਇ ਚਿਤ ਮੈ ਜਰਿਓ ਤ੍ਰਿਣ ਜਿਉ ਕ੍ਰੁਧਤ ਹੋਇ । ਖੋਜ ਰੋਜ ਕੇਹਤੇ ਲਗ ਦਇਓ ਮਿਸ੍ਰ ਜੁਗੋਇ ॥੪॥** ਤਾਂ ਭਾਈ ਨੰਦ ਲਾਲ ਜੀ ਓਨਾ ਬ੍ਰਹਮਣਾ ਪਾਸ ਗਇਆ । ਕਹਿ ਓਸ ਜੋ ਸਾਹਿਬ ਨੇ ਬਚਨ ਕੀਤਾ ਹੈ ਜੋ ਹੁਣ ਨਾਨਾ ਪਰਕਾਰ ਦੇ ਭੋਜਨ ਕਰਕੇ ਤੁਸਾਂ ਨੂੰ ਛਕਾਵਨੇ ਹਾਂ । ਤੇ ਬਸਤ੍ਰ ਸਭੇ ਦੇਹਾਂਗੇ ।[40] ਤੇ ਤੁਸਾ ਕਰੋਧੁ ਨਹੀਂ ਕਰਨਾ ਤੁਸੀਂ ਅਸਾਨੂੰ ਓਸ ਪ੍ਰਸਾਦਿ ਦੇ ਵੇਲੇ ਚਿਤਿ ਤੇ ਭੁਲਿ ਗਏ ਹੋ । ਤਾ ਭਾਈ** ਓਹੁ ਕਰੋਧੁ ਸੋ ਟਲਿਓ ਨਾਹੀ ਤਾਂ ਭਾਈ ਜੀ ਨੇ ਕਹਿਆ ਸਤਿਗੁਰੂ ਪੂਰਨ ਬ੍ਰਹਮ ਹੈਨ ਤੁਸੀਂ ਜੀਵ ਰੂਪ ਨ ਕਰ ਜਾਣੋ ਤਾ ਓਨਾਂ ਨੇ ਕਹਿਆ ਜੋ ਸਾਹਿਬ ਨੇ ਤਾ ਬਚਿਤ੍ਰ ਨਾਟਿਕਿ ਵਿਚ ਕਹਿਆ ਹੈ ਜੋ ਮੁਝਕੋ ਪਰਮੇਸਰੁ ਉਚਰ ਹੈ । ਤੇ ਸਭ ਨਰਕ ਕੁੰਡ ਮਹਿ ਪਰ ਹੈ । ਅਸੀਂ ਤੇਰਾ ਬਚਨੁ ਮੰਨੀਏ ਕੇ ਸਾਹਿਬ ਜੋ ਵਚਨੁ ਸਾਂਗੋ ਪਾਗੁ ਹੁੰਦਾ ਹੈ ਸੋ ਸੁਣੀਦਾ ਹੈ ਕਿਉਂ ਜੋ ਪਿਛੇ ਕਹਿਆਏ ਹੈਨ । ਏਹ ਬਿਧਿ ਕਰਤ ਤਪਸਿਆ ਭਓ । ਦੁਇ ਤੇ ਏਕ ਰੂਪ ਹੋ ਗਇਓ ਤਾਂ ਤੇ ਸਤਿਗੁਰਾ ਭਗਤਿ ਦਾ ਔਤਾਰੁ ਧਰਿਆ ਹੈ । ਜਸੇ [41]ਸਵਾਂਗ ਸਵਾਂਗ ਧਾਰਤਾ ਹੈ ਤਾਂ ਪਿਛਲਾ ਰੂਪ ਪ੍ਰਗਟਿ ਨਹੀਂ ਕੀਤਾ ਚਾਹਦਾ ਤਾਂ ਓਨਾ ਨੇ ਕਹਿਆ ਜੋ ਸਾਹਿਬ ਕਰਨਕਾਰਨ ਹੈਸਨਿ ਤਾਂ ਦੇਵੀ ਦੇ ਪ੍ਰਗਟ ਹੋਇਆ ਨੇਤ੍ਰ ਕਿਉ ਮੁਦ[42] ਲੀਏ ਤਾਂ ਭਾਈ ਜੀ ਨੇ ਕਹਿਆ ਜੋ ਦੇਵੀ ਕੋ ਨੇਤ੍ਰਾਂ ਮੈਂ ਜਾਗਾ ਦਈ ਹੈ ਤਾਂ ਖਾਲਸੇ ਜੀ ਕੇ ਨੇਤ੍ਰਾ ਮੈਂ ਨਿਵਾਸੁ ਕੀਆ ਹੈ । ਜੋ ਮਲੇਛ ਹੈਨ ਏਨਾ ਦਾ ਤੇਜੁ ਨ ਸਹਾਰ ਸਕਨਗੇ ਤਾਂ ਸਤਿਗੁਰ ਆਦ ਜੁਗਾਦਿ ਭਗਤਾਂ ਕੋ ਵਡਿਆਈ ਦੇਂਦੇ ਆਏ ਹੈਨ, ਤੈਸੇ ਹੀ ਸਾਹਿਬ ਨੇ ਖਾਲਸੇ ਜੀ ਨੂੰ ਰਾਜ ਭੀ ਗੁਰਆਈ ਭੀ ਦਿਤੀ ਹੈ । ਏਹੁ ਜੋ ਗੁਰੂ ਕੇ ਸਿਖ ਨਿਤਾਪ੍ਰਤ ਸਬਦੁ ਸੁਣਦੇ ਹੈਨ ਤੇ ਨਾਮ ਜਪਦੇ ਹੈਨ ਇਸ ਕਰਿਕੇ ਇਨਾ ਦੇ ਮਨੁ ਸੁਧ ਹੈਨ । [43]ਕੋਈ ਤਪਵਾਨੁ ਹੈ । ਕੋਈ ਗਿਆਨੀ ਹੈ । ਇਸ ਕਹਿਕੇ ਪੂਜਨੀਵ ਹੈ ਤਾ ਬ੍ਰਹਮਣਾਂ ਨੂੰ ਖੁਸੀ ਕਰਿਕੇ ਭਾਈ ਨੰਦ ਲਾਲ ਜੀ ਮਨਾਇਕੇ ਰੁਪਈਆ ਰੁਪਈਆ ਦਖਣਾਂ ਦੇ ਕੇ ਵਿਦਾ ਕੀਤੇ ਤੇ ਕਾਂਸੀ ਪਹੁੰਚਾਇਆ ਤੇ

———————

**40.** ਦੇਆਂਗੇ—ਖ ਪੋਥੀ (254/ੳ)

**41.** ਸ੍ਵਾਂਗ ਸ੍ਵਾਂਗ—ਗ ਪੋਥੀ (338/ੳ)

**42.** ਮੂੰਦ—ਗ ਪੋਥੀ (338/ਅ)

**43.** ਕੋਈ ਉਪਾਸਨਾਵਾਨ ਹੈ—ਗ ਪੋਥੀ (339/ਅ)

ਉਸ ਕਰਦ ਨਾਲਿ ਜਲ ਵਿਖੇ ਪਤਾਸੇ ਪਾਇਕੇ ਸਵਈਏ ਪੜਕੇ ਪੰਜ ਸਿਖਾਂ ਨੂੰ ਪਾਹਲ ਪ੍ਰਿਥਮੇ ਦਿਤੀ ਤੇ ਫੇਰ ਪਾਹੁਲ ਓਨਾ ਥੋ ਆਪ ਲਈ। ਬਚਨ ਕੀਤਾ ਜੋ ਸਸਤ੍ਰਾਂ ਦਾ ਵਿਸਾਹੁ ਨਹੀਂ ਕਰਨਾ। ਸਸਤ੍ਰਾ ਦੇ ਪਾਸ ਦੇਖਣ ਕਰ ਭੀ ਵੈਰੀ ਹਥ ਨਹੀਂ ਪਾਵਦਾ। ਏਹ ਸਸਤ੍ਰਾਂ ਦਾ ਅਭਿਆਸੁ ਰਘੁਬੰਸੀਆਂ ਪਾਸੋਂ ਛੁਟ ਗਈਆਂ ਹੈਸੀ ਸੋ ਸਸਤ੍ਰ ਮਲੇਛਾ ਫੜ ਲਏ ਹੈਸਨਿ ਉਸ ਕਰਿਕੇ ਜਗਤ ਦਾ ਰਾਜ ਕਰਦੇ ਹੈਸਨਿ ਤੇ ਹੁਣ ਤੁਸਾਨੂੰ ਸਸਤ੍ਰ ਫੜਾਏ ਹੈਨ। ਤੁਸਾ ਸਸਤ੍ਰਾ ਦੀ ਵਿਦਿਆ ਕਰਨੀ । ਤੁਸਾਨੂੰ ਰਾਜੁ ਫੇਰ ਲੈਂਦੇਆਂਗੇ[44] ਤਾਂ ਰਾਜੇ ਦਰਸਨੁ ਨੂ ਆਏ ਓਨਾ ਨੂ ਸਾਹਿਬ ਬਚਨੁ ਕੀਤਾ, ਤੁਸੀ ਪਾਹੁਲ ਲਹੋ[45] ਤੇ ਵਾਹਗੁਰੂ ਕੀ ਸਿਖੀ ਅੰਗੀਕਾਰੁ ਕਰੋ ਤੇ ਰਾਜੁ ਰਘਵੰਸੀਆਂ ਦਾ ਜੋ ਪ੍ਰਿਥਮੀ ਤੋਂ ਖੁਥਾ ਹੋਇਆ ਹੈ ਸੋ ਤੁਸਾਨੂ ਫੇਰ ਲੈ ਦੇਈਏ ਤਾਂ ਓਨਾ ਅਰਦਾਸਿ ਕੀਤੀ ਜੋ ਅਸਾਡੀ ਲਾਂਜ ਤੇ ਧੋਤੀ[46] ਤੇ ਜਨੇਊ ਰਹਿਣ ਦੇਹੁ ਤਾਂ ਅਸੀ ਪਾਹੁਲ ਲੈਦੇ ਹਾਂ। ਬਚਨੁ ਹੋਇਆ ਇਕ ਜੋਗੀ ਕੇ ਸਨਿਆਸੀ ਦਾ ਸਿਖੁ ਹੁੰਦਾ ਹੈ ਤਾਂ ਆਮਦੀ ਬ੍ਰਹਣ[48] ਦੀ ਕਾਣ ਸਭ ਮਿਟਾਕੇ ਦੀਖਿਆ ਦੇਦਾ ਹੈ। ਤੁਸਾਨੂ ਤਾ ਅਸੀ ਸਿਖੀ ਸਾਹਿਬਦਾ ਜਨੇਊ[49] ਜਨਮ ਮਰਨੁ ਕਟਣ ਵਾਸਤੇ ਦੇਦੇ ਸਾਂ।[49] ਤੇ ਜੋ ਤੁਸੀ ਇਹ ਵਡਿਆਈ ਸਹਾਰ ਨਹੀ ਸਕਦੇ ਤਾਂ ਹੋਰ ਚਾਰ ਵਰਣਾਂ ਨੋ ਸਸਤ੍ਰ ਫੜਾਕੇ ਰਾਜੇ ਤੇ ਮਲੇਛ ਸਭੁ ਤੁੜਾਵਣੇ ਹੈਨ। ਜੈਸੇ ਸ੍ਰੀ ਰਾਮੁ ਜੀ ਨੇ ਕਪਾਂ ਭਾਲਕਾਂ ਤੇ ਰਾਕਸਾਂ ਨੂ ਤੁੜਾਇਆ ਹੈ ਸੀ ਤਾਂ ਓਨਾ ਨੇ ਕਹਿਆ ਏਹੁ ਤਾ ਹਲ ਵਾਹਣ ਵਾਲੇ ਤੇ ਸਚੁ ਖਾਵਣ ਵਾਲੇ ਹੈਨ ਚਿੜੀਆਂ ਦੇ ਸਮਾਨ ਹੈਨ ਤੇ ਮਲੇਛ ਤੇ ਰਾਜੇ ਤਾਂ ਸਸਤ੍ਰਾਂ ਫੜਨ ਵਾਲੇ ਹੈਨ ਤੇ ਮਾਸੁ ਖਾਵਣ ਵਾਲੇ ਹੈਨ। ਏਹੁ ਤਾਂ ਬਾਜਾਂ ਦੇ ਸਮਾਨ ਹੈਨ। ਬਚਨੁ ਹੋਇਆ, ਅਸਾਨੇ ਚਿੜੀਆਂ ਤੋਂ ਬਾਜ ਤੜਾਂਵਣੇ ਹੈ। ਏਨਾ ਦੇਹੀ ਅਧੀਨ ਤੁਸਾਨੂੰ ਸਭਣਾ ਨੂ ਕਰ ਦੇਣਾ ਹੈ ॥੧੨੨॥ ੧੮੯

ਸਾਖੀ ਹੋਰ ਚਲੀ

ਤੋਂ ਲਗ ਸੰਗਤਾਂ ਸਾਹਿਬ ਦੇ ਨੇ[50] ਆਈਆ ਓਨਾਂ ਨੇ ਪੁਕਾਰੁ ਕੀਤੀ ਜੀ

---

44. ਦੇਵਾਂਗੇ—ਗ ਪੋਥੀ (340/ੳ)
45. ਲਵੋ—ਗ ਪੋਥੀ (340/ੳ)
46. ਬੋਦੀ—ਗ ਪੋਥੀ (340/ੳ)
47. " "
48. ਬ੍ਰਹਮੇ—ਖ ਪੋਥੀ (256/ਅ)
49. 'ਜਗਤ ਦੇ ਰਾਜ ਵਾਸਤੇ ਦੇਂਦੇ ਸਾਂ
ਤੇ ਗਿਆਨ ਦਾ ਜਨੇਊ ਜਨਮੁ ਮਰਨੁ
ਕਟਣ ਵਾਸਤੇ ਦੇਂਦੇ ਸਾਂ—ਗ ਪੋਥੀ (340/ਅ)
50. ਨੂ—ਖ ਪੋਥੀ (257/ਅ)

ਗਰੀਬ ਨਿਵਾਜ ਸੰਗਤਾਂ ਜੋ ਆਉਂਦੀਆ ਹੈਨ ਰਾਹਿ ਵਿਚ ਮਲੇਛ ਸਿਖਾਂ ਦਾ ਧਨੁ ਖੋਹ ਲੈਦੇ ਹੈਨ । ਸਿਖਾਂ ਦੇ ਬੇਟੇ ਸੁੰਦਰੁ ਹੁੰਦੇ ਹੈਨ । ਸੋ ਖੋਹ ਲੈਂਦੇ ਹੈਨ । ਜੋ ਸਿਖਾਂ ਦੀਆਂ ਸੁੰਦਰ ਇਸਤ੍ਰੀਆਂ ਹੁੰਦੀਆਂ ਹੈਨ, ਸੋ ਖੋਹ ਲੈਦੇ ਹੈਨ । ਬਚਨੁ ਹੋਇਆ ਤੁਸੀ ਸਸਤ੍ਰ ਫੜੋ ਤੇ ਪਹੁਲਾ ਛਕੋ ਤੁਸਾਡਾ[51] ਸਭਣਾਂ ਉਤੇ ਹੁਕਮੁ ਕਰਦੇ ਹਾਂਗੇ[52] ਤਾਂ ਸਿਖਾਂ[53] ਨੂ ਪਹੁਲਾ ਦਿਤੀਆ ਕੋਈ[53] ਸਿਖ ਪਾਸ ਰਖੇ, ਕੋਈ[54] ਘਰਾਂ ਨੂ ਘਲੇ । ਹੋਰ ਜੇਹੜੇ ਸਿਖ ਸਾਹਿਬ ਦੇ ਪਾਸ ਰਹਿਨ ਸੇ ਉਦਾਸੀ ਦੇ ਘਰਾਂ ਨੂ ਉਠ ਜਾਵਨ ਤਾਂ ਬਚਨੁ ਹੋਇਆ ਤੁਸੀ ਅਮਲੁ ਖਾਧਾ ਕਰੋ ਤਾਂ ਸਿਖ ਅਮਲੁ ਖਾਵਣ ਲਗੇ ਤਾਂ ਕਿਤਨਿਆਂ ਦੀ ਬ੍ਰਿਤਾਂ ਠਹਿਰ ਗਈਆ । ਤੇ ਕਿਤਣੇ ਜੋ ਘਰਾਂ ਨੂ ਗਏ ਤਾਂ ਖਤ੍ਰੀਆਂ ਬ੍ਰਹਮਣਾ ਉਨਾ ਦਿਆਂ ਕੁਟੰਬੀਆਂ ਨੂੰ ਆਖਿਆ ਜੋ ਤੁਸੀ ਇਕੇ [55]ਅਸਾਡੇ ਨਾਲ ਵਰਤਣ ਕਰੋ, ਇਕੇ ਏਨਾ ਨਾਲਿ ਵਰਤਣ ਕਰੋ ।[55] ਸਾਹਿਬ ਨੇ ਖਾਲਸਾ ਉਤਪਤ ਕੀਤਾ ਹੈ ਪਰੁ ਜੇ ਅਸੀ ਵਰਤਾਂਗੇ ਨਹੀ ਤਾ ਵਧੇਗਾ ਕਿਸ ਤਰਾ, ਤਾਂ ਸਿਖਾਂ ਨੇ ਹਜੂਰ ਅਰਦਾਸ ਕੀਤੀ । ਬਚਨੁ ਹੋਇਆ, ਤੁਸੀ ਸਸਤ੍ਰ ਫੜੋ ਤੇ ਜਿਤਣਿਆ ਦਾ ਰਿਜਕੁ ਹੈ ਸਭ ਤੁਸਾਡੇ ਅਧੀਨ ਕਰਾਂਗੇ ਤੇ ਬ੍ਰਾਹਮਣ ਖਤ੍ਰੀ ਸਭ ਤੁਸਾਡੇ ਅਧੀਨ ਹੋਵਨਗੇ ਤੇ ਸਸਤ੍ਰਾਂ ਕਰਿਕੇ ਜੁਝੋਗੇ ਤਾ ਸੁਵਰਗੁ ਨੂ ਪ੍ਰਾਪਤਿ ਹੋਵੋਂਗੇ ਤੇ ਜੇ ਸਬਦ ਪੜੋਗੇ ਸਮਝੋਗੇ ਕਮਾਓਗੇ ਤਾਂ ਮੈਨੂੰ ਆਨ ਪ੍ਰਾਪਤਿ ਹੋਵੋਂਗੇ ।੧੨੩।

## ਸਾਖੀ ਹੋਰ ਚਲੀ

ਇਕ ਸਮੇਂ ਸਰਬਤੁ ਸਿਖਾਂ ਵਾਸੀ ਵਾਲਿਆਂ ਨੂ[56] ਅਰਦਾਸ ਕੀਤੀ ਜੋ ਸਾਹਿਬ ਨੇ ਜੋ ਖਾਲਸਾ ਵਰਤਾਇਆ ਹੈ ਸਚੇ ਪਾਤਿਸਾਹਿ ਤਾਂ ਤੇ ਦਸ ਅਰਦਾਸਾਂ ਤੁਸਾਡੇ ਪਾਸ ਪੁਛਿਦੇ ਹਾਂ । ਸਿਖੀ ਦੇ ਵਰਤਣ ਦੀਆਂ । ਤੁਸੀਂ ਦਸਾਂ ਹੀ ਪ੍ਰਸਨਾਂ ਦਾ ਦਇਆ ਕਰਿਕੇ[56] ਅਸਾਨੂ ਉਤਰ ਲਿਖੋ ਤਾਂ ਓਨਾ ਵਾਜਬੁਲ ਅਰਜ ਲਿਖ ਦਿਤੀ । ਇਸਦੇ ਉਪਰ ਦਸਤਖਤ ਖਾਸ ਕਰੀਏ । ਨਕਲ ਉਤਾਰ ਵਾਜਬੁਲ ਅਰਜ ਦੀ। ਜਿਸ ਸਮੇਂ ਖਾਲਸਾ ਜੀ ਪ੍ਰਗਟਿ ਕੀਤਾ । ਸਿਖਾਂ ਸਭੇ ਵਾਸੀਆਂ ਵਾਲੇ ਕੇਸਧਾਰੀ ਤੇ ਸਹਜਧਾਰੀ ਭੀ । **ਰਹਿਤਾਂ ਤੇ ਬਬੇਕ

———

51. ਤੁਸੀ—ਖ ਪੋਥੀ (258/ੳ)
52. ਆਵੋਗੇ—ਖ ਪੋਥੀ (258/ੳ)
53. ਨੇ ਪਹੁਲਾਂ ਲਈਆਂ ਕਈ ਗ ਪੋਥੀ (342/ੳ)
54. ਕਈ—ਗ ਪੋਥੀ (342/ੳ)
55. ਏਨਾ ਨਾਲ ਵਰਤਣ ਕਰੋ ਕੇ ਅਸਾਡੇ ਨਾਲ ਵਰਤਣ ਕਰੋ—ਗ ਪੋਥੀ (342/ਅ)
    ਇਕੇ ਏਨਾ ਦੇ ਨਾਲ ਵਰਤਣ ਕਰੋ—ੲ ਪੋਥੀ (258/ਅ)
56. ਦਇਆ ਕਰਕੇ—ਗ ਪੋਥੀ (343/ਅ)
    ਇਨ੍ਹਾਂ ਸ਼ਬਦਾਂ ਸਥਾਨ ਤੁਸੀਂ ਤੋਂ ਪਿਛੋਂ ਹੈ ।

ਖਾਲਸੇ ਜੀ ਦੀ ਵਰਤਣ ਦੀਆਂ । ਹਜੂਰ ਸ੍ਰੀ ਸਤਿਗੁਰੁ ਦਸਵੇ ਪਾਤਸਾਹ ਦੇ ।।ਮਹਲਾ ੧੦।।
ਦਸਿ ਰਹਿਤਾਂ ਲਿਖਕੇ ਗੁਜਾਰੀਆਂ । ਸਤਿਗੁਰਾਂ ਨੇ ਕਿਰਪਾ ਕਰਕੇ ਦਸਾਂ ਹੀ ਰਹਿਤਾ ਉਪਰ
ਦਸਤਖਤ ਕੀਤੇ । ਸਿਖਾਂ ਦੀ ਸੰਕਾ ਨਿਵਰਤ ਕਰਨ ਦੇ ਵਾਸਤੇ ।** ਪ੍ਰਿਥਮੇ ਏਹੁ ਲਿਖਿਓਨੇ
ਜੋ ਸਮੇਂ ਵਿਵਾਹ ਦੇ ਅਸੀ ਬੇਦਾ ਪਾਠੀਆਂ ਬ੍ਰਾਹਮਣਾਂ ਨੂ ਬੁਲਾਇਕੇ ਵਿਵਾਹ ਦੀਆਂ ਕਾਡੀਆਂ
ਪੜਾਇਕੇ ਵਿਵਾਹ ਕਰਦੇ ਸਾਂ ਤੇ ਹੁਣ ਸਿਖ ਕਹਿਦੇ ਹੈਨ ਤੁਸੀ ਅਨੰਦ ਪੜਿਕੇ ਵਿਵਾਹ
ਕਰੋ । ਬ੍ਰਹਮਣਾ ਨੂ ਨਾ ਬੁਲਾਵਹੁ ਸਚੇ ਪਾਤਸਾਹ ਜਿਵੇਂ ਅਮਰੁ ਹੋਵੈ । ਦਸਤਖਤ ਖਾਸ
ਹੋਏ । ਪਹਿਲੇ ਅਨੰਦ ਪੜਨਾ । ਅਰਦਾਸ ਕਰਨੀ । ਪਿਛੇ ਬ੍ਰਾਹਮਣਾਂ ਥੀ ਹਮੇਸਾ ਜਿਸ ਤਰਾ
ਪੜਾਵਦੇ ਆਏ ਹੋ ਤਿਵੇਂ ਪੜਾਵਣਾ । ਸੰਸਾ ਨਹੀ ਕਰਨਾ । ਸਿਖਾ ਦੂਜੀ ਅਰਦਾਸ
ਲਿਖੀ ਜੋ ਹੁਕਮ ਸਾਹਿਬ ਦਾ ਹੋਇਆ । ਪੰਜਾ ਮੇਲਾ ਨੂ ਨਹੀਂ ਮਿਲਣਾ । [57]ਧੀਰਮਲੀ ਏ ।
ਰਾਮਰਈਏ । ਮੀਣੇ । ਮਸੰਦਾ । ਸਿਰਗੁੰਮ[57] ਏਹ ਪੰਜ ਹੈਨਿ । ਤਾਂ ਸਿਖਾ** ਅਰਦਾਸ
ਕੀਤੀ ਸਿਰ ਗੁੰਮ ਕੌਣ ਹੈਨ । ਬਚਨੁ ਹੋਇਆ, ਸਰੇਵੜੇ ਭੀ ਸਿਰਗੁੰਮ ਹੈਨਿ, ਅਨੀਸਰਵਾਦੀ
ਹੈਨਿ । ਤੇ **ਨੰਦ ਚੰਦ ਦੇ** ਸੰਘੇ ਭੀ ਸਿਰ ਗੁੰਮ ਹੈਨਿ । ਏਹੁ ਜੋ ਪੰਜ ਮੇਲ ਹੈ ਕਿ ਤਿਨਾ
ਨਾਲਿ ਨਹੀਂ ਵਰਤਣਾ ਤਾਂ ਸਿਖਾਂ ਅਰਦਾਸ ਕੀਤੀ ਜੀ ਅਸੀਂ ਜੋ ਤੇਰੇ ਸਿਖ ਹਾਂ,
ਕੋਈ ਬੇਪਾਰ[58] ਦੀ ਕਿਰਆ ਵਾਲਾ ਹੈ ਕੋਈ ਮੁਸਦੀ ਪੇਸਾ ਹੈ, ਵਿਹਾਰ ਦਾ ਸਦਕਾ ਸਭ
ਕਿਸੇ ਦਾ ਆਨ ਮੇਲੁ ਹੁੰਦਾ ਹੈ ।[59] ਪਹਿਲੇ ਪੁਛਕੇ ਵਰਤਨ ਕੀਤਾ ਕਰੋ । ਜੇ ਭੂਲ ਭੁਲਾਵੇ
ਵਰਤੇ ਤਾਂ ਅਰਦਾਸ ਕਰਵਾਇ ਲੈਣੀ ।੩। ਤੀਸਰੀ ਅਰਦਾਸ ਸਿਖਾਂ ਕੀਤੀ । ਸਚੇ ਪਾਤਸਾਹ
ਜੀ ਅਗੇ ਅਸੀਂ ਸਹਿਜਧਾਰੀ ਤੇਰੇ ਸਿਖ ਹੈਸਾਂ । ਸੋ ਮਾਤਾ ਪਿਤਾ ਦੇ ਮਰਨੇ ਉਪਰਿ ਕਿਰਆ
ਕਰਮ ਭਖਣ ਜੇੜੀ ਸੰਸਾਰ ਦੀ ਰੀਤਿ ਸੀ ਸੋ ਕਰਦੇ ਸਾ ਤੇ ਹੁਣ ਸਿਖ ਆਖ ਦੇ ਹੈਨਿ ਜੋ
ਖਾਲਸਾ ਵਾਹਿਗੁਰੂ ਜੀ ਨੇ ਵਰਤਾਇਆ ਹੈ । ਹੁਣ ਤੁਸੀਂ ਏਹੁ ਰਹਤਾਂ ਸੰਸਾਰੀਆਂ ਦੀਆਂ
ਨਾ ਕਰਿਆ[60] ਕਰੋ । ਸਚੇ ਪਾਤਸਾਹ ਜਿਵੇਂ ਤੁਸਾਡਾ ਬਚਨੁ[61] ਹੋਵੇ । **ਤਾਂ ਬਚਨੁ
ਹੋਇਆ ।** ਖਾਸ ਦਸਖਤ ਹੋਏ । ਭਦ੍ਰ[62] ਨਹੀਂ ਕਰਨਾ ਅਤੇ ਹੋਰ ਕਿਆ ਕਰਤੂਤ ਜੈਸੀ
ਦੇਸਾ ਚਾਲ ਸਿਖਾ ਦੀ ਹੋਵੈ ਤਿਵੇ ਕਰਕੇ ਬਖਸਾਇ ਲੈਣਾ । **ਫਿਰਿ ਸਿਖਾਂ** ਅਰਦਾਸ
ਚੌਥੀ** ਲਿਖੀ ।੪। ਸਚੇ ਪਾਤਿਸਾਹ ਸਮੇਂ ਵਿਵਾਹੁ ਦੇ ਤੇ ਬਿਆਹ[63] ਦੇ ਦਿਨ ਅਗੋ ਹੀ ਦੇ

---

57. ਪੋਥੀ ਖ (265/ੳ) ਇਨ੍ਹਾਂ ਪੰਜਾਂ ਮੇਲਾਂ ਨੂੰ ਲੜੀ ਨੰਬਰ ਦਿਤਾ ਹੋਇਆ ਹੈ ।
58. ਵਪਾਰ—ਗ ਪੋਥੀ (344/ਅ)
59. ਤਾ ਖਾਸ ਦਸਖਤ ਹੋਏ—ਗ ਪੋਥੀ (260/ਅ) ਪਾਠ ਅਧਿਕ ਹੈ ।
60. ਕੀਤਾ—ਗ ਪੋਥੀ (345/ੳ)
61. ਹੁਕਮ—ਗ ਪੋਥੀ (345/ੳ)
62. ਭਦਰ—ਖ ਪੋਥੀ (261/ੳ) ਭਦ੍ਰ—ਗ ਪੋਥੀ (345/ੳ)
63. ਸਿਰਾਧਾ—ਗ ਪੋਥੀ (345/ਅ)

ਅਸੀਂ ਬ੍ਰਹਮਣਾ ਨੂੰ ਸਦਕੇ ਭੋਜਨੁ ਕਰਾਂਵਦੇ ਸਾਂ। ਹੁਣਿ ਸਿਖ ਆਖਦੇ ਹੈਨਿ ਜੋ ਸਿਖਾਂ ਨੂੰ ਛਕਾਵਣਾ। ਸਚੇ ਪਾਤਿਸਾਹਿ ਜਿਵੇਂ ਹੁਕਮੁ ਹੋਵੇ ਤਿਵੇ ਕੀਚੈ। ਖਾਸ ਦਸਖਤ ਹੋਏ। ਹੁਕਮ ਹੋਇਆ। ਜੋ ਸਿਖਾਂ ਨੂੰ ਭੀ ਬ੍ਰਹਮਣਾਂ ਨੂੰ ਭੀ ਅਥਿਤਾ ਨੂੰ ਭੀ ਭਲੀ ਪਰਕਾਰ ਪ੍ਰੀਤਿ ਕਰਿਕੈ ਤੇ ਸਭਣਾ ਨੂੰ ਪ੍ਰਸਾਦਿ [64]ਛਕਾਇਆ ਕਰੋ। **ਫੇਰਿ ਸਿਖਾਂ** ਅਰਦਾਸ ਪੰਜਵੀ ਕੀਤੀ।੫। ਸਚੇ ਪਾਤਸਾਹ ਵਖਤ ਸੰਢ ਘਤਣ ਦੇ ਅਸੀਂ ਪੁਤ੍ਰਾਂ ਨੂੰ ਉਸਤਰੇ ਨਾਲਿ ਭਟਣ ਕਰਵਾਵਦੇ ਸਾਂ **ਹੁਣਿ ਸਚੇ ਪਾਤਿਸਾਹਿ ਜਿਵੇਂ ਹੁਕਮੁ ਹੋਵੇ ਤਿਵੈ ਕੀਚੈ। **ਹੁਕਮੁ ਤੇ ਖਾਸ** ਦਸਖਤ ਹੋ** ਹੋਏ। ਜੋ ਸਹਿਜਧਾਰੀਆਂ ਦਿਆਂ ਬੇਟਿਆਂ ਨੂੰ ਕੈਚੀ ਨਾਲਿ ਰੀਤਿ ਕਰਾਵਣੀ ਤੇ ਕੇਸਧਾਰੀਆਂ ਦੇਆਂ ਬੇਟਿਆਂ ਨੂੰ ਪਾਹੁਲ ਦੇਣੀ। **ਫੇਰ ਸਿਖਾਂ** ਅਰਦਾਸ ਛਿਵੀ ਕੀਤੀ।੬। "ਜੋ ਸਚੇ** ਪਾਤਿਸਾਹਿ ਜੀ ਅਗੇ ਜੋ ਅਸੀਂ ਹਸਤੀਆਂ ਗੰਗਾ ਭੇਜਦੇ ਸਾਂ ਤੇ ਹੁਣਿ ਸਿਖ ਮਨੇ ਕਰਦੇ ਹੈਨਿ। ਸਚੇ ਪਾਤਿਸਾਹਿ ਜਿਵੇਂ ਹੁਕਮੁ ਹੋਵੇ ਤਿਵੈ ਕੀਚੈ। **ਬਚਨੁ ਤੇ ਖਾਸ ਦਸਖਤ ਹੋਏ ਜੇ ਪਹੁਚ ਸਕੋ ਤਾਂ ਹਸਤੀਆਂ ਗੰਗਾ ਜੀ ਪਹੁਚਾਵਣੀਆਂ** ਨਹੀਂ ਤਾਂ ਸਿਖ ਜੁਧ ਵਿਚ ਜਿਥੇ ਹੁਕਮ ਸਤ ਹੁੰਦਾ ਹੈ, ਸੋਈ ਕੁਲ ਖੇਤ੍ਰ ਹੈ। ਇਕੇ ਸਾਧ ਸੰਗਤਿ ਦੇ ਚਰਣ ਧੂੜਿ ਵਿਚ ਪਾਇ ਦੇਣੀਆਂ। ਅੰਮ੍ਰਿਤਸਰ ਦੇ ਚਉਫੇਰ[65] ਏਸੇ ਥੀ ਓਨਾ [66]ਦੀ ਗਤਿ ਹੋਵੇਗੀ। ਫੇਰ **ਅਰਦਾਸ ਸਿਖਾਂ** ਸਤਵੀ ਕੀਤੀ॥੭॥ ਅਸੀਂ ਜੋ ਆਪਣਾ ਪੇਸਾ ਕਚਹਰੀਆਂ ਜਾਵਣ ਵਾਲੇ ਸਿਖਦਾੜੀਆਂ ਦੇ ਕੇਸ ਇਕੋ ਜੇਹੇ ਕੈਚੀ ਨਾਲਿ ਕਰਵਾਇ ਲੈਦੇ ਸਾਂ।[67] ਹੁਣਿ** ਜਿਵੇਂ ਹੁਕਮ ਹੋਵੇ ਤਿਵੈ ਕੀਚੈ। ਹੁਕਮ ਤੇ ਖਾਸ ਦਸਖਤ ਹੋਏ, ਜੋ ਜੇਹੜੇ ਤੁਸੀਂ ਸਹਿਜਧਾਰੀ ਸਿਖ ਹੋ, ਜੋ ਕੇਸਧਾਰੀਆਂ ਦੀ ਤਰਾ ਸਾਬਤ ਰਖੋ। ਨਾਹੀ ਤਾ ਜਰੂਰ ਮਾਤ੍ਰ ਵਧੀਕ ਹੋਵੇ ਸੋ ਬਰਾਬਰ ਕਰਵਾਇ ਛਡਣੇ ਤੇ ਬਖਸਾਇ ਲੈਣਾ। ਫੇਰਿ ਸਿਖਾਂ ਅਰਦਾਸ ਅਠਵੀ ਕੀਤੀ।੮। ਹੁਕਮ ਹੋਇਆ ਜੋ ਸਿਰ ਗੁੰਮ ਤੇ ਪੰਜਾ ਮੇਲਾ ਦੇ ਮੂਹ ਕੋਈ ਲਗੇ ਨਹੀਂ। **ਸਚੇ ਪਾਤਸਾਹ ਜੀ ਸਿਖ ਕੋਈ** ਆਪਣੀ ਸਰਧਾ ਕਰਿਕੇ ਤਾਂ ਓਨਾਂ ਦੇ ਮੁਹ ਲਗਦਾ ਨਹੀ। ਪਰੁ ਜੋ ਕੋਈ ਆਂਵਦਾ ਜਾਂਦਾ ਜੇ ਮੂਹ ਲਗ ਜਾਏ। ਤਾਂ ਕੀ ਹੈ ਵਰਤਣ ਨਹੀ ਕਰਣੀ। ਫੇਰ ਸਿਖਾਂ ਅਰਦਾਸ ਨਾਂਵੀ ਕੀਤੀ॥ ੯ ॥ ਜੇਹੜੇ ਸਿਖ ਗੰਗਾ ਜੀ ਦੇ ਸਿਨਾਨ ਕਰਕੇ ਆਂਵਨ ਤਾਂ ਓਨਾ ਨਾਲਿ ਕਿਉ ਕਰਿ ਵਰਤੀਏ। **ਬਚਨੁ ਤੇ ਖਾਸ** ਦਸਖਤ ਹੋਏ। ਜੇ ਹਿਤ ਪਿਆਰਿ ਨਾਲਿ ਓਨਾ ਨਾਲਿ ਵਰਤਣਾ। ਬਹੁਤੀ ਦਿਕਤੀ ਕੋਈ ਨਾਹੀ ਕਰਣੀ। ਭਾਈ ਸਿਖੋ ਇਕ ਤੁਸਾਡੇ ਉਪਰਿ ਅਸਾਡਾ ਏਹੁ ਹੁਕਮੁ ਹੈ ਜੋ ਮਸੰਦ ਮਸੰਦੀਏ ਪੰਜ ਮੇਲ ਵਿਚੋਂ ਕਿਸੇ ਨਲਿ ਨਹੀਂ ਮਿਲਣਾ, ਜੋ ਓਨਾ ਦੀ ਹਿਮਾਇਤ ਕਰੇ

———

64. ਛਕਾਵਣਾ—ਗ ਪੋਥੀ (345/ਅ)
65. ਚੌਫੇਰ ਕੁਟਕੇ ਪਾਵਣੀਆ—ਗ ਪੋਥੀ (346/ਅ)
66. ਦਾ ਕਲਿਆਣ—ਗ ਪੋਥੀ (346/ਅ)
67. ਹੁਣਿ ਸਿਖ ਵਰਜਦੇ ਹੈਨ—ਗ ਪੋਥੀ (346/ਅ)

ਸਾਧ ਸੰਗਤ ਵਿਚੋ ਉਸਨੂ ਉਠਾਇ ਦੇਣਾ ਕਿਤੁ ਜੋ ਉਨਾ ਦੇ ਮੇਲ ਕਰ ਗੁਰੂ ਕਾ ਸਿਦਕ ਘਟਿ ਜਾਦਾ ਹੈ ਤੇ ਜੇ ਕੋਈ ਓਨਾ ਵਿਚੋਂ ਭੀ ਮੇਲ ਕੀਤਾ ਚਾਹੇ ਸੋ ਮੇਲ ਲੈਣਾ। ਏਹੁ ਗੁਰਮਤਿਦਾ ਉਪਦੇਸ ਦੇਣਾ। ਜੋ ਭਜਨੁ ਕਰੇ ਸਿਖੀ ਦੀ ਰਹੁਰਾਸਿ ਏਹੋ ਹੈ। **ਕਿਰਤ ਧਰਮ ਦੀ** ਕਰਨੀ ਤੇ ਵੰਡਿ ਖਾਵਣਾ। **ਫੇਰ ਸਿਖਾਂ** ਅਰਦਾਸ ਦਸਵੀ ਲਿਖੀ। ॥ ੧੦ ॥ ਜੀ ਸਚੇ ਪਾਤਸਾਹਿ ਅਗੇ ਜੋ ਕੋਈ ਹੁਕਮੁ ਸਤ ਹੁੰਦਾ ਸੀ, ਦੇਹ ਤਿਆਗਦਾ ਸੀ ਤਾਂ ਅਸੀ ਪੰਡਤਾ ਨੂ ਬੁਲਾਇਕੇ ਗਰੜ੍ਹ ਪੁਰਾਣੁ ਵਾਚ੍ਹਾਵਦੇ ਸਾਂ। ਤੇ ਦਸ ਗਾਤ੍ਰ ਕਰਾਂਵਦੇ ਸਾਂ ਤੇ ਹੁਣਿ ਪੰਡਤ ਨਹੀ ਆਵਦੇ। ਕਹਿਦੇ[68] ਹੈਨਿ ਜੋ ਧਾਗ[69] ਤੇ ਲੰਗੋਟ ਰਖੋਂ ਤੇ **ਜੋ ਗਰੜ ਪੁਰਾਣ ਵਿਚ** ਦਸ ਗਾਤ੍ਰ ਆਦਿਕ ਲਿਖੀ ਹੈ ਕਿ ਸੋ ਕਰੋ। ਤਾਂ ਅਸੀ ਆਵਦੇ[70] ਹਾਂ। ਜਿਵੇ ਹੁਕਮ ਹੋਵੇ **ਤਿਵੇ ਕੀਚੇ।** ਦਸਖਤ ਹੋਏ। ਭਾਈ ਤੁਸਾਂ ਸਿਦਕ ਤੇ ਤਕੜਾ ਰਹਿਣਾ। ਗਿਰੰਥ ਜੀ ਦਾ ਭੋਗੁ ਪਾਵਣਾ ਤੇ ਪੰਜਵੇ ਪਾਤਿਸਾਹਿ ਦੇ ਸਹੰਸ ਕ੍ਰਿਤੀ ਸਲੋਕਾ ਦੀ ਕਥਾ ਸਿਖਾਂ ਥੀ ਸੁਣਨੀ।[71] ਮਾਤੂ ਦਾ ਪਹਿਲਾ ਸੋਹਿਲਾ ਸੁਣਨਾ ਤੇ ਉਸਦੇ ਦਿਲ ਕੜਾਹੁ ਪ੍ਰਸਾਦਿ ਕਰਿਕੇ ਉਸਦੇ ਨਮਿਤ ਸੰਤਾਂ ਨੂ ਛਕਾਵਣਾ। ਬਸਤ੍ਰ ਉਸਦੇ ਨਮਿਤ ਦੇਣੇ।[71] ਪ੍ਰਾਨੀ ਦਾ ਭੀ ਖਾਲਸੇ[72] ਜੀ ਦੇ ਵਿਚ ਨਿਵਾਸੁ ਹੋਵੇਗਾ ਤੇ ਤੁਸਾਨੂੰ ਭੀ ਗਿਆਨੁ ਪ੍ਰਾਪਤਿ ਹੋਵੇਗਾ। ਸਿਦਕ ਜੇਹੀ ਤੇ ਨਾਮ ਜੇਹੀ ਹੋਰ ਪਦਾਰਥ ਚੀਜ ਕਾਈ[73] ਨਹੀ। ਵਾਹਿਗੁਰੂ ਜਪਣਾ ਤੇ ਵੰਡਿ ਖਾਵਣਾ। ਇਹੁ ਰਹਿਤਾਂ ਹੈਨਿ। ਹੋਰੁ ਸੁਖ ਹੈ ॥ ੧੨੪ ॥ ੧੭

॥ ਸਾਖੀ ਪੂਰੀ ਹੋਈ ॥

ਵਾਹਿਗੁਰੂ ਜੀ ॥ ਸਾਖੀ ਹੋਰ ਚਲੀ ॥ ਤਾਂ ਸਿਖਾਂ ਭਾਈ ਮਨੀ ਸਿੰਘ ਜੀ ਹੋਰਾਂ ਥੀ ਪ੍ਰਸਨ ਕੀਤਾ, ਜੋ ਆਦ ਬਾਣੀ ਜੋ ਹੋਈ ਹੈ ਸੋ ਭਗਤਿ ਮਈ ਹੈ ਤੇ ਸਾਹਿਬ ਦਸਵੇਂ ਪਾਤਸਾਹ ਜੋ ਬਾਣੀ ਕੀਤੀ ਹੈ ਜੁਧ ਮਈ ਹੈ। ਕੇ ਇਸਤ੍ਰੀਆਂ ਦੇ ਚਰਿਤ੍ਰ ਹੈਨਿ। ਇਸਦਾ[74] ਸਿਧਾਂਤ ਕਿਉ ਕਰਿ ਸਮਝੀਐ ਤਾਂ ਭਾਈ ਜੀ ਕਹਿਆ[75] ਜੈਸੇ ਅਰਜਨ ਜੁਧ ਦੇ ਸਮੇਂ ਸਸਤ੍ਰ

---

68. ਆਖਦੇ—ਗ ਪੋਥੀ (348/ਅ)
69. ਤਗਾ—ਗ ਪੋਥੀ (348/ਅ)
70. ਆਵਨੇ—ਖ ਪੋਥੀ (264/ਅ)
71. ਗ ਪੋਥੀ (348/ਅ, 349/ੳ)
72. ਸੰਤਾਂ—ਗ ਪੋਥੀ (349/ੳ)
73. ਕੋਈ—ਖ ਪੋਥੀ (165/ੳ)
74, ਇਸਦੇ—ਗ ਪੋਥੀ (349/ੳ)
75. ਕਹਾ - ਗ ਪੋਥੀ (349/ਅ)

ਛੋਡ ਬੈਠਾ ਸੀ ਤੇ **ਮਹਾਂਰਾਜ ਉਸਨੂ ਗੀਤਾ ਉਪਦੇਸ ਕਹਿਕੇ ਫੇਰ ਵਰਨ ਆਸ੍ਰਮ ਦਾ ਜੁਧੁ ਦਿੜਾਇਆ ਸੀ ਤੈਸੇ ਹਿੰਦੂਆ ਨੇ ਹਿੰਸਾ ਧਰਮ ਜਾਣਕੇ ਸਸਤ੍ਰ ਛੋਡ ਦਿਤੇ ਹੈਸਨਿ ਤੇ **ਮਲੇਛਾਂ ਨੇ ਸਸਤ੍ਰ ਪਕੜ ਲੀਤੇ ਤੇ ਹੈਸਨਿ ਤੇ ਹਿੰਦੂਆਂ ਦੇ ਵਿਚ ਭਗਤ** ਹੋਵਨ ਨਹੀ** ਸਨਿ ਦੇਵੇ। ਤੇ ਸਹਿਬ ਖਾਲਸੇ ਜੀ ਨੂ ਰਘਵੰਸ ਜਾਣਕੇ ਫੇਰ ਰਾਜੁ ਲੈ ਦੇਵਣਾ[76] ਸੀ ਤਾਂ ਜੁਧਮਈ ਬਾਣੀਆਂ ਉਚਾਰਨ ਕੀਤੀਆਂ ਹੈਨਿ ਤੇ ਸਸਤ੍ਰਾਂ ਦੀ ਵਿਦਿਆ ਦਿੜ ਕੀਤੀ ਹੈ ਤੇ ਗਿਆਨ ਦਾ ਉਪਦੇਸ ਕੀਤਾ ਹੈ ਜੋ ਸਰੀਰ ਤੁਸਾਂ ਝੂਠੇ ਜਾਣਨੇ ਤੇ ਤੁਸਾਡੇ ਵਰਨ ਦਾ ਧਰਮ ਜੁਧ ਹੈ, ਜੁਧ ਕਰਨਾ ਜੀਤੋਗੇ ਤਾਂ ਰਾਜੁ ਭੋਗੋਗੇ। ਤੇ ਜੇ ਜੁਧ ਵਿਚ ਮਿਰਤ ਹੋਵੇਗੇ ਤਾਂ ਸੁਵਰਗ ਦੇ ਸੁਖ ਭੋਗੋਗੇ ਤੇ ਜੇ ਗਿਆਨ ਨੂ ਦਿੜ ਕਰੋਗੇ ਤਾਂ ਜੀਵਨ ਮੁਕਤਿ ਹੋ ਕੇ ਵਿਚਰੋਗੇ। ਜੈਸੇ ਮੂਰਤਾਂ ਇਕ ਮਲੇਛਾ ਦੀਆਂ ਅਨਿਤ ਹੈਸਨਿ ਤੈਸੇ** ਉਨਾ ਦੀ ਸਨਮੁਖ ਸਿੰਘਾਂ ਦੀਆਂ ਮੂਰਤਾਂ ਬਣਾਇ ਖੜੀਆਂ ਕੀਤੀਆਂ ਹੈਨਿ ਤੇ ਆਪ ਕਉਤਕ ਵੇਖਦੇ[77] ਹੈਨਿ। ਜੈਸੇ ਘੋੜਾ ਕਿਸੇ ਬੂਟੇ ਥੀ ਲੁਕਦਾ ਹੈ ਤਾ** ਕਾਰ** ਸਵਾਰ ਉਸਨੂ ਬੂਟੇ ਥੀ ਤ੍ਰਪਾਏ[78] ਲੈ ਆਵਦਾ ਹੈ। ਤੈਸੇ ਹਿੰਦੂ ਸਸਤ੍ਰਾਂ ਥੀ ਭੈਮਾਨ ਹੈਸਨਿ। ਜੁਧ ਮਈ ਬਾਣੀਆ ਤੇ ਗਿਆਨ ਉਪਦੇਸ ਕਰਿਕੇ ਏਨਾ ਥੀ ਜੁਧ ਕਰਵਾਇਆ ਹੈ ਤੇ ਚਰਿਤ੍ਰ ਇਸ ਵਾਸਤੇ ਲਿਖੇ ਹੈਨਿ ਜੋ ਇਸਤ੍ਰੀਆਂ ਦੇ ਭੋਗਾਂ ਵਿਚ ਤੁਸਾਂ ਮਨੁ ਨਹੀ ਬੰਧਣਾਂ। ਸਤਿਗੁਰਾਂ ਦੇ ਸਬਦ ਨਾਲ ਪ੍ਰੀਤ ਰਖਣੀ ਤੇ ਜੁਧਮਈ ਬਾਣੀ ਏਸ ਵਾਸਤੇ ਕੀਤੀ ਹੈ ਜੋ ਭਗਤ ਮਈ ਬਾਣੀ ਪੜਕੇ ਜੁਧ ਨਾ ਕਰ ਸਕਨਗੇ ਤੇ ਜੁਧਮਈ ਤੋਂ ਇਸਤੋਤ੍ਰ ਦੇਵੀ ਦੇ ਪੜਨਗੇ। ਤਾਂ ਇਨਾ ਦੇ ਸਸਤ੍ਰਾਂ ਵਿਚ ਸਹਾਇਤਾ ਹੋਵੇਗੀ। ਜਿਸ ਸਮੇ ਜੁਧੁ ਕਰਿਕੇ ਰਾਜੁ ਕਰਨਿਗੇ ਤਾਂ ਭਗਤਾਂ ਦੀ ਸੇਵਾ ਕਰਨਗੇ। ਮਹਾਰਾਜ ਦੀ ਭਗਤ ਸਾਰੇ ਜਗਤ ਵਿਚ ਵਿਸਤੀਰਨ[79] ਹੋਵੇਗੀ ਦਸਵੇ ਪਾਤਸਾਹ ਦਾ ਔਤਾਰੁ ਧਰਮੁ ਚਲਾਵਣ ਵਾਸਤੇ ਹੋਇਆ ਹੈ। ਏਨਾ ਦੇ ਰਾਜ ਵਿਚ ਗਊਆਂ ਦੀ ਤੇ ਬ੍ਰਹਮਣਾ ਦੀ ਤੇ ਰਿਖਾਂ ਦੀ ਤੇ ਮੁਨੀਸਰਾਂ ਦੀ ਰਖਿਆ ਹੋਵੇਗੀ। ਹੋਰੁ ਵਾਹਿਗੁਰੂ ਕੇ ਗੁਣਿ ਭੀ ਅਨੇਕ ਹੈਨਿ ਸੋ ਮੈ ਥੀ ਗਿਣੇ ਨਹੀਂ ਜਾਦੇ।: ੧੨੫॥ 128

## ਸਾਖੀ ਹੋਰੁ ਚਲੀ

ਇਕ ਸਮੇਂ ਗੋਰਖਨਾਥੁ ਤੇ** ਦਤਾ ਤੇ ਉਹ ਦੋਨੋ ਸਾਹਿਬ ਦੇ ਦਰਸਨ ਨੂੰ ਆਏ ਤੇ ਉਨ੍ਹਾਂ ਪੁਛਿਆ ਜੋ ਅਸਾਂ ਆਪਣਿਆਂ ਸਿਖਾਂ ਨੂ ਸਭ ਰਸ ਛਕਾਇਕੇ ਬਨਵਾਸ ਦਿਤੇ ਹੈਨਿ ਸੋ ਭੀ ਮਹਾਂਰਾਜ ਦੀ ਮਾਇਆ ਦੇ ਮੋਹੇ ਹੋਏ ਫੇਰ ਵਿਖਿਆ ਵਿਚ ਪਸਰਦੇ

---

76. ਦੇਣਾ—ਗ ਪੋਥੀ (340/ੳ)
77. ਦੇਖਦੇ—ਗ ਪੋਥੀ (350/ਅ)
78. ਤ੍ਰਿਪਾਇਕੇ—ਖ ਪੋਥੀ (266/ਅ) ਤਪਾਇ—ਗ ਪੋਥੀ (351/ੳ)
79. ਵਿਸਤੀਰ—ਖ ਪੋਥੀ (267/ੳ) ਵਿਸਮੀਰ—ਗ ਪੋਥੀ (351/ਅ)

ਹੈਨਿ ਤੇ ਤੇਹੇ ਸਿਖ ਸਸਤ੍ਰ ਪਕੜਨਗੇ ਤੇ ਰਸ ਭੋਗਨਗੇ। ਏਹੁ ਕਿਉ ਕਰਿ ਮਕਤਿ ਹੋਵਨਿਗੇ। ਬਚਨੁ ਹੋਇਆ : ਇਕ ਸਿਖ ਏਨਾ ਨੂ ਗੁਰਮਤਿ ਦੇਵੇਗਾ। ਕੇ ਦੋ ਸਿਖ ਕੇ ਚਾਰਿ ਸਿਖ। ਤਾ ਓਨਾ ਕਹਿਆ ਕਲਜੁਗ ਕੋਈ ਕਿਸੇ ਨੂ ਨ ਮੰਨੇਗਾ। ਬਚਨੁ ਹੋਇਆ : ਪੰਜਾਂ ਸਿਖਾਂ ਵਿਚ ਆਪਣੀ ਕਲਾ ਗੁਰਮਤਿ ਦੀ ਰਖਾਂਗਾ ਤੇ ਆਪੁ ਸਬਦ ਰੂਪ ਹੋਇਕੇ ਵਰਤਾਂਗਾ। ਬਾਣੀ ਸੁਣਨਗੇ ਤੇ ਸਿਖਾਂ ਦੀਆਂ ਰਹਿਤਾਂ ਨੂ ਦੇਖਨਗੇ। ਸਭਣਾ ਨੂ ਗਿਆਨੁ ਪ੍ਰਾਪਤਿ ਹੋਵੇਗਾ। ਜਨਮ ਮਰਨ ਦੇ ਭੌਜਲ ਥੀ ਪਾਰ ਉਤਰਨਿਗੇ ਤਾਂ ਭਾਈ ਮਨੀ ਸਿੰਘ ਕਹਿਆ ਹੋਰ ਮੇਰੇ ਪਾਸੋ ਵਾਹਿਗੁਰੂ ਕੇ ਸਿਖਾਂ ਦੀ ਕਛੁ ਉਪਮਾ[80] ਨਹੀ ਕਹੀ ਜਾਦੀ।[80] ਜੋ ਮਹਿਮਾ ਸਿਖਾਂ[81] ਦੀ ਸਮੁੰਦ੍ਰ ਹੈ ਤੇ ਮੈ ਕੀਟੀ[82] ਪਾਰ ਨਹੀ ਪਾਵਦਾ। ਸ੍ਰੀ ਕ੍ਰਿਸਨ ਜੀ ਨੂ ਰੁਕਮਨਿ ਪੁਛਿਆ ਸੀ ਜੁ ਜਗਤ ਤੇਰੀ ਮਹਿਮਾ ਨੂ ਗਾਵਦਾ ਹੈ। **ਤੂ ਕਿਸਦਾ ਧਿਆਨੁ ਕਰਨਾ ਹੈ।** ਮਹਾਰਾਜਿ ਬੋਲਿਆ ਜੋ ਮੈਨੂ ਗਾਵਦੇ ਹੈਨਿ। ਮੈ ਓਨਾ ਨੂ ਗਾਵਦਾ ਹਾ। **ਤੈਸੇ ਸਿਖ ਵਾਹਿਗੁਰੂ ਦੀ ਉਪਮਾ ਕਰਦੇ ਹੈਨਿ। ਤੇ ਵਾਹਿਗੁਰੂ ਦੀ ਬਾਣੀ ਵਿਚ ਸੰਤਾਂ ਦੀ ਸੋਭਾ ਕੀਤੀ ਹੈ ॥੧੨੬। ਬੋਲਹੁ ਭਾਈ ਵਹਿਗੁਰੂ।** ।੨੯

ਸਾਖੀਆਂ ਭਾਈ ਦੀ

ਵਾਰ ਦੀ ਪਉੜੀਆਂ ਹੈਨਿ। ਜੋ ਖੋਜੀ ਹੋਵਨਗੇ ਸੋ ਸਰਧਾ ਨਾਲ ਪੜਨਿਗੇ। ਸੋ ਗਿਆਨੁ ਨੂ ਪ੍ਰਾਪਤਿ ਹੋਵਨਿਗੇ। ਤੇ ਜਿਨਾ ਦਾ ਨਿੰਦਾ ਦਾ ਸੁਭਾਉ ਹੋਵੇਗਾ ਸੋ ਨਿੰਦਾ ਕਰਨਗੇ। ਤਾਂ** ਮੈ ਸਿਖਾਂ[83] ਦੇ ਅਗੇ ਭੀ ਬੇਨਤੀ ਕਰਦਾ ਹਾਂ ਤੇ ਨਿੰਦਕਾਂ ਦੇ ਅਗੇ ਭੀ ਬੇਨਤੀ ਕਰਦਾ ਹਾਂ ਜੋ** ਮੈਨੂ ਆਪਣਾ ਦਾਸੁ ਜਾਣਨਾ। ਤੇ ਸਿਖਾਂ ਦੀ ਪਰਸੰਨਤਾ ਵਾਸਤੇ ਭਾਈ ਦੀ ਵਾਰ ਦੀ ਟੀਕਾ ਦੀ ਗੋਸਟਿ ਲਿਖੀ ਹੈ। ਹੋਰੁ ਭੀ** ਗੋਸਟਾ ਜੋ ਸਬਦ ਨਾਲਿ ਮਿਲਦੀਆਂ ਹੋਵਨ ਸੋ ਪੜਨੀਆਂ ਤੇ ਜੋ ਸਬਦ ਥੀ ਵੇਪ੍ਰੀਤਿ[84] ਹੋਵਨਿ ਸੋ ਨਹੀ ਪੜਨੀਆਂ। **ਬੋਲਹੁ ਭਾਈ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ ਕੀ ਫਤੇ ਹੈ।** ।੧੨੭। ।੩੦

ਸਾਖੀ ਹੋਰੁ ਚਲੀ

ਸਿਖਾਂ **ਭਾਈ ਮਨੀ ਸਿੰਘ ਜੀ ਪਾਸੋ** ਪ੍ਰਸਨ ਕੀਤਾ ਜੋ ਸਾਹਿਬ ਦਸਵੇ ਪਾਤਸਾਹ ਜੋ ਖਾਲਸੇ ਨੂ ਵਡਿਆਈ ਤੇ ਗੁਰਿਆਈ ਬਖਸੀ ਤਾਂ ਬ੍ਰਹਮਣ ਨੇ ਕਿਉਂ ਰੋ[85] ਦਿਤਾ, ਤਾਂ ਭਾਈ ਜੀ ਕਹਿਆ ਬ੍ਰਹਮਣ ਵੇਦ ਪਾਠੀ ਹੈਸੀ** ਤੇ ਦੇਹ ਅਭਿਮਾਨੀ

———

80. ਕਹੀ ਨੀ ਜਾਦੀ—ਗ ਪੋਥੀ (343/ੳ)
81. ਸੰਤਾਂ— ਪੋਥੀ (343/ੳ)
82. ਕੀਟ—ਗ ਪੋਥੀ (343/ੳ)
83. ਸੰਤਾਂ—ਗ ਪੋਥੀ (353/ੳ)

ਹੈਸੀ।** ਕਰਮ ਕਾਂਡੀ ਹੈਸੀ ਤੇ ਸਾਹਿਬ ਦਸਵੇ ਪਾਤਿਸਾਹਿ ਜੋ ਖਾਲਸੇ ਜੀ ਨੂ ਗੁਰਿਆਈ ਬਖਸੀ ਜੋ ਬ੍ਰਹਮਣ ਤੇ ਭਾਈ ਨੰਦ ਲਾਲ ਦੀ ਗੋਸਟਿ ਹੋਈ ਹੈ ਸੋ ਤੁਸਾਂਨੂ ਕਹਿ ਦੇਹਾਂ। ਜੋ ਬ੍ਰਹਮਣ ਕਹਿਆ ਜੋ ਪੂਜਾ ਦਾ ਪਾਤ੍ਰ ਤਾਂ ਬ੍ਰਹਮਣ ਹੈਨਿ ਤੇ ਸਾਹਿਬ ਸਿਖ[86] ਦੀ ਪੂਜਾ ਪ੍ਰਿਥਮੇ ਕੀਤੀ ਹੈ ਤਾਂ ਭਾਈ ਨੰਦ ਲਾਲ ਕਹਿਆ। ਜੋ ਬ੍ਰਹਮਣ ਸੀਲ ਤੇ ਸੰਤੋਖ ਤੇ ਗਿਆਨੁ ਦੇ ਅਧਿਕਾਰੀ ਹੋਵਨਿ ਸੋਈ ਪੂਜਨ ਜੋਗ ਹੈਨਿ। ਬਚਨ ਹੈ : ਬੰਧਨ ਤੋੜੇ ਹੋਵੇ ਮੁਕਤਿ। ਸੋਈ ਬ੍ਰਹਮਣ ਪੂਜਨ ਜੁਗਤਿ। ਜਿਸਨੇ ਗਿਆਨੁ ਰੂਪੀ ਕਰਦ ਲੈ ਕੇ ਅਗਿਆਨ ਦੇ ਬੰਧਨ ਤੋੜੇ ਹੈਨਿ ਸੋਈ ਪੂਜਨਯੋਗ ਹੈ ਤੇ ਪੂਜਾ ਭੀ ਇਕ ਅੰਨ ਜਲੁ ਹਸਤ੍ਰ ਦੀ ਪੂਜਾ ਸੰਕਲਪ ਸਮੇਤ ਹੈ। ਸੋ ਬ੍ਰਹਮਣ ਮਾਤ੍ਰ ਪੂਜਾ ਦਾ ਅਧਕਾਰੀ ਹੈ ਪਰ ਜਿਥੇ ਗਿਆਨੁ ਰਾਜੁ ਤੇ ਵਡਿਆਈ ਦੇਵਣੀ ਹੈ ਉਥੇ ਗੁਰਮਤ ਵਾਲਾ ਤੇ ਸਰਧਾ ਵਾਲਾ ਹੀ ਅਧਿਕਾਰੀ ਹੈ ਉਥੇ ਗੁਰਮਤ ਵਾਲਾ ਹੀ ਅਧਿਕਾਰੀ ਹੈ ਤੇ ਏਹੁ ਗਿਆਨੁ ਆਦ ਜੁਗਾਦਿ ਜਗਿਆਸੀ ਸਿਖ ਨੂੰ ਹੀ ਪ੍ਰਾਪਤਿ ਕਰਦੇ ਆਏ ਹੈਨ। ਪ੍ਰਿਥਮੇ[87] ਗੁਰੂ ਨਾਨਕ ਜੀ ਨੇ ਗੁਰੂ ਅੰਗਦਿ ਜੋਗ ਸਿਖ ਨੂੰ ਗਿਆਨੁ ਦਿੜ੍ਹ ਕੀਤਾ ਤਾਂ ਓਸਦੇ ਅਗੇ ਮਥਾ ਟੇਕਿਆ ਹੈ, ਤੈਸੇ ਹੀ ਗੁਰੂ ਅਮਰਦਾਸ ਜੀ ਨੂੰ ਸਰੂਪ ਦਾ ਲਾਭ ਗੁਰੂ ਅੰਗਦ ਜੀ ਗੁਰੂ ਅਮਰਦਾਸ ਜੀ ਨੂੰ ਬਖਸਿਆ ਤਾਂ ਓਸਦੇ ਅਗੇ ਮਥਾ ਟੇਕਿਆ। ਤੈਸੇ ਗੁਰੂ ਅਮਰਦਾਸੁ ਜੀ ਗੁਰੂ ਰਾਮਦਾਸੁ ਜੀ ਨੂੰ ਗਿਆਨ ਸਪੰਨ ਜਾਣਕੇ ਮਥਾ ਟੇਕਿਆ ਤੈਸੇ ਗੁਰੂ ਰਾਮਦਾਸ ਜੀ ਦੇ ਤਿਨ ਪੁਤ੍ਰ ਹੈਨਨਿ॥[88] ਪ੍ਰਿਥੀਆ ਤੇ ਮਹਾਂਦੇਵ[89] ਪਰੁ ਗੁਰੂ ਅਰਜਨ ਜੀ ਨੂੰ ਗਿਆਨੁ ਸਪੰਨ ਜਾਣਕੇ ਮਥਾ ਟੇਕਿਆ ਤੈਸੇ ਹੀ ਗੁਰੂ ਅਰਜਨ ਜੀ ਨੇ ਗੁਰ ਹਰਿਗੋਬਿੰਦ ਜੀ ਨੂੰ ਗਿਆਨ ਸੰਪੰਨ ਜਾਣਕੇ। ਤੈਸੇ ਹੀ ਗੁਰੂ ਹਰਿਗੋਬਿੰਦ ਜੀ ਨੇ ਹਰਿ ਰਾਇ ਜੀ ਨੂੰ ਆਤਮ ਗਿਆਨੁ ਸਪੰਨ ਕਰਿਕੇ ਮਥਾ ਟੇਕਿਆ ਤੈਸੇ ਹੀ ਗੁਰੂ ਹਰਿ ਰਾਇ ਜੀ ਨੇ ਗੁਰੂ ਹਰਿਕਿਸਨ ਜੀ ਨੂੰ ਬਾਲ ਬਿਵਸਥਾ ਵਿਖੇ ਆਤਮ ਗਿਆਨੁ ਦੀ ਬੁਧ ਦੇ ਕੇ[90] ਮਥਾ ਟੇਕਿਆ ਤੈਸੇ ਹੀ ਗੁਰੂ ਹਰਿ ਕਿਸਨੁ ਜੀ ਨੇ ਗੁਰੂ ਤੇਗ ਬਹਾਦਰ ਜੀ ਨੂੰ ਗਿਆਨੁ ਸਪੰਨੁ ਜਾਣਦੇ ਸਿਨ ਤਾਂ ਉਨਾ ਬਾਬਾ ਬਕਾਲੇ ਉਚਾਰਨੁ ਕੀਤਾ। ਤੈਸੇ ਹੀ ਗੁਰੂ ਤੇਗ ਬਹਾਦਰ ਜੀ ਦਸਵੇਂ ਪਾਤਿਸਾਹਿ ਨੂੰ ਬ੍ਰਹਮ ਰੂਪ ਜਾਤਾ ਜੋ ਆਇਆ ਜਿਸਦੇ ਬਿਲਾਸ ਕਰਿਕੇ ਵਰਤਦੀ ਹੈ। ਸਭ ਜਗਤਿ ਜਿਸਦੇ ਨਾਇ ਜਾਣਨ ਕਰ ਹੁੰਦਾ ਹੈ ਤੇ ਜਿਸ ਦੇ

---

84. ਬਿਪ੍ਰੀਤ—ਗ ਪੋਥੀ (354/ੳ)
85. ਹੋਇ—ਗ ਪੋਥੀ (354/ੳ)
86. ਸੰਤਾਂ – ਗ ਪੋਥੀ (354/ਅ)
87. ਪ੍ਰਥਮੈ—ਖ ਪੋਥੀ (270/ੳ)
88. ਸੇ—ਗ ਪੋਥੀ (355/ੳ)
89. ਮਹਾਂਦੇਉ—ਗ ਪੋਥੀ (355/ੳ)
90. ਦੇਇਕੇ—ਗ ਪੋਥੀ (355/ੳ)

ਜਾਤਿਆਂ ਜਗਤਿ ਭ੍ਰਮ ਮਿਟ ਜਾਂਦਾ ਹੈ ਜਿਸਨੇ ਕਿਸਨਾ[91] ਅਉਤਾਰ ਧਾਰਿਕੇ ਲੀਲਾ ਪ੍ਰਸੋਤਮ ਹੋ ਵਿਚਰਿਆ ਹੈ। ਸੋਈ ਹਿੰਦੂਆਂ ਨੂੰ ਸਸਤ੍ਰ ਫੜਾਕੇ ਤੇ ਗਿਆਨੁ ਬ੍ਰਿਤੁ ਦੇਵੇਗਾ ਜੋ ਜਗਤ ਨੂੰ ਝੂਠ ਜਾਣਨਗੇ ਤੇ ਵਰਨ ਦਾ ਧਰਮੁ ਜੁਧ ਕਰਿਕੇ ਪ੍ਰਿਥਮੀ ਦਾ ਰਾਜ ਭੀ ਭੋਗਨਿਗੇ ਤਾ** ਸਲੋਕ ਦੇ ਵਿਚ ਬੇਨਤੀ ਕੀਤੀ ਤੇ ਸਾਹਿਬ ਦਸਵੀ ਪਾਤਿਸਾਹੀ ਵੀਚਾਰਿਆ। ਅਗੇ ਕਲਜੁਗ ਦਾ ਸਮਾ ਆਵੇਗਾ। ਇਕਸ ਦੇ ਉਤੇ ਕੋਈ ਪ੍ਰਤੀਤਿ ਨ ਕਰੇਗਾ ਤਾਂ ਪੰਜ ਸਿਖ ਗਿਆਨੁ ਸਪੰਨ ਕਰਿਕੇ ਪ੍ਰਿਥਮੇ ਓਨਾ ਨੂੰ ਸਸਤ੍ਰ ਫੜਾਇਕੇ ਤੇ ਪਾਹੁਲ ਦਿਤੀ ਤੇ ਬਹੁੜੋ ਓਨਾ ਥੀ ਪਾਹੁਲ ਲਈ। ਬਚਨੁ ਹੋਇਆ ਜੋ ਪਾਹੁਲ ਦੇ ਵਿਚ ਜਲ ਅਰੁ ਪਤਾਸੇ ਅਰੁ ਕਰਦ ਜੋ ਦੇਵੀ ਦਿਤੀ ਸੀ ਸੋ ਫੇਰ ਤੇ ਸਵਯੇ ਪੜੇ।**ਤੇ ਬਾਣੀ ਜੁਧਮਈ ਤੇ ਚਰਿਤ੍ਰਮਈ ਤੇ ਦੇਵੀ ਤੇ ਦੇਵੀ ਦੇ ਇਸਤ੍ਰੋਤ੍ਰਮਈ ਤੇ ਗਿਆਨਮਈ ਉਚਾਰਨੁ ਕੀਤੀ। ਬਚਨ ਹੋਇਆ। ਬਾਣੀ ਵਿਚ ਜਲਦੀ ਥਾਂ ਤ੍ਰੀਆਚਰਿਤ੍ਰ ਪਾਏ ਹੈਨਿ ਤੇ ਕਰਦਾ ਦੀ ਥਾਂ ਸਸਤ੍ਰ ਫੜੇ ਹੈਨਿ। ਤੇ ਜੁਧਮਈ ਬਾਣੀ ਕੀਤੀ ਹੈ ਤੇ ਉਪਾਸਨਾ ਭਗਤ ਦੀ ਥਾਂ ਮਿਠਾਈ ਵਿਚ ਪਾਈ ਹੈ ਤੇ ਗਿਆਨੂ ਦੇ ਥਾਂ[92] ਸਵਯੇ ਪਾਏ ਹੈਨਿ। ਏਨਾ ਸਿਖਾਂ ਨੂੰ ਸਾਥ ਹੀ ਰਾਜ ਬਖਸਿਆ ਹੈ ਤੇ ਸਾਥ ਹੀ ਗਿਆਨੁ ਬਖਸਿਆ ਹੈ। ਇਹ ਵਿਦਿਆ ਦੇ ਤੇ ਭ੍ਰਮ ਦੇ ਤੇ ਸੂਵਰਨ ਦੇ ਦਾਨੂ ਦੇ ਅਧਿਕਾਰੀ ਜਾਤੇ ਹੈਨਿ। ਤੇ ਬਚਨੁ ਕੀਤਾ : ਜੋ ਸਸਤ੍ਰਾ ਦਾ ਤੇ ਦਾਨੁ ਦਾ ਤਿਆਗੁ ਨਹੀਂ ਕਰਨਾ। ਜੈਸੇ ਬਡਿਆ ਤਪਾ ਅਰੁ ਜਗਾਂ ਕਰਿ ਅਗਲੇ ਜੁਗਾ ਵਿਚ ਫਲੁ ਹੁੰਦਾ ਸੀ ਸੋ ਤੁਸਾਨੂੰ ਹੋਵੇਗਾ। ਬਚਨੁ ਹੈ : ਜਿਸ ਜਾਤਾ ਸੋ ਤਿਸ ਹੀ ਜੇਹਾ। ਅਤ ਨਿਰਮਾਇਲ ਸੀ ਝਸ ਦੇਹਾ। ਜੈਸੇ ਬੀਜ ਇਕ ਬੋਈਤਾ ਹੈ ਤੇ ਓਸ ਵਿਚੋਂ ਬ੍ਰਿਛ ਉਤਪਤ ਹੁੰਦਾ ਹੈ, ਤੈਸੇ ਅਸਾ ਨੇ ਸਬਦੁ ਰੂਪ ਬੀਜ ਸਿਖਾਂ ਦੇ ਰਿਦੇ ਰੂਪੀ ਸੁਧ ਭੂਮਕਾ ਵਿਖੇ ਬੀਜਿਆ ਹੈ। ਜੋ ਤਾਮਸੀ ਜੁਧ ਕਰਨ ਵਾਲੇ ਸਿਖ ਹੋਵਨਿਗੇ ਸੋ ਮੁਢਾਂ ਦੀ **ਇਸਥਾਂਨੀ ਕਠਨ ਹੋਵਨਿਗੇ। ਜੁਧ ਕਰਿਕੇ ਮਲੇਛਾਂ ਨੂੰ ਜੀਤਨਗੇ, ਧਰਮ ਚਲਾਇਨਗੇ।[93] ਤੇ ਜੋ ਸੰਤਾਂ ਸਾਧਾਂ ਦੀ ਸੇਵਾ ਟਹਿਲ ਕਰਨਗੇ ਸੋ ਪੁਤ੍ਰਾਂ ਇਸਥਾਨੀ ਸਿਖਾ ਨੂੰ ਆਪਣੀ ਛਾਯਾ ਕਰ ਸੁਖ ਦੇਵਨਗੇ[94] ਤੇ ਜੋ ਸਬਦ ਦਾ ਪਾਠ ਸੁਣਣ ਕਰਨਗੇ, ਸੋ ਫੁਲਾਂ ਤੇ ਬੂਰਦੀ ਇਸਥਾਨੀ ਸਿਖੀ ਦੀ ਵਾਸਨਾ ਪ੍ਰਾਪਤਿ ਕਰਨਗੇ[95] ਤੇ ਜੋ ਗਿਆਨਵਾਨ ਸਿਖ ਹੋਵਣਗੇ ਸੋ ਫਲਾਂ ਦੀ ਇਸਥਾਨੀ ਜੈਸੇ ਫਲ ਪ੍ਰਿਥਮੇ ਕੌੜਾ ਹੁੰਦਾ ਹੈ ਤੇ ਫੇਰ ਬ੍ਰਿਛ ਦੇ ਵਿਚੋਂ ਰਸੁ ਲੈਣੇ ਕਰ ਖਟੇ ਹੁੰਦੇ ਹੈਨਿ ਸੋ ਬਹੁੜੋ ਪਰਪਕ ਹੋਇ ਮਿਠੇ ਹੁੰਦੇ ਹੈਨਿ ਤਾ ਬਿਰਛ ਥੀ ਨਿਆਰੇ ਹੁੰਦੇ ਹੈਨ। ਸੋ ਰਸੀਲੇ ਹੁੰਦੇ ਹੈਨਿ। ਸੋ ਜੋ ਗਿਆਨਵਾਨ ਸਿਖ ਹੈਨਿ ਉਨਾ ਦੀ

---

91. ਕ੍ਰਿਸਨਾ—ਖ ਪੋਥੀ (271/ਅ)
92. ਥਾਇ - ਗ ਪੋਥੀ (358/ੳ)
93. ਚਲਾਵਨਗੇ - ਗ ਪੋਥੀ (358/ਅ)
94. ਸੋ ਰਾਜਸੀ ਹੋਵਨਗੇ—ਗ ਪੋਥੀ (356/ੳ)
95. ਸੋ ਸਾਤਕੀ ਹੋਵਨਗੇ—ਗ ਪੋਥੀ (358/ੳ)

ਵਡਿਆਈ ਸਵਯਾ ਵਿਚ ਲਿਖੀ ਹੈ । ਕਬੀਰ ਜੀ ਦਾ ਭੀ ਬਚਨੁ ਹੈ ਬ੍ਰਹਮਣ ਗੁਰੂ ਹੈ ਜਗਤ ਦਾ ਭਗਤਿ ਕਾ ਗੁਰ ਨਾਹਿ । ਮਾਰ ਝਉਰ ਝਕੇ ਪਚਮ ਆਚਾਰੋ ਵੇਦਾ ਮਾਹਿ । ਜੋ ਦੇਹਿ ਅਭਿਮਾਨੀ ਬ੍ਰਹਮਣਿ ਮਾਤ੍ਰ ਹੀ ਹੈ ਕੇਤੇ ਪੂਜਾ ਕਾਵਦੇ[96] ਹੈਨਿ । ਸੋ ਕਰਮਕਾਂਡੀਆਂ ਦੇ ਪੂਜਨੀਵ ਹੈਨਿ । ਅਗਿਆਨੀਆਂ ਦੇ ਗੁਰੂ ਹੈਨਿ । ਓਹ ਵੇਦਾਂ ਦੇ ਕਰਮ ਪਖ ਵਿਚ ਹੈਨਿ । ਤੇ ਜਗਿਆਸੀਆਂ ਦੇ ਪੂਜਨੀਵ ਗਿਆਨੀ ਹੈਨਿ ਕਿਉ ਓਹੁ ਚਹੁ ਵੇਦਾਂ ਦਾ ਮੂਰਧਨੁ ਜੋ ਗਿਆਨੁ ਹੈ । ਓਸ ਵਿਦ ਵਰਤਦੇ ਨਿ ਤੇ ਅਗਿਆਨੀ ਵੇਦਾ ਦੇ ਕਰਮਕਾਂਡ ਵਿਚ ਉਰਝੇ ਹੀ ਮਰਦੇ ਹੈਨਿ । ਸੋ ਗਿਆਨੁ ਵਾਨਾ ਦੇ ਪੂਜਨੀਵ ਨਹੀਂ । ਤੈਨੂੰ ਜੋ ਸਾਹਿਬ ਕਹਿਆ ਸੀ ਜੋ ਤੈਨੂੰ ਹੋਮ ਕਰਾਂਗੇ ਸੋ ਪਛਾਣਦੇ ਸਿਨਿ । ਜੋ ਦੇ[97] ਅਭਮਾਨੀ ਹੋ ਕੇ ਆਤਮ ਗਿਆਨ ਸਪੰਨ ਹੈ । ਦੇਹ ਨੂੰ ਮਿਥਿਆ ਜਾਣਦਾ ਕੇ ਸਤਿ ਜਾਣਦਾ ਹੈ । ਤੇ ਜਿਨਾ ਸਿਖਾਂ ਦੀ ਸੇਵਾ ਕੀਤੀ ਹੈ ਜੋ ਆਤਮ ਗਿਆਨੀ ਹੈਨਿ ਤੇ ਬਚਨੁ ਹੈ : ਅਭੈ ਨਿਰੰਜਨੁ ਪਰਮਪਦ ਤਿਸ ਦਾ ਭੀ ਖਲੁ ਹੋਇ । ਤਿਸਦਾ ਭੋਜਨ ਨਾਨਕਾ ਵਿਰਲਾ ਪਾਏ ਕੋਈ । ਭੈ ਕਾਹੂ ਕੋ ਦਤਿ ਨਹਿ ਨ ਭੈ ਮਾਨਤ ਆਨ । ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਹਿ ਪਛਾਨ ।

ਤਿਸ ਦਾ ਵੀਚਾਰ –

ਜੋ ਗਿਆਨ ਵਾਨ ਹੈਨਿ ਸੋ ਕਿਸੇ ਨੂੰ ਭੈ ਨਹੀਂ ਦੇਤੇ ਤੇ ਨਾਂ ਕਿਸੇ ਦਾ ਭੈ ਮਾਨੁਦੇ[98] ਹੈਨਿ । ਸਭਸ ਨੂੰ ਆਤਮਰੂਪ ਹੀ ਜਾਨਿਦੇ[99] ਹੈਨਿ । ਤੇ ਨਿਰੰਜਨ ਕਹੀਐ ਜੋ ਮਾਇਆ ਦੀ ਉਪਾਧ ਥੀ ਰਹਿਤ ਜੋ ਪਰਮ ਪਦੁ ਸਰੂਪ ਦਾ ਲਾਭ ਹੈ । ਕਈ ਇਕ** ਓਸਨੂੰ ਪ੍ਰਾਪਤਿ ਹੋਏ ਹੈਨਿ । ਤੇ ਕੋਈ ਇਕ ਉਸਦੇ ਭੁਖੇ ਹੈਨਿ । ਓਨਾ ਦੇ ਭੋਜਨ ਖਾਵਣ ਵਾਲੇ ਕੋਈ ਵਿਚਰਲ[100] ਹੈਨਿ । ਪ੍ਰਿਥਮੇ ਤਾਂ ਓਨਾ ਦਾ ਭੋਜਨ ਗਿਆਨੁ ਹੈ । ਓਸਨੂੰ ਵਿਰਲੇ ਪ੍ਰਾਪਤਿ ਹੁੰਦੇ ਹੈਨਿ ਤੇ ਦੂਸਰਾ ਓਨਾ ਦੀ ਸੇਵਾ ਵਾਲੇ ਨੂੰ ਬਹੁਤ ਲਾਭ ਹੰਦਾ ਹੈ ਜੋ ਵਹੁ ਖਾਦੇ ਹੈਨਿ ਸੋਈ ਹੋਮ ਹੈ ਤੇ ਜੋ ਓਹ ਬੋਲਦੇ ਹੈਨਿ ਸੋਈ ਭਜਨੁ ਹੈ, ਤੇ ਜੋ ਕਮਾਂਵਦੇ ਹੈਨ ਸੋਈ ਜਗ ਹੈ । ਤੇ ਜੋ ਓਹ ਕਰਮ ਕਰਦੇ ਹੈਨਿ ਸੋਈ ਧਰਮੁ ਹੈ । ਤਾਂ ਐਸੇ ਗੁਰੂ ਕੇ ਸਿਖਾਂ ਦੀ ਸਤਿਗੁਰਾਂ ਨੇ ਵਡਿਆਈ ਕੀਤੀ ਹੈ ।੧੨੮। 131

(ਸਾਖੀ ਹੋਰੁ ਚਲੀ)

ਸਿਖਾਂ ਨੇ ਅਰਦਾਸ ਕੀਤੀ ਜੋ ਗੋਸਟਾ ਅਗੇ ਹੋਈਆਂ ਹੈਨਿ ਸੋ ਛੋਟੇ ਮੇਲ ਵਾਲਿਆਂ

———

96. ਕਰਾਵਦੇ – ਖ ਪੋਥੀ (273/ਅ)
97. ਦੇਹ – ਖ ਪੋਥੀ (274/ੳ)
98. ਮਾਨਤੇ – ਖ ਪੋਥੀ (274/ਅ)
99. ਜਾਣਦੇ – ਖ ਪੋਥੀ (274/ਅ)
100. ਵਿਰਲੇ – ਗ ਪੋਥੀ (361/ਅ)

ਨੇ ਗੋਸਟਿ ਵਿਚ ਆਪਣੀ ਮਤਦੀਆਂ ਬਾਤਾਂ ਲਿਖ ਛੋਡੀਆਂ ਹੈਨਿ । ਜੋ ਬਾਬੇ ਰੰਘੜੀ[101] ਦੀ ਬੇਟੀ ਵਿਵਾਹੀ ਹੈ। ਤੇ ਗੁਰੂ ਨਾਨਕ ਜੀ ਰਾਜੇ ਜਨਕ ਦੇ ਸਿਖ ਹੈਨਿ। ਐਸੇ ਐਸੇ ਵਟਨੁ ਲਿਖਕੇ ਤਾ ਗੋਸਟਾ ਨੂੰ** ਦੂਖਤ ਕੀਤਾ ਹੈ ਤਾਂ ਇਸ ਗੋਸਟਿ ਭੋਗਤੇ ਮੁੰਦ੍ਰਾਵਣੀ ਲਿਖਦੇ ਹਾਂ । ਤੇ ਸਾਖੀਆਂ ਸਭ ਗਿਣ ਛੋਡਦੇ ਹਾਂ। ਏਨਾ ਸਾਖੀਆਂ ਥੀ ਬਿਨਾ ਜੋ ਹੋਰੁ ਸਾਖੀ ਵਿਚ ਕੋਈ ਲਿਖੇ ਨਹੀਂ। ਇਕ ਸਮੇਂ ਸਿਖਾਂ ਪੰਜਵੀ ਪਾਤਿਸਾਹੀ ਥੀ ਪ੍ਰਸਨ ਕੀਤਾ ਜੋ ਪੂਜਾ ਦਾ ਅਧਿਕਾਰੀ ਕੌਨੁ ਪਾਤ੍ਰ ਹੈ ਤੇ ਸਾਹਿਬ ਬਚਨੁ ਕੀਤਾ : ਥਾਲੁ ਵਿਚ ਤ੍ਰੈ ਵਸਤੂ ਪਾਈਆ ਸਤਿ ਸੰਤੋਖ ਵੀਚਾਰੋ। ਅੰਮ੍ਰਿਤ ਨਾਮ ਠਾਕੁਰ ਕਾ ਪਾਇਆ ਜਿਸਕਾ ਸਭਸ ਅਧਾਰੋ। ਜੇ ਕੋ ਥਾਵੈ ਜੇ ਕੋ ਭੁੰਚੈ ਤਿਸਕਾ ਸਭਸ ਅਧਾਰੋ। ਏਹੁ ਵਸਤ ਤਜੀ ਨਹੀਂ ਜਾਈ, ਨਿਤ ਰਖੁ ਉਰਧਾਰੋ। ਤਮ ਸੰਸਾਰ ਚਰਨ ਲਗ ਤਰੀਐ ਸਭ ਨਾਨਕ ਬ੍ਰਹਮ ਪਸਾਰੋ।

ਤਿਸ ਦਾ ਵੀਚਾਰੁ—

ਪੂਜਾ ਦਾ ਪਾਤ੍ਰ ਥਾਲ ਉਹੁ ਹੈ ਜਿਸਦੇ ਵਿਚ ਸਤ ਹੈ । ਸਤ ਕਹੀਐ ਸਚੁ ਬੋਲਣਾ ਤੇ ਸਚੁ ਕਮਾਵਣਾ। ਤੇ ਦੂਜਾ ਸੰਤੋਖ ਹੈ ਜੋ ਪ੍ਰਾਲਬਧ ਦੇ ਇਨਸਾਰ[102] ਆਵੇ ਓਸਿ ਦੇ ਉਪਰਿ ਸੰਤੋਖ ਕਰਨਾ। ਤੀਸਰਾ ਸਬਦ ਨੂੰ ਸਮਝਣਾ ਤੇ ਵੀਚਾਰਨਾ । ਜੋ ਪਰਮਾਤਮਾ ਸਤ ਹੈ ਤੇ ਦੇਹਾਂ ਤਕ ਪਦਾਰਥ ਅਸਤ ਹੈਨਿ ਤੇ ਅੰਮ੍ਰਿਤ ਰੂਪੀ ਨਾਮੁ ਨਾਰਾਇਣ ਦਾ ਹੈ । ਜੋ ਨਾਮ ਨੂੰ ਜਪਨਿਗੇ ਸੋ ਗਿਆਨੁ ਨੂੰ ਪ੍ਰਾਪਤਿ ਹੋ ਕੇ ਓਨਾ ਨੂੰ ਪ੍ਰਸਾਦਿ ਖਵਾਵਨਗੇ[103] ਬਸਤ੍ਰ ਪਹਿਰਾਵਨਿਗੇ ਸੇਵਾ ਟਹਿਲ ਕਰਨਗੇ। ਸਭਸੇ ਦਾ ਉਧਾਰੁ ਹੋਵੇਗਾ ਤੇ ਅਗਿਆਨੁ ਰੂਪੀ ਜੋ ਮਹਾਂ ਅੰਧਕਾਰ ਸੰਸਾਰ ਹੈ ਸੋ ਓਨਾਂ ਦੇ ਸੰਗਿ ਤਰਨਗੇ। ਤੇ ਬ੍ਰਹਮ ਗਿਆਨੁ ਨੂੰ ਪ੍ਰਾਪਤਿ ਹੋਵਨਿਗੇ ਤੇ ਬ੍ਰਹਮਣ ਜੋ ਪੂਜਨੀਕ ਹੋਏ ਹੈਨਿ ਸੋ ਭੀ ਤਪੁਵਾਨੁ ਜਪਵਾਨ ਗਿਆਨ ਵਾਨ ਪੂਜਨੀਕ ਜੋਗ ਹੈਨਿ ਤੇ ਤ ਸਾਧਾਰਨ ਜਾਤ ਮਾਤ੍ਰ ਤਾ ਪੂਜਨੀਕ ਨਹੀਂ।[104] (ਪੂਜਾ ਸਚ ਦੀ ਹੋਂਦੀ ਆਈ ਹੈ)[104] ਤੈਸੇ ਗੁਰੂ ਕੇ ਸਿਖ ਭਜਨ ਅਰੁ ਗਿਆਨੁ ਕਰ ਪੂਜਨੀਕ ਹੈਨਿ ॥੧੨੮॥ 132

(ਸਾਖੀ ਹੋਰ ਚਲੀ)

ਤਾਂ ਸਿਖਾ ਨੇ ਭਾਈ ਮਨੀ ਸਿੰਘ ਹੋਰਾਂ ਥੀ ਪੁਛਿਆ ਜੋ ਚਾਰੇ ਗੁਣਾ ਵਾਲੇ ਸਿਖਨ ਪਾਏ ਜਾਵਨਿ ਤਾਂ ਭਾਈ ਜੀ ਕਹਿਆ : ਜੋ ਚਾਰੇ ਗੁਣਨ ਪਾਏ ਜਾਵਨ ਤਾਂ ਤੀਨੁ ਗੁਣ ਸਤ ਤੇ

————

101. ਰਘੜੀ— ਖ ਪੋਥੀ (275/ਅ)
ਰੰਘੜ—ਗ ਪੋਥੀ (361/ਅ)

102. ਅਨੁਸਾਰ—ਗ ਪੋਥੀ (363/ੳ)

103. ਛਕਾਵਨਗੇ—ਗ ਪੋਥੀ (363/ਅ)

104. ਗ ਪੋਥੀ (364/ੳ)

ਸੰਤੋਖ ਤੇ ਵੀਚਾਰੁ ਹੋਵੈਗਾ[105]। ਜੇ ਤਿਨ ਗੁਣ ਭੀ ਨਾ ਹੋਵਨਿ ਤਾਂ ਦੁਇ ਗੁਣ ਹੋਵਨਿ। ਸੰਤੋਖ ਅਰ ਨਾਮੁ ਹੋਵੈ । ਜੇ ਦੁਇ ਭੀ ਨਾ ਹੋਵਨਿ ਤਾਂ ਇਕੁ ਨਾਮੁ ਹੀ ਹੋਵੇ। ਕੇ ਇਕੋ ਸਤ ਹੈ। ਕੇ ਇਕ ਵਿਚਾਰੁ ਹੋਵੇ। ਕੇ ਇਕੁ ਸੰਤੋਖ ਹੋਵੇ। ਜਿਤੁ ਜਿਤੁ ਗੁਣਾਂ ਦੀ ਵਸੇਖਤਾ ਹੁੰਦੀ ਹੈ। ਤਿਤੁ ਤਿਤੁ ਪੂਜਨੀਕ ਵਸੇਖ ਹੁੰਦਾ ਹੈ ਤੇ ਜੇ ਬਿਨਾਂ ਗੁਣਾਂ ਦੇ ਪੂਜਾ ਕਰਾਵਦਾ ਹੈ ਤਾਂ ਦੁਖ ਪਾਵਦਾ ਹੈ। ਬਚਨੁ ਹੈ। ਜੋ ਬਿਨ ਸਤਿਗੁਰ ਕੇ ਮਨ ਮੰਨੇ ਗੁਰ ਸਿਖਾਂ ਪਾਸੋਂ ਪੂਜਾ ਕਰਾਇਆ ਲੋੜੈ ਸੋ ਜੰਤ ਮਹਾਂ ਦੁਖ ਪਾਵੈ। ਜੇ ਸਭ ਸਿਖ ਗੁਣਾਂ ਦੇ ਸਪੰਨ ਨਾ ਹੋਵਨਿ ਤੇ ਇਕ ਭੀ ਐਸਾ ਸਿਖ ਵਿਚ ਹੋਵੈ ਤਾ ਓਸ ਦੇ ਸਾਥ ਸਭਣਾ ਦੀ ਪੂਜਾ ਕੀਚੇ। ਬਚਨੁ ਹੈ: ਗੁਰਾਂ ਸਿਖਾ ਦੀ ਭੁਖ ਸਭ ਗਈ ਉਸੇ ਦੇ ਪਿਛੇ ਰੁਖਾਇ ਘਨੇਰੀ।

ਤਿਸ ਦਾ ਵੀਚਾਰੁ —

ਜੋ ਗੁਰੂ ਕੇ ਸਿਖ ਸਤ ਸੰਤੋਖ ਅਰੁ ਵੀਚਾਰੁ ਅਰ ਨਾਮ ਨੂੰ ਪ੍ਰਾਪਤਿ ਹੋਏ ਹੈਨਿ ਤੇ ਜਗਤ ਨੂੰ ਓਨਾ ਅਸਾਰ ਜਾਤਾ ਹੈ ਤਾਂ ਪਦਾਰਥਾ ਦੀ ਭੁਖ ਦੂਰ ਹੋਇ ਗਈ ਹੈ। ਓਨਾ ਦੇ ਪਿਛੇ ਸਭ ਪਈ ਖਾਂਦੀ ਹੈ । ਜੈਸੇ ਗਊ ਦੁਧ ਵਛ ਵਾਸਤੇ[106] ਸੰਚਦੀ ਹੈ ਤ ਓਸਦਾ ਸਿਦਕ ਸਾਰਾ ਜਗਤੁ ਭੁੰਚਦਾ ਹੈ। **ਤੇ ਜੇ** ਏਨਾ ਗੁਣਾ ਵਾਲਾ ਬ੍ਰਹਮਣ ਹੋਵੈ ਸੋ ਭੀ ਪੂਜਨੀਕ ਹੈ। **ਜ ਤਾ** ਬ੍ਰਹਮਣ ਭੀ** ਅਗਿਆਨੀ ਹੈ ਤੇ ਸਿਖ ਭੀ ਅਗਿਆਨੀ ਹੈ। ਤਾਂ ਦੋਨੋ ਅਵਸ ਮਾਤ੍ਰ ਖੁਧਿਆਰਥੀ[107] ਹੋਵਨਿ ਤਾਂ ਪਰਸਾਦਿ ਖਵਾਵਣਾ। ਤੇ ਜੇ ਠੰਡਾ ਹੋਵੇ ਤਾ ਬਸਤ੍ਰ ਪਹਿਰਾਵਣਾ।[108] ਗੁਰ ਤ੍ਰਿਪਤੇ ਜਾਸਿ ਸਿਖ ਮੁਖਪਾਇ। ਪੂਜਾ ਦੋਨੋ ਕੀ ਸਮਾਨ ਕਰਨੀ। ਤੇ ਜੇ ਬ੍ਰਹਮਣ ਗਿਆਨੁਵਾਨ ਹੋਵੇ ਤੇ ਸਿਖ ਅਗਿਆਨੀ ਹੋਵੈ ਤਾਂ ਬ੍ਰਹਮਣ ਪੂਜਨੀਕ ਹੈ ਤੇ ਜੇ ਸਿਖ ਗਿਆਨਵਾਨ ਹੋਵੇ ਤੇ ਬ੍ਰਹਮਣ ਅਗਿਆਨੀ ਹੋਵੇ ਤਾ ਸਿਖ ਪੂਜਨੀਕ ਹੈ ਤੇ ਜੇ ਦੋਨੋ ਗਿਆਨੀ ਹੋਵਨਿ ਤਾ ਦੋਨੋ ਪੂਜਨੀਕ ਹੈਨਿ। ਪਾਤਰ ਪੂਜਾ ਦਾ ਸੋ ਹੈ ਜੋ ਚਾਰ ਗੁਣ ਸਬਦ ਵਿਚ ਕਹੇ ਹੈਨਿ। ਤਿਨਾ ਕਰਿ ਸਪੰਨ ਹੋਵੇ ਤਾਂ ਬ੍ਰਹਮਣ ਕਹਿਆ ਜੋ ਵੇਦਾਂ ਸਾਸਤ੍ਰਾਂ ਪੁਰਾਣਾ ਵਿਚ ਤਾਂ ਬ੍ਰਹਮਣ ਬ੍ਰਹਮੇ ਦਾ ਮੁਖ ਕਹਿਆ ਹੈ, ਪੂਜਨੀਕ ਤਾਂ ਏਹੋ ਹੈਨਿ ਕਿਸੇ ਜਾਗਾ[109] ਸਿਖਾਂ ਦੀ ਪੂਜਾ ਨਹੀਂ ਕਹੀ। ਤਾਂ ਭਾਈ ਨੰਦ ਲਾਲ ਕਹਿਆ: ਜੈਸੇ ਤੁਸਾਨੂੰ ਪੁਰਾਣਾ ਤੇ ਸਸਤ੍ਰਾਂ ਤੇ ਪਰਤੀਤ ਹੈ ਤੈਸੇ ਸਿਖਾਂ ਨੂੰ ਗੁਰਾਂ ਦੇ ਵਚਨਾਂ ਤੇ ਪਰਤੀਤ ਹੈ। ਬਓਲ ਹੈ : ਜੇ ਕੋਈ** ਸਿਖਾਂ[110] ਨੂੰ ਖਵਾਵਦਾ[111] ਹੈ ਤੇ ਵਾਹਿਗੁਰੂ ਕਹਿਕੇ

————

105. ਹੋਗਾ—ਖ ਪੋਥੀ (277/ੳ)
106. ਵਾਸਤੇ—ਗ ਪੋਥੀ (365/ੳ)
107. ਖੁਧਅਰਥੀ—ਖ ਪੋਥੀ (278/ਅ)
108. ਦੇਣਾ—ਗ ਪੋਥੀ (366/ੳ)
109. ਸੰਤਾਂ ਸਾਧਾਂ—ਗ ਪੋਥੀ (366/ੳ)
110. ਸੰਤਾਂ—ਗ ਪੋਥੀ (366/ਅ)
111. ਛਕਾਵਦਾ—ਗ ਪੋਥੀ (366/ਅ)

ਓਹੁ ਮੁਹ ਪਾਵਦਾ ਹੈ ਜੋ ਗਿਆਨੀ ਦੇ ਸਭੇ ਨਾਉ ਹੈਨਿ ਤਾਂ ਬ੍ਰਹਮਣ ਓਸਨੂੰ ਬ੍ਰਹਮਣਿ ਕਰਿ ਕਹਿਦੇ ਹੈਨਿ ਤੇ ਸੰਨਿਆਸੀ ਓਸਨੂੰ ਸੰਨਿਆਸੀ ਕਹਿਦੇ ਹੈਨਿ ਤੇ ਜੋਗੀ ਓਸਨੂੰ ਜੋਗੀ ਕਹਿਦੇ ਹੈਨਿ। ਜੇ ਦੇਹੁ ਕਰ ਬ੍ਰਹਮਣ ਕਹੀਐ[112] ਤਾਂ ਨਾੜੂ ਚਾਰੇ ਵਰਨਾਂ ਦੇ ਇਕੋ ਜੇਹੇ ਹੁੰਦੇ ਹੈਨਿ। ਜੇ ਜਾਤ ਕਰਿ ਬ੍ਰਹਮਣ ਕਹੀਏ ਤਾਂ ਜਾਤਾਂ ਇਕੋ ਜੇਹੀਆਂ ਚਾਰੇ ਵਰਨਾ ਵਿਚ ਪਾਈਆਂ ਜਾਂਦੀਆਂ ਹੈਨਿ। ਜੇ ਬ੍ਰਹਮਣ ਹੋਵੇ ਤਾਂ ਬ੍ਰਹਮਾ ਕੌਲ ਵਿਚੋਂ ਉਤਪਤ ਹੋਇਆ। ਵਿਆਸਾ ਮਛੋਦਰੀ ਥੀ ਉਤਪਤ ਹੋਇਆ। ਸਿੰਗੀ ਰਿਖ ਮ੍ਰਿਗੀ ਥੀ ਉਤਪਤ ਹੋਇਆ। ਤਾਂ ਤੇ ਸੋਈ ਬ੍ਰਹਮਣ ਹੈ ਜਿਨ ਬ੍ਰਹਮ ਨੂੰ ਪਛਾਣਿਆਂ ਹੈ ਤੇ ਕਬੀਰ ਜੀ ਦਾ ਬਚਨੁ ਹੈ। ਕਹਿ ਕਬੀਰ ਜੋ ਬ੍ਰਹਮ ਬੀਚਾਰੈ। ਸੋ ਬ੍ਰਹਮਣ ਕਹੀਅਤ ਹੈ ਹਮਾਰੈ। ਤਾਂ ਤੇ ਬ੍ਰਹਮਣ ਹੈਨਿ। ਸੋਈ ਪੂਜਨੀਕ ਹੈਨਿ। ਤਾ ਬ੍ਰਹਮਣ ਪ੍ਰਸਨੁ ਕੀਤਾ ਜਿਵੇਂ ਪੁਰਾਣਾ ਵਿਚ ਚਾਰ ਵਰਨ ਅਤੇ ਚਾਰ ਆਸ੍ਰਮ ਹੈਨਿ। ਤੈਸੇ ਏਨਾ ਸਿਖਾਂ ਦਾ ਭੀ ਕੋਈ ਵਰਨ ਆਸ੍ਰਮ ਹੈ ਕਿ ਨਾ ਹੀ। ਤਾਂ ਬਚਨੁ ਹੋਇਆ : ਵਿਵਹਾਰ ਵਿਚ ਤਾਂ ਸਭੇ ਵਰਨ ਆਸ੍ਰਮ **ਏਨਾ ਦੇ** ਹੈਨਿ ਤੇ ਪਰਮਾਰਥ ਵਿਚ ਦੁਇ ਵਰਨਾ ਆਸ੍ਰਮ ਹੈਨਿ। ਤੇ ਵਾਸਤਵ ਕੋਈ ਵਰਨ ਆਸ੍ਰਮ ਨਹੀਂ। ਤਾਂ** ਓਨਾਂ ਕਹਿਆ : ਖੋਲਕੇ ਕਹੋ ਜੇ ਵਰਨ ਆਸ੍ਰਮ ਹੈਨਿ ਕਿਉ ਕਰਿ। ਅਰੁ ਨਹੀਂ ਕਿਉ ਕਰਿ। ਤਾਂ ਭਾਈ ਨੰਦ ਲਾਲ ਜੀ ਕਹਿਆ ਜੋ ਸਬਦ ਦਾ ਅਭਿਆਮ ਅਠੇ ਪਹਿਰ ਕਰਦੇ ਹੈਨਿ। ਸੁਈ ਬ੍ਰਹਮਣ ਹੈਨਿ। ਤੇ ਜੋ ਖੜਗ ਤੇ ਸਸਤ੍ਰ ਪਕੜਦੇ ਹੈਨਿ ਸੋ ਖਤ੍ਰ ਹੈਨਿ। ਜੋ ਬਪਾਰ ਤੇ ਖੇਤੀ ਕਰਦੇ ਹੈਨਿ ਸੋ ਵੈਸ ਹੈਨਿ। ਤੇ ਜੋ ਇਕ ਦੂਜੇ ਦੀ ਨਿੰਦਾ ਤੇ ਪਰਸਪਰ** ਵਿਰੋਧ ਕਰਦੇ ਹੈਨਿ ਸੋ ਸੂਦ੍ਰ ਹੈਨਿ। ਏਹੁ ਤਾਂ ਚਾਰਿ ਵਰਨ ਹੈਨਿ ਤੇ ਚਾਰਿ ਆਸ੍ਰਮ ਕਿਉ ਕਰ ਹੈਨਿ। ਜੋ ਤਾ ਸਬਦ ਦਾ ਵੀਚਾਰ ਤੇ ਅਲਪ ਅਹਾਰੁ ਕਰਦੇ ਹੈਨਿ ਸੋ ਬ੍ਰਹਮਚਾਰੀ ਹੈਨਿ ਤੇ ਜੋ ਗ੍ਰਿਸਤ ਵਿਚ ਸਿਖਾਂ[113] ਦੀ ਸੇਵਾ ਕਰਦੇ ਹੈਨਿ ਇਸਤ੍ਰੀਆਂ ਪੁਤ੍ਰਾਂ ਸਮੇਤ ਸੋ ਗ੍ਰਿਸਤੀ ਹੈਨਿ ਤੇ ਜੋ ਤਪ ਕਰਦੇ ਹੈਨਿ ਸੋ ਬਾਨਪ੍ਰਸਤ ਹੈਨਿ ਤੇ ਜੋ ਗਿਆਨੁਵਾਨ ਹੈਨਿ ਸੋ ਸੰਨਿਆਸੀ ਹੈਨਿ। ਤੇ ਦੁਇ ਵਰਨ ਆਸ੍ਰਮ ਕਿਉ ਕਰਿ ਹੈਨਿ। ਇਕ ਗੁਰਮਖ ਹੈਨਿ ਤ ਇਕ ਮਨਮੁਖ ਕਿਉਂ ਕਰਿ ਹੈਨਿ। ਇਕ ਗੁਰਮੁਖ ਹੈਨਿ ਤੇ ਇਕ ਮਨਮੁਖ ਹੈਨਿ। ਜਿਨਾ ਵਿਕਾਰਾ ਥੀ ਮੁਖ ਫੇਰਕੇ ਸਬਦ ਵਲ[114] ਕੀਤਾ ਹੈ, ਸੋ **ਗੁਰਮੁਖ ਹੈਨਿ। **ਸੋ ਉਤਮ ਵਰਨ ਹੈਨਿ।** ਜਿਨਾ ਗੁਰਾ ਕੇ ਸਬਦਿ ਵਲਿ ਧਿਆਨ ਹੈ ਸੋ ਤਾਂ ਦੇਹ ਅਨਿਤ ਹੈ ਤੇ ਵਾਸਤਵ ਬੀੜਾ ਜੋ ਹੋਂਦਾ ਹੈ ਸੋ **ਪਾਨ ਕਥਾ ਸਪਾਰੀ ਚੂਨਾ ਅਪਣ[115] ਰੰਗਾ ਨੂੰ

---

112. (ਤਾ ਦੇਹਾ ਪੰਜਾਂ ਤਤਾਂ ਦੀਆਂ ਹੈਨ)
 —ਗ ਪੋਥੀ (367/ੳ) ਪਾਠ ਅਧਿਕ ਹੈ।
113. ਸੰਤਾਂ—ਗ ਪੋਥੀ (369/ਅ)
114. ਦੇ ਸਨਮੁਖ—ਗ ਪੋਥੀ (369/ਅ)
115. ਅਪਣਾ—ਗ ਪੋਥੀ (369/ਅ)

ਛਡਦਾ[116] ਹੈ। ਤਾਂ ਲਾਲੁ **ਰੰਗੁ ਉਸਦਾ** ਹੁੰਦਾ ਹੈ, ਤੈਸੇ ਜੋ ਸਿਖ[117] ਆਪਣਾ ਅਭਮਾਨੁ ਕਿਰਿਆ ਦਾ ਛਡਦੇ ਹੈਨਿ । ਸੋਈ ਗੁਰਮੁਖ ਹੁੰਦੇ ਹੈਨਿ। ਬੋਲਹੁ[118] ਭਾਈ ਵਾਹਿਗੁਰੂ ਸਾਖੀਆਂ ਪੂਰੀਆਂ ਹੋਈਆਂ ॥ ੧੩੦।। ਸਮਾਪਤ ਸਮਤ ਸੁਭ ਮਸਤ ॥ ਪਾਤਿਸਾਹ ॥ ੧ ।੧੪। ਪਾਤਿਸਾਹੀ ॥ ੨ ।੫। ਪਾਤਸਾਹੀ ॥ ੩ ।੨। ਪਾਤਿਸਾਹੀ ॥ ੪ ।੬। ਪਾਤਿਸਾਹੀ ।੫।।੬੨। ਪਾਤਿਸਾਹੀ ॥ ੬ ॥੨੩। ਪਾਤਿਸਾਹੀ ਸਤਵੀ ਅਠਵੀ (੧) ॥੧॥ ਪਾਤਿਸਾਹੀ ॥ ੯ ॥ ਪਾਤਿਸਾਹੀ ॥੧੭ ॥ ਇਕ ਸੈ ਤੇਸਠਿ ਸਾਖੀਆ ਪੂਰੀਆਂ ਹੋਈਆਂ । ਬੋਲਹੁ ਭਾਈ ਵਾਹਿਗੁਰੂ ਜੀ ਕੀ ਫਤੇ ॥ ਯਾਵਦੰ ਪੁਸਤਕੰ ਦ੍ਰਿਸਟਾਵਤਾ ਵਦੰਲਿਖਤੰਮਯਾ ॥ ਯਦਾ ਸੁਧ ਵਿਸੁ ਧੋਵਾਮਮ ਦੇਖੋਨਦੀ ਯਤਾਨਾ ॥ ਵਾਹਿਗੁਰੂ ਜੀ ।

---

116. ਛੋਡਦਾ—ਗ ਪੋਥੀ (369/ਅ)
117. ਸੰਤ –ਗ ਪੋਥੀ (370/ੳ)
118. ਬੋਲੋ —ਗ ਪੋਥੀ (370/ੳ)

ਪੁਸਤਕ 'ਨੀਸਾਣ ਤੇ ਹੁਕਮਨਾਮੇ', ਸੰ. ਸ਼ਮਸ਼ੇਰ ਸਿੰਘ ਅਸ਼ੋਕ, ਪੰਨਾ 78

## ਅੰਤਕਾ ਨੰ: ੧

ਹੁਕਮਨਾਮਾ ਪਾਤਸ਼ਾਹੀ ੧੦

(ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਨੋਟ : ਏਥੇ ਸ੍ਰੀ ਦਸ਼ਮੇਸ ਜੀ ਦੇ ਨੀਸਾਣ ਦੇ ਅੱਖਰ ਏਨੇ ਚਿੱਧ ਮਿੱਧ ਹੋ ਗਏ ਹਨ ਜੋ ਪੜ੍ਹ ਨਹੀਂ ਜਾਂਦੇ। (ਸੰਪਾਦਕ)

............

੧ਓ ਸਤਿਗੁਰ ਪ੍ਰਸਾਦਿ

ਸ੍ਰੀ ਸਤਿਗੁਰੂ ਜੀ ਕੀ ਆਗਯਾ ਹੈ ਭਾਈ ਬਚਿ...
ਤ੍ਰ ਸਿੰਘ ਜੀ ਭਾਈ ਉਦੇ ਸਿੰਘ ਜੀ ॥ ਭਾਈ ਅ ..
ਨਿਕ ਸਿੰਘ ਜੀ ॥ ਭਾਈ ਅਜਬ ਸਿੰਘ ਜੀ ॥
ਭਾਈ ਅਜਾਇਬ ਸਿੰਘ ਜੀ ॥ ਨਾਇਕ ਮਾਈ ਦਾਸ ਵੇ ॥...
ਇ ਮਨੀ ਸਿੰਘ ਵਾਹਗੁਰੂ ਧਰਮ ਰਖੇਗਾ ॥ ਤੁਸੀ ਮੇ...
ਰੇ ਪੁਤ੍ਰ ਫਰਜੰਦ ਖਾਨੇਜਾਦ ਹੋ ॥ ਤੁਸਾ ਉਪਰ ਮੇ...
ਰੀ ਖੁਸੀ ਹੈ ॥ ਸਭ ਵਰਤਾਰੇ ਕੇ ਤੁਸੀ ਮਹਿਰਮ ਹੋ
ਹੋਰ ਕੌਡੀ ਦਮੜੀ ਪੈਸਾ ਧੇਲਾ ਰੁਪੈਯਾ ਰਛਿਆ
ਦਾ ॥ ਜੋ ਅਸਾ ਨੂ ਦੇਹਿਗਾ ॥ ਏਹਿ ਮੇਰੇ ਪੁਤ੍ਰ ਫਰ-
ਜੰਦ ਹੈਨਿ ॥ ਸਿਖਾ ਪੁਤ ਦੀ ਸੇਵਾ ਦਾ ਵੇਲਾ ਹੈ ॥
ਜੋ ਲੋਚਕੇ ਸੇਵਾ ਕਰੋਗੇ ਤੁਸਾਡੀ ਸੇਵਾ ਦਰਗਾਹਿ
ਥਾਇ ਪਵੇਗੀ ॥ ਤੁਸਾ ਉਪਰ ਵਾਹਿਗੁਰੂ ਰਖਿਆ ਕਰੇਗਾ ॥
ਸੰਮਤ ੧੭੬੯ ਮਿਤੀ ਕਤਕ ੧ (ਇਹ ਸਤਰ ਹੋਰ ਕਲਮ
ਨਾਲ ਲਿਖੀ ਹੋਈ ਹੈ।)

## ਅੰਤਿਕਾ ਨੰ: ੨

(ਨਿਮਨ ਲਿਖਤ ਗ ਪੋਥੀ ਵਿਚ ਵਾਧੂ ਹੈ)

**੧੯੮ ਅ** ॥ ਸੂਹੀ ਮਹਲਾ ੫ ॥ ਹਰਿ ਜਪਿ ਹਰਿ ਮੰਦਰ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ। ਸਿਮਰਿ ਸਿਮਰਿ ਸੁਆਮੀ ਪ੍ਰਭ ਅਪਨਾ ਸਗਲੇ ਪਾਪ ਤਜਾਵਹਿ ਰਾਮ।

**੧੯੯ ੳ** ॥ ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਉਤਮ ਬਾਣੀ। ਸਹਿਜਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ। ਭਲਾ ਸੰਜੋਗ ਮੂਰਤ ਪਲ ਸਾਚਾ ਅਬ ਚਲਨੀ ਵਰਖਾਈ। ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਨਿ ਆਈ।

(੧) ਆਨੰਦਾ ਵਾਜਹਿ ਨਿਤ ਵਜੇ ਪਾਰਬ੍ਰਹਮ ਮਨਿ ਝੂਠਾ ਰਾਮ। ਗੁਰਮੁਖੇ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ।

**੧੯੯ ਅ** ॥ ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ। ਸਰਬ ਸੁਖ ਤਿਸਹੀ ਬਣਿ ਆਏ ਜੋ ਪ੍ਰਭ ਅਪਨਾ ਕਰਿਆ। ਘਰ ਮਹਿ ਨਵਨਿਧ ਭਰੇ ਭੰਡਾਰਾ ਰਾਮ ਨਾਮ ਰੰਗ ਲਾਗਾ। ਨਾਨਕ ਜਨ ਪ੍ਰਭ ਕਦੇ ਨ ਵਿਸਰੈ ਪੂਰਨ ਜਾਕੇ ਭਾਗਾ।

(੨) ਛਾਇਆ ਪ੍ਰਭ ਛਤ੍ਰ ਪਤਿ ਕੀਨੀ ਸਗਲੀ ਤਪਤ ਬਿਨਾ ਸੀਰਾਮ
ਦੂਖ ਪਾਪਕਾ ਡੇਰਾ ਢਾਠਾ ਕਾਰਜ ਆਇਆ ਹਾਸੀ ਰਾਮ।

**੨੦੦ ੳ** ॥ ਹਰਿ ਪ੍ਰਭਿ ਫਰਮਾਇਆ ਮਿਟੀ ਬਲਾਇਆ ਸਾਚ ਧਰਮ ਪੁੰਨ ਫਲਿਆ। ਸੋ ਪ੍ਰਭ ਅਪਨਾ ਸਦਾ ਧਿਆਇਐ ਸੋਵਤ ਬੈਵਤ ਖਲਿਆ। ਗੁਣ ਨਿਧਾਨ ਸੁਖ ਸਾਗਰ ਸੁਰਮਾਮੀ ਜਲਿ ਥਲਿ ਮਹੀਅਲਿ ਸੋਈ। ਜਨ ਨਾਨਕ ਪ੍ਰਭ ਕੀ ਸਰਨਾਈ ਤਿਸ ਬਿਨੁ ਅਵਰੁ ਨ ਕੋਈ।

(੩) ਮੇਰਾ ਘਰ ਬਨਿਆ ਬਨਿਆ ਬਨਤਾਲੁ ਬਨਿਆ ਪ੍ਰਭ ਪਰਸੇ ਹਰਿ ਗਇਆ ਰਾਮ ਮੇਰਾ ਮਨ ਮੋਹਿਆ।

**੨੦੦ ਅ** ॥ ਮੀਤ ਸਾਜਨ ਸਰਸੇ ਗੁਣ ਮੰਗਲ ਹਰਿ ਗਾਇਆ ਰਾਮ ਗੁਣ ਕਾਇ ਪ੍ਰਭੂ ਧਿਆਇ ਸਗਲਇ ਛਾਪਾਈਆਂ। ਗੁਰਚਰਨ ਲਾਗੇ ਸਦਾ ਜਾਗੇ ਮਨ ਵਜੀਆਂ ਵਾਧਾਇਆ। ਕਰਿਨ ਦਰਿਸ ਅਸੀਂ ਸੁਖਹਗਾਮੀ ਹਲਤੁ ਪਲਤੁ ਸਵਾਰਿਆ। ਬਿਨਵੰਤ ਨਾਨਕਾ ਨਿਤ ਨਾਮ ਜਪੀਐ ਜੀਓ ਪਿੰਡ ਜਿਨੀ ਧਾਰਿਆ।

(੪) ਏਕ ਸਮੇ ਮਹਾਦੇਵ ਅਰੁ ਪਾਰ/੨੦੧// ਅਗਸੁ ਦੇ ਅਸ੍ਰਮ ਸੋਂ ਕਈ ਲਾਸ ਕੇ ਪਰਬਤ ਕੋ ਜਾਤੇ ਥੇ। ਜਬ ਹਰਿਮੰਦਰ ਕੇ ਅਸਥਾਨ ਆਏ ਤੋਂ ਮਹਾਂ ਦੇਓ ਬਲਦ ਸੇ ਉਤ੍ਰਕੇ ਆਸ੍ਰਾਂਗ ਡੰਡੌਤ ਕੀਆ। ਬਹੁਤ ਚਲੇ। ਜਬ ਗੰਗਾ ਕੇ ਹਿਰਦ੍ਵਾਰ ਪਰਿ ਗਏ ਤੋਂ ਬਹੁੜਿ ਸਿਵਜੀ ਨੇ ਅਸਟਾਂਗ ਡੰਡੌਤ ਕਰੀ ਤੋਂ ਪਾਰਬਤੀ ਪੁਛਿਆ ਜੋ ਉਹਾਂ ਉਦਿਆਨ ਮੈਂ ਤੁਮੇ ਨੇ ਅਸਟਾਂਗ ਡੰਡੌਤ ਕੀਆ। ਈਹਾਂ ਗੰਗਾ ਕੇ ਕੰਠੇ ਪਰ ਤੁਮੋਂ ਨੇ ਅਸਟਾਂਕ/੨੦੧ਅ/ ਡੰਡੌਤ ਕੀਆ ਹੈ। ਏਨਾ ਅਸਥਾਨਾ ਮੈ ਕੌਨ ਕਲਾ ਹੈ। ਸਿਵਜੀ ਕਹਾ ਈਹਾਂ ਤ੍ਰੇਤੇ ਕੇ ਸਮੇਂ ਏਕ ਰਿਖ ਮਹਾਰਾਜ ਕੇ ਨਾਮ ਕੀ ਅਠ ਪਹਰ ਪੂਜਾ ਕਰਦਾ ਥਾ। ਜਿਸ ਸਮੇਂ ਭਗੀਰਥ ਗੰਗਾ ਕੌਲਿ ਆਇਆ ਹੈ। ਇਸ ਅਸਥਾਨ ਮੋ ਨਾਮ ਕਾ ਮਹਾਤਮ ਸੁਣਿਕੇ ਗੰਗਾ ਜੀ ਇਸਥਿਤ ਹੋ ਰਹੀ ਹੈ। ਰਿਖ ਨੇ ਕਹਾ ਤੂੰ ਨਰਾਇਣ ਕੇ ਨਾਮ ਵਾਸਤੇ ਈਹਾਂ ਇਸਥਿਤ ਹੋਈ ਹੈ । ਇਸ ਅਸਥਾਨ /੨੦੨ੳ/ ਤੇਰੀ ਮਹਿਮਾ ਅਧਿਕ ਹੋਵੇਗੀ। ਤੂੰ ਅਬ ਭਾਗੀਰਥ ਕਾ ਕਾਰਜ ਸਿਧਿ ਕਰਿ। ਸਿਵ ਨੇ ਪਾਰਬਤੀ ਕੋ ਕਹਿਆ ਜੋ ਇਸ ਅਸਥਾਨ ਡੰਡੌਤ ਕੀਤਾ। ਅਰੁ ਓਹਾਂ ਉਦਿਆਨ ਮੈ ਜੋ ਡੰਡੌਤ ਕੀਆ ਥਾ। ਉਹਾਂ ਕਲਿਜੁਗ ਮੋ ਆਪ ਨਿਰੰਕਾਰ ਗੁਰੂ ਨਾਨਕ ਜੀ ਕਾ ਰੂਪ ਧਾਰਿਕੇ ਉਤਪਤਿ ਹੋਵੇਗੇ। ਤੇ ਪੰਜਵੇਂ ਮਹਲ ਉਨਕੇ ਗੁਰੂ ਅਰਜਨ ਜੀ ਊਹਾਂ ਹਰਿਮੰਦਰ ਜੀ ਰਚੈਗੇ। ਉਹਾਂ ਆਠ /੨੦੨ਅ/ ਪਹਿਰ ਨਰਾਇਣ ਕੇ ਨਾਮ ਕਾ ਜਸੁ ਗਾਈਐਗਾ। ਮੈ ਭੀ ਨਰਾਇਣ ਕੇ ਨਾਮ ਕਾ ਉਪਾਸ ਕਹੋ। ਇਸਤੇ ਉਹਾਂ ਡੰਡੌਤ ਕਰਾ ਥਾ। ਭਾਈ ਮਨੀ ਸਿੰਘ ਸਿਖਾਂ ਕੋ ਕਹਾ ਈਹਾ ਗੁਰੂ ਅਰਜਨ ਜੀ ਹਰਿ ਕੇ ਨਾਮ ਕਾ ਜਾਪ ਜਪਿਆ ਹੈ। ਈਹਾਂ ਸੰਤ ਭਗਤ ਏਕਠੇ ਹੋਇਕੇ ਨਰਾਇਣ ਕੇ ਨਾਮ ਕਾ ਜਸੁ ਗਾਵਹਿਗੇ। ਸਿਮ੍ਰਣ ਸ੍ਰਵਣ ਕਰ /੨੦੩ੳ/ ਸਭਨੋ ਕੇ ਪਾਪ ਕਟੀਐਗੇ । ਬਹੁੜ ਗਿਆਨ ਕੇ ਪਰਮਪਦ ਕੋ ਪ੍ਰਾਪਤਿ ਹੋਵੇਂਗ। ਈਹਾਂ ਸਹਜਿ ਕੀ ਕਥਾ ਪ੍ਰਭ ਕੀ ਅਤਿ ਮੀਠੀ ਹੋਵੇਗੀ। ਈਹਾਂ ਭਲਾ ਸੰਜੋਗ ਕਰਿ ਅਬਚਲਾ ਨੀਵ ਰਖੀ ਹੈ। ਜਿਸ ਪਰਿ ਮਹਾਰਾਜ ਕੀ ਕ੍ਰਿਪਾ ਹੋਵੇਗੀ ਜੋ ਈਹਾਂ ਆਵੇਗਾ। ਉਸਕੀ ਸਰਬ ਕਲਾ ਕਰਿ ਵਾਹਿਗੁਰੂ ਨਾਲਿ ਬਣਿ ਆਵੇਗੀ। ਨਿਤ ਪ੍ਰਤਿ ਈਹਾਂ ਆਨੰਦ ਕੇ ਵਾਜੇ ਵਜੇਗੇ। ਪਾਰ ਬ੍ਰਹਮ ਕਾ /੨੦੩ਅ/ ਨਾਮ ਸੰਤਾਂ ਕੇ ਰਿਦੇ ਵਿਖੇ ਆਨ ਨਿਵਾਸ ਕਰੇਗਾ। ਸਚੀ ਕਾਰ ਕਰਨਿਗੇ। ਆਤਮ ਗਿਆਨ ਇਨਕੇ ਮਨ ਮੈ ਨਿਵਾਸ ਕਰੇਗਾ ਤੇ ਦੇਹ ਅਭਿਆਨ ਕਾ ਜੋ ਝੂਠਾ ਭਰਮ ਹੈ ਸੋ ਨਿਵਰਤ ਹੋ ਜਾਵੇਗਾ। ਜਮਾਂ ਆਦਿਕਾਂ ਦਾ ਭੈ ਦੂਰ ਹੋ ਜਾਵੇਗਾ। ਅਨਹਦ ਕੀ ਬਾਣੀ ਜੋ ਨਿਤ ਪ੍ਰਤ ਸੁਣਨਿਗੇ ਤਾਂ ਇਨਾ ਦਾ ਮਨੁ ਜੋ ਪਾਪਾਂ ਕਰਿ ਸੁਕਚਿਆ ਹੋਆ ਹੈ ਸੋ ਖਿੜ ਆਵੇਗਾ। ਸਰਬ ਸੁਖ ਇਥੇ ਦੇ /੨੦੪ੳ/ ਭੀ ਅਰੁ ਸਵਰਗ ਕੇ ਸੁਖ ਭੀ । ਅਰੁ ਜੀਵਨ ਮੁਕਤੀ ਕੀ ਦਸਾ ਸਭ ਉਨਕੋ ਪ੍ਰਾਪਤਿ ਹੋਵੇਗੀ। ਸਤਿਗੁਰਾਂ ਨੇ ਆਪਣੇ ਘਰਿ ਮੈਂ ਨੌਨਿਧ ਰਾਮ ਨਾਮ ਕੀ ਰਖੀ ਹੈ। ਜਿਉ ਪਿਤਾ ਕੇ ਘਰ ਪਦਾਰਥ ਹੋਤੇ ਹੈ ਤੋਂ ਪੁਤ੍ਰ ਪੜੇ ਭੋਗਤੇ ਹੈਂ। ਔਰ ਕਿਸੀ ਕੇ ਮੰਗਣ ਨਹੀਂ ਜਾਤੇ ਤੈਸੇ ਗੁਰੂ ਕੇ ਸਿਖ ਕਥਾ ਕੀਰਤਨ ਜੋ ਘਰ ਸੁਣਨਿਗੇ। ਹੋਰ ਕਿਸੇ ਦੇਵਤੇ ਦੇਵੀ ਅਗਿਆਨੀ ਕੇ ਨ ਜਾਵੇਂਗੇ। ਹਰਿ/੨੦੪ਅ/ਮੰਦਰ ਮੈ ਨਾਮ ਕੀ

ਛਾਇਆ ਸਭ ਊਪਰਿ ਪੜਿ ਜਾਵੈਗੀ। ਸਭ ਤ੍ਰਿਸਨਾ ਕੀਤਾ ਪਤ ਨਿਵਰਤ ਹੋ ਜਾਵੇਗੀ। ਦੂਖ ਦੋਵਖ ਤਾ ਤੇ ਪਾਪ ਜੋ ਮਨ ਮਹਿ ਡੇਰਾ ਕੀਤਾ ਬੈਠੇ ਹੈਨ ਉਨਾ ਕਾ ਡੇਰਾ ਢਹਿ ਜਾਵੇਗਾ। ਜੋ ਮਹਾਰਾਜ ਕਾ ਬਚਨ ਮਨਨਗੇ ਅਵਿਦਿਆ ਕੀ ਬਲਾਇ ਉਨਕੀ ਮਿਟ ਜਾਵੇਗੀ ਸਚ ਧਰਮ ਪੁੰਨ ਉਨਕੇ ਰਿਦੇ ਮੈ ਆਨ ਪ੍ਰਫਲਤ ਹੋਵੇਗੇ। ਮਹਾਂਰਾਜ ਦਾ ਨਾਮ ਸੁਤਿਆਂ ਬੈਠਿਆਂ/੨੦੫ ੳ/ ਚਲਦਿਆਂ ਸਦਾ ਅਰਾਧਨਿਗੇ। ਗੁਰਾਂ ਕੀ ਨਿਧ ਅਰੁ ਸੁਖਾਂ ਕਾ ਸਾਗਰ ਪ੍ਰਮੇਸਰ ਕਾ ਨਾਮ ਹੈ। ਪ੍ਰਮੇਸਰ ਜਲ ਥਲ ਮਹਿ ਵਿਆਪਿਆ ਹੂਆ ਹੈ। ਜੋ ਹਰਿਮੰਦਰ ਮੈ ਤੁਰ ਆਵਨਗੇ ਤਿਨਾ ਕਾ ਉਧਾਰ ਹੋਵੇਗਾ ਗੁਰਾਂ ਕਾ ਘਰਿ ਹਰਿਮੰਦਰ ਹੈ। ਤਾਲ ਜੋ ਬਣਿਆ ਹੈ ਸੋ ਮਾਨਸਰੋਵਰ ਹੈ। ਨਗਰੀ ਜੋ ਹੈ ਸੋ ਬ੍ਰਿਜ ਹੈ। ਚੌਫੇਰ ਕਾ ਜੋਬਨ ਹੈ ਸੋ ਬ੍ਰਿੰਦਾਬਨ ਹੈ। ਜੈਸੇ ਸਮੁਦ੍ਰ ਕੇ ਬੀਚ ਜਹਾਜ ਹੋ/੨੦੫ ਅ/ ਤੈਸੇ ਅੰਮ੍ਰਿਤਸਰ ਜੀ ਕਾ ਮਾਨ ਸਰੋਵਰ ਹੈ। ਪ੍ਰਮੇਸਰ ਕਾ ਨਾਮ ਬੀਚ ਮੁਹਾਣਾ ਹੈ। ਜੋ ਈਹਾਂ ਸਰਧਾ ਸੇ ਨਾਰਾਇਣ ਕਾ ਨਾਮ ਪੜਦੇ ਸੁਣਦੇ ਗਾਂਵਦੇ ਹੈਨ ਉਨ ਕੀਆਂ ਸਗਲ ਇਛਾਂ ਪੂਰੀਆਂ ਹੋਤੀਆਂ ਹੈਨ। ਸਾਰਾ ਜਗਤ ਅਵਿਦਿਆ ਕੀ ਨੀਂਦ ਮੋ ਸੋਇਆ ਹੈ। ਗੁਰੂ ਕਾ ਸਬਦਿ ਜਾਗਦਾ ਹੈ। ਜੋ ਗੁਰਾਂ ਕੇ ਚਰਨ ਆਇ ਲਗਦੇ/੨੦੬ ੳ/ ਸੋ ਗਿਆਨ ਕੀ ਜਾਗ੍ਰਤ ਕਰ ਜਾਗਦੇ ਹੈਨ। ਉਨਾ ਦੇ ਘਰਿ ਵਧਾਈ ਵਜਤੀ ਹੈ। ਸੋ ਨੇਤ੍ਰ ਤੇ ਸ੍ਰਵਨ ਸਨਮੁਖ ਕਰ ਸੁਨਤੇ ਹੈ ਤੋਂ ਸਤਿਗੁਰ ਕ੍ਰਿਪਾ ਕੀ ਦ੍ਰਿਸਟਿ ਕਰਿ ਉਨਕੇ ਮਨ ਬੀਚ ਗਿਆਨ ਪ੍ਰਾਪਤਿ ਕਰਤੇ ਹੈਨ। ਤਿਨਕੇ ਹਲਤਿ ਪਲਤਿ ਸਵਰਤੇ ਹੈਂ। ਗੁਰੂ ਨਾਨਕ ਜੀ ਕਹਤੇ ਹੈਂ ਜੋ ਨਿਤਾਪ੍ਰਤਿ ਪ੍ਰਮੇਸਰ ਕਾ ਨਾਮ ਜਪਤੇ ਹੈਨ ਤਿਨਕਾ ਜੀਤ੍ਰੇ ਪਿੰਡ ਸਭ ਉਧਾਰ ਹੋਤਾ ਹੈ/੨੦੬ ਅ/

੨੦੬ ਅ ॥ ਕਾਂਸੀ ਆਦਿਕ ਜੋ ਸਪਤਪੁਰੀਆਂ ਵਿਸਨ ਅਰੁ ਸਿਵ ਕੀਆ ਹੈਂ ਸੋ ਇਸਤ੍ਰੀਆਂ ਹੈ। ਰਾਮਦਾਸ ਪੁਰਾ ਜੋ ਸਾਹਿਬਾਂ ਨੇ ਰਚਿਆ ਹੈ ਸੋ ਪੁਰਖ ਹੈ। ਤਿਨਾ ਪੁਰੀਆ ਮੈ ਕਰਮ ਮੁਖ ਹੈਨ। ਨਾਮ ਗੌਨ ਹੈ। ਰਾਮਦਾਸਪੁਰੇ ਮਹਿ ਪ੍ਰਮੇਸਰ ਕਾ ਨਾਮ ਹੀ ਮੁਖ ਹੈ। ਜੈਸੇ ਭਰਤਾ ਇਸਤ੍ਰੀ ਵਿਵਾਹ ਕੇ ਘਰ ਆਨ ਰਖਤਾ ਹੈ ਤਾ ਇਸਤ੍ਰੀ ਸੋਭਾ ਪਾਵਤੀ ਹੈ। ਤੈਸੇ ਸਭ ਪੁਰੀਆਂ ਸੂਖਮ ਰੂਪ ਧਾਰਿਕੇ/੨੦੭ ੳ/ਰਾਮਦਾਸ ਪੁਰੇ ਮਹਿ ਨਿਵਾਸ ਕਰਹਿਗੀਆਂ ਤਾਂ ਪਵਿਤ੍ਰ ਹੋਵਹਿਗੀਆਂ।

—o—

## ਅੰਤਕਾ ਨੰ: ੩

"ਸਿਖਾਂ ਦੀ ਭਗਤਮਾਲਾ" ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਦਾ ਟੀਕਾ ਤਾਂ ਹੈ ਹੀ। ਇਸ ਵਿਚ ਉਪਲੱਬਧ ਵਾਧੂ ੧੨ ਸਾਖੀਆਂ ਵਾਦ ਵਿਵਾਦ ਦਾ ਵਿਸ਼ਾ ਹਨ। ਭਾਈ ਵੀਰ ਸਿੰਘ ਜੀ ਨੇ ਯਾਰ੍ਹਵੀਂ ਵਾਰ ਦੇ ਟੀਕੇ ਤਕ ਹੀ ੧੯੧੨ ਈ. ਵਿਚ ਸੰਪਾਦਨ ਕੀਤਾ ਸੀ ਪਰ ਇਥੇ ਅਸੀ ਵੱਖ ਵੱਖ ਪੁਸਤਕਾਲਿਆਂ ਵਿਚ ਉਪਲੱਬਧ ਹੱਥ ਲਿਖਤਾਂ ਦਾ ਵੇਰਵਾ ਦੇ ਰਹੇ ਹਾਂ। ਇਨ੍ਹਾਂ ਸਭ ਖਰੜਿਆਂ ਵਿਚ ਇਹ ਵਾਧੂ ਸਾਖੀਆਂ ਮਿਲਦੀਆਂ ਹਨ। ਸਾਡੀ ਸਥਾਪਨਾ ਇਹ ਹੈ ਕਿ ਇਸ ਗੱਲ ਦੀ ਭਾਰੀ ਸੰਭਾਵਨਾ ਹੈ ਕਿ ਜਦੋਂ ਭਾਈ ਮਨੀ ਸਿੰਘ ਜੀ ਛੇਵੇਂ ਗੁਰੂ ਸਾਹਿਬਾਨ ਤਕ ਸਾਖੀਆਂ ਦਾ ਵਿਆਖਿਆਨ ਕਰ ਚੁੱਕੇ ਤਾਂ ਸਿਖ ਜਗਿਆਸੂਆਂ ਨੇ ਉਨ੍ਹਾਂ ਦੇ ਮੁਖਾਰਬਿੰਦ ਤੋਂ ਬਾਕੀ ਗੁਰੂ ਸਾਹਿਬਾਨ ਸੰਬੰਧੀ ਵੀ ਸਾਖੀਆਂ ਸ੍ਰਵਣ ਕਰਨ ਲਈ ਬੇਨਤੀ ਕੀਤੀ। ਉੱਝ ਵੀ ਭਾਈ ਮਨੀ ਸਿੰਘ ਹੁਰਾਂ ਇਹ ਸਾਖੀਆਂ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਸ੍ਰਵਣ ਕਰਕੇ ਅੱਗੋਂ ਸਿਖਾਂ ਨੂੰ ਉਚਾਰਣ ਕੀਤੀਆਂ। ਭਾਸ਼ਾ ਵਿਭਾਗ ਦੀ ਹੱਥ ਲਿਖਤ ਸੂਚੀ ਅਨੁਸਾਰ ਭਾਈ ਵੀਰ ਸਿੰਘ ਨੇ ਸੀ.ਪੀ.ਐਲ. ੫੯੪ (ਅੱਜ ਕੱਲ ਪੰਜਾਬ ਸਟੇਟ ਆਰਕਾਈਵਜ਼ ਪਟਿਆਲਾ ਨੰ: ਐਮ/੬੯੮) ਨੂੰ ਆਪਣੇ ਸੰਪਾਦਨ ਦਾ ਆਧਾਰ ਬਣਾਇਆ। ਉਸ ਵਿਚ ਵੀ ਇਹ ਵਾਧੂ ਸਾਖੀਆਂ ਉਪਲੱਬਧ ਹਨ। ਉਪਲੱਬਧ ਖਰੜਿਆਂ ਸੰਬੰਧੀ ਲੋੜੀਂਦੀ ਜਾਣਕਾਰੀ ਨਿਮਨ ਲਿਖਤ ਅਨੁਸਾਰ ਹੈ :—

**੧. ਖਰੜਾ ਨੰ: ਐਨ./੭੫੮ (ਪੰ. ਸ. ਆ. ਪਟਿਆਲਾ)**

**ਆਕਾਰ** S = 12 × 9/2 C.M.. F.F. 234, ∠10 C.M.

**ਆਰੰਭ :** ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਓ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥ ਸ੍ਰੀ ਸਤਿਗੁਰ ਪ੍ਰਸਾਦਿ ॥ ਸਾਖੀ ਭਾਈ ਗੁਰਦਾਸ ਜੀ ਕੀ ਵਾਰ ਯਾਰਵੀ ਕੀ ॥ ਸਿਖੀ ਦੀ ਭਗਤਿਮਾਲਾ ॥ ਏਕ ਸਮੇ ਭਾਈ ਮਨੀ ਸਿੰਘ ਜੀ ਥੀ ਸਿਖਾਂ ਅਰਦਾਸ ਕੀਤੀ ਜੁ ਭਾਈ ਗੁਰਦਾਸ ਜੀ ਨੇ ਜੁ ਸਿਖਾਂ ਦੇ ਪ੍ਰਥਾਇ ਵਾਰ ਕੀਤੀ ਹੈ ਜੀ ॥ ਤੇ ਸਭ ਦੇਸ ਦੇ ਸਿਖਾਂ ਦੇ ਨਾਮੁ ਲਿਖੇ ਹੈਨਿ ॥ ਉਨ੍ਹਾਂ ਦੀਆਂ ਰਹਿਤਾਂ ਤੇ ਕਰਤੂਤਾਂ ਅਸਾਨੂ ਮਲੂਮੁ ਕਰਵਾਵੋ ਜੀ ॥

**ਅੰਤ :–** ਜਿਨ੍ਹਾਂ ਸਬਦਿ ਵਲਿ ਧਿਆਨੁ ਨਹੀ ਕੀਤਾ ਸੋ ਮਨਮੁਖ ਹੈਨਿ। ਸੋਈ ਨੀਚ ਹੈਨਿ। ਜਿਨਾਂ ਦਾ ਦੇਹਿ ਦੇ ਰਸਾਂ ਵਲਿ ਧਿਆਨੁ ਹੈ। ਸੋ ਤਾਂ ਦੇਹਿ ਅਨਿਤੁ ਹੈ ਤੇ ਵਾਸਤੇ ਬੀੜਾ ਹੁੰਦਾ ਹੈ ॥ ਸੋ ਪਾਨ ਕਥਾ ਤੁਪਾਰੀ ਚੂਨਾ ਆਪਣੇ ਰੰਗਾਂ ਨੂੰ ਛਡਦਾ ਹੈ ਤਾਂ

ਲਾਲ ਰੰਗ ਉਸਦਾ ਹੁੰਦਾ ਹੈ। ਤੈਸੇ ਜੋ ਸਿਖ ਆਪਣਾ ਅਭਿਮਾਨੁ ਕਿਰਿਆ ਦਾ ਛਡਦੇ ਹੈਨ। ਸੋਈ ਗੁਰਮੁਖਿ ਹੁੰਦੇ ਹਨ। ੧੪੪। ਬੋਲੋ ਵਾਈ ਜੀ ਵਾਹਿਗੁਰੂ ਸਾਖੀਆਂ ਪੂਰੀਆਂ ਹੋਈਆਂ : ਸਮਾਪਤਿ। ਮਸਤ ਸੁਵ ਮਸਤ। ਸਾਖੀਆਂ ਦਾ ਤਤਕਰਾ। ਪਾਤਿਸਾਹੀ ੧। ਪਾਤਿਸਾਹੀ ੨। ਪਾਤਿਸਾਹੀ ੩। ਪਾਤਿਸਾਹੀ ੪। ਪਾਤਿਸਾਹੀ ੫। ਪਾਤਿਸਾਹੀ ੬। ਪਾਤਿਸਾਹੀ ੭। ਪਾਤਿਸਾਹੀ ੮। ਪਾਤਿਸਾਹੀ ੯। ਪਾਤਿਸਾਹੀ ੧੦। ਇਕ ਸੌ ਚਉਤਾਲੀ ਸਾਖੀਆਂ ਵਾਹਿਗੁਰੂ ਬ੍ਰਹਿਮ ਗਿਆਨੀ ਉਤਮੁ ਆਖੀਆ। ਬੋਲੋ ਭਾਈ ਜੀ ਵਾਹੁਗੁਰੂ ਜੀ ਕਾ ਖਾਲਸਾ। ਵਾਹੁਗੁਰੂ ਜੀ ਕੀ ਫਤੇ ਹੈ।

**੨. ਖਰੜਾ ਨੰ: M/੬੮੭ (ਪੰ. ਸ. ਆ. ਪਟਿਆਲਾ)**

**ਆਕਾਰ** :— S=7×12 C.M., F.F. 420, ∠7C.M.

**ਨੋਟ** .— ਇਹ ਸੀ.ਪੀ.ਐਲ. ਨੰ: ੫੬੬ ਹੱਥ ਲਿਖਤ ਪੁਸਤਕ ਸੂਚੀ (ਭਾ.ਵਿ.) ਵਿਚ ਦਰਜ ਹੈ। ਇਸ ਵਿਚ ਟੀਕਾ ਭਾਈ ਗੁਰਦਾਸ ਵਾਰ ਯਾਰੁਵੀਂ ੧੨੨ ਸਾਖੀਆਂ ਨਾਲ ਪੰਨਾ ੩੬੯/ਅ ਤੇ ਸਮਾਪਤ ਹੋ ਜਾਂਦੀ ਹੈ। ਪਰ ਉਸ ਤੋਂ ਬਾਅਦ ਵਾਧੂ ਸਾਖੀਆ ਹਨ।

**ਆਰੰਭ** : ੧ਓ ਸਤਿਗੁਰ ਪ੍ਰਸਾਦਿ ਸਾਖੀ ਭਾਈ ਗੁਰਦਾਸ ਜੀ ਕੀ ਵਾਰ ਯਾਰਵੀ ਸਿਖਾਂ ਦੀ ਭਗਤਮਾਲਾ। ਏਕ ਸਮੇ ਭਾਈ ਗੁਰਦਾਸ ਜੀ ਨੇ ਜੋ ਸਿਖਾਂ ਦੇ ਪਰਥਾਇ ਵਾਰ ਕੀਤੀ ਹੈ। ਸਭ ਦੇਸਾਂ ਦੇ ਸਿਖਾਂ ਦੇ ਨਾਮ ਲਿਖੇ ਹੈਨ।

**ਅੰਤ** : — ਪਾਨ ਕਥਾ ਸੁਪਾਰੀ ਚੂਨਾ ਆਪਣਾ ਰੰਗ ਛੋਡਦਾ ਹੈ। ਤਾਂ ਲਾਲ ਹੋਦਾ ਹੈ। ਤੈਸੇ ਜੋ ਸੰਤ ਆਪਣਾ ਅਭਿਮਾਨ ਕਿਰਿਆ ਦਾ ਛਡਦੇ ਹੈਨ। ਸੋਈ ਗੁਰਮੁਖ ਹੈਨ। ਬੋਲੋ ਭਾਈ ਜੀ ਵਾਹਿਗੁਰੂ। ਸਾਖੀਆਂ ਹੋਈਆ ਸਮਾਪਤ। ਮਸਤ ਸੁਭ ਮਸਤ। ਸਾਖੀਆਂ ਦਾ ਤਤੁਕਰਾ। ਪਾਤਿਸਾਹੀ ੧ ॥ ੧੫ ॥ ਪਾਤਿਸਾਹੀ ੨ ॥ ੯ ॥ ਪਾਤਿਸਾਹੀ ੩ ॥ ੨ ॥ ਪਾਤਿਸਾਹਿ ੪ ॥ ੫ ॥ ਪਾਤਿਸਾਹੀ ੫ ॥ ੬੩ ॥ ਪਾਤਿਸਾਹੀ ੬ ॥ ੨੩ ॥ ਪਾਤਿਸਾਹੀ ਸਤਵੀ ਅਠਵੀ ॥ ੯ ॥ ਪਾਤਿਸਾਹੀ ੧੦ ॥ ੭ ॥ ॥ ੧੩੭ ॥ ਜੁਮਲਾ

**੩. ਖਰੜਾ ਨੰ:/੬੮੮ (ਪੰ. ਸ. ਆ. ਪਟਿਆਲਾ)**

**ਆਕਾਰ** :— S=7×12 C.M., F.F. 570, ∠7C.M.

C.P.L. ਨੰ: ੫੬੪ ਪੋਥੀ ਹੀ ਹੈ ਜੋ ਉਕਤ ਨੰ: ਤੇ ਪੰਜਾਬ ਰਾਜ ਪੁਰਾਤਤ੍ਵ ਸੰਗ੍ਰਹਾਲਯ ਵਿਖੇ ਉਪਲੱਬਧ ਹੈ। ਇਸ ਖਰੜੇ ਉਪਰ R.V.D.J. Library, Patiala ੧੮੯੭ ਦੀ ਸਟੈਂਪ ਵੀ ਲੱਗੀ ਹੋਈ ਹੈ। ਇਸ ਸੰਬੰਧੀ ਬਾਕੀ ਜਾਣਕਾਰੀ ਸੰਪਾਦਨ ਕਲਾ ਤਕਨੀਕ ਵਾਲੇ ਪਾਠ ਵਿਚ ਦਿੱਤੀ ਜਾ ਚੁੱਕੀ ਹੈ।

**੪. ਖਰੜਾ ਨੰ: ੭੩੯੮ (ਸਿ. ਰੇ. ਲਾਇ.) ਅੰਮ੍ਰਿਤਸਰ**

ਇਸ ਸੰਬੰਧੀ ਲੋੜੀਦੀ ਸੂਚਨਾ ਪਹਿਲਾ ਹੀ ਦਿੱਤੀ ਜਾ ਚੁੱਕੀ ਹੈ।

੫. ਖਰੜਾ ਨੰ: ੬੧੪੦ (ਸਿ. ਰੈ. ਲਾਇ. ਅੰਮ੍ਰਿਤਸਰ)

ਆਕਾਰ :—$10\frac{1}{2}'' \times 6\frac{1}{4}''$, ਲਿਖਤ $7\frac{1}{2}'' \times 5\frac{1}{4}''$

ਵੇਰਵਾ :— ਪੱਤ੍ਰੇ ਸਿਖਾਂ ਦੀ ਭਗਤਮਾਲਾ ੧੧੫

ਸਮਾਂ:— ੧੯ਵੀਂ ਸਦੀ ਬਿਕਰਮੀ ਲਿਖਾਰੀ, ਨਾਮਲੂਮ

ਆਰੰਭ :— ੧ੳ ਸਤਿਗੁਰ ਪ੍ਰਸਾਦਿ । ਸਾਖੀ ਭਾਈ ਗੁਰਦਾਸ ਜੀ ਕੀ ਵਾਰ ਯਾਰ੍ਹਵੀਂ ਸਿਖਾਂ ਦੀ ਭਗਤਿਮਾਲਾ । ਏਕ ਸਮੇ ਭਾਈ ਮਨੀ ਸਿੰਘ ਜੀ ਪੁਛਿਆ । ਅਰਦਾਸ ਕੀਤੀ ਜੁ, "ਭਾਈ ਗੁਰਦਾਸ ਜੀ ਨੇ ਜੁ ਸਿਖਾਂ ਦੇ ਪਰਥਾਇ ਵਾਰ ਕੀਤੀ ਹੈ ਤੇ ਸਭਸ ਦੇਸ ਦੇ ਸਿਖਾਂ ਦੇ ਨਾਮ ਲਿਖੇ ਹੈਨਿ । ਉਨਾਂ ਦੀਆ ਰਹਿਤਾ ਤੇ ਕਰਤੂਤਾ ਅਸਾਨੂੰ ਮਲੂਮ ਕਰਾਵੋ ।

ਅੰਤ :— ਜੋ ਸਿਖ ਆਪਣਾ ਅਭਮਾਨੁ ਕਿਰਿਆ ਕਾ ਛਡਦੇ ਹੈਨਿ । ਸੋਈ ਗੁਰਮੁਖ ਹੁੰਦੇ ਹੈਨਿ ॥ ੧੪੩ । ਬੋਲ੍ਹੁਹ ਭਾਈ ਵਾਹਿਗੁਰੂ, ਸਾਖੀਆਂ ਪੂਰੀਆਂ ਹੋਇਆਂ । ਮਸਤੁ ਸੁਭ ਮਸਤੁ ।

੬. ਖਰੜਾ ਨੰ: ੭੫੧ (ਸਿ. ਰੈ. ਲਾਇ. ਅੰਮ੍ਰਿਤਸਰ)

ਇਹ ਖਰੜਾ ਮੁਕੰਮਲ ਨਹੀਂ, ਅਤੇ ਦੀਮਕ ਦਾ ਖਾਧਾ ਹੋਇਆ ਹੈ ।

੭. ਖਰੜਾ ਨੰ: ੭੦੭੭ (ਸਿ. ਰੈ. ਲਾਇ. ਅੰਮ੍ਰਿਤਸਰ)

ਇਸ ਵਿਚ ਜ਼ਫ਼ਰਨਾਮਾ ਪਾਤਿਸਾਹੀ ੧੦, ਜ਼ਿੰਦਗੀਨਾਮਾ (ਭਾਈ ਨੰਦ ਲਾਲ) ਅਤੇ ਸਿਖਾਂ ਦੀ ਭਗਤਮਾਲਾ (ਭਾਈ ਮਨੀ ਸਿੰਘ) ਆਦਿ ਰਚਨਾਵਾਂ ਦਰਜ ਹਨ ।

੮. ਖਰੜਾ ਨੰ: ੭੯ (ਪੰ. ਯੂ. ਚੰਡੀਗੜ ਲਾਇਬਰੇਰੀ)

ਇਸ ਵਿਚ ਪਹਿਲਾ ਪੰਨਾ ਨਹੀਂ । ਪਿਛੋਂ ਵੀ ਮੁਕੰਮਲ ਨਹੀਂ ।

੯. ਖਰੜਾ ਨੰ: ੧ (ਰੇਅਰ ਬੁਕ ਸੇਕਸਨ ਗੁ. ਨਾ. ਦੇ. ਯੂ. ਅੰਮ੍ਰਿਤਸਰ)

ਆਰੰਭ : ੧ੳ ਸਤਿਗੁਰ ਪ੍ਰਸਾਦਿ ॥ ਸਾਖੀ ਭਾਈ ਗੁਰਦਾਸ ਜੀ ਕੀ ਵਾਰ ਯਾਰਵੀਂ ਸਿਖਾਂ ਦੀ ਭਗਤਮਾਲਾ, ਏਕ ਸਮੇ ਭਾਈ ਮਨੀ ਸਿੰਘ ਜੀ ਥੀ......

ਅੰਤ ; ਬੋਲਹੁ ਭਾਈ ਵਾਰਿਗੁਰੂ ਸਾਖੀਆਂ ਪੂਰੀਆਂ ਸਮਾਪਤ, ॥ ੧ ॥ ਪਾਤਿਸਾਹੀ । ੨ । ਪਾਤਿਸਾਹੀ । ੩ । ਪਾਤਿਸਾਹੀ । ੪ । ਪਾਤਿਸਾਹੀ । ੫ । ਪਾਤਿਸਾਹੀ । ੬ । ਪਾਤਿਸਾਹੀ । ੭ । ਪਾਤਿਸਾਹੀ । ੮ । ਪਾਤਿਸਾਹੀ । ੯ । ਪਾਤਿਸਾਹੀ । ੧੦ । ਪਾਤਿਸਾਹੀ।

੧੦. ਖਰੜਾ ਨੰ: ੯੫ ਰੇਅਰ ਬੁਕ. ਸੈਕਸਨ, (ਗੁ. ਨਾਨਕ ਦੇ. ਯੂ)

ਆਕਾਰ : ੨੫ × ੧੮ ਸ. ਮ., ਲਿਖਤੀ : ੨੦ × ੧੩ ਸ. ਮ. ਪ੍ਰਤਿ ਪੰਨਾ ੧੪ ਸਤਰਾਂ

ਆਰੰਭ : ਸਾਖੀ ਭਾਈ ਗੁਰਦਾਸ ਜੀ ਕੀ ਵਾਰ ਯਾਰਵੀਂ ਸਿਖਾਂ ਦੀ ਭਗਤਮਾਲਾ । ਏਕ ਸਮੇ ਭਾਈ ਮਨੀ ਸਿੰਘ ਜੀ ਥੀ......

**ਅੰਤ** : ਤੈਸੇ ਜੋ ਸਿਖ ਆਪਣਾ ਅਭਮਾਨ ਕਿਰਿਆ ਦਾ ਛਡਦੇ ਹੈਨਿ ਸੋਈ ਗੁਰਮੁਖਿ ਹੁੰਦੇ ਹੈਨਿ ॥ ੧੬੩ ॥ ਬੋਲਹੁ ਭਾਈ ਜੀ ਵਾਹਿਗੁਰੂ ॥ ਸਾਖੀਆਂ ਪੂਰੀਆਂ ਹੋਈਆਂ ਸਮਾਤ ਮਸਤ ਸੁਭ ਮਸਤ ਇਕ ਸਉ
ਤ੍ਰੇਤਹਠ ਸਾਖੀਆਂ ਪੁਰੀਆਂ ਹੋਈਆ ।

**ਨੋਟ** :— ਇਸਦੇ ਪੰਨਾ ੧੯੯ ਉਪਰ ਲਿਖਿਆ ਹੈ, "ਪੋਥੀ ਆਤਮਾ ਰਾਮ ਲਿਖੀ, ਲਿਖਾਈ ਭਾਈ ਸੂਰਾ ਸਿੰਘ । ਭੁਲ ਚੁੱਕ ਬਖਣੀ ।"

**੧੧. ਖਰੜਾ ਨੰ: ੧੪੧ (ਮੋ. ਬਾ.)**

ਇਸਦਾ ਲਿਖਾਰੀ ਭਾਈ ਨਾਰਾਇਣ ਸਿੰਘ ਅਤੇ ਇਹ ਅਠਾਰਵੀ ਸਦੀ ਬਿਕਰਮੀ ਦਾ ਉਤਾਰਾ ਹੈ ।

**੧੨. ਸਿਖਾਂ ਦੀ ਭਗਤਮਾਲਾ (ਸ. ਸ. ਅਸ਼ੋਕ ਪਾਸ)**

ਇਸਦਾ ਲਿਖਾਰੀ ਅਣੋਖ ਸਿੰਘ ਹੈ । ਪਟਨੇ ਵਿਖੇ ਲਿਖੀ ਗਈ ਹੈ । ਪੱਤ੍ਰੇ ਗੁੰਮ ਹਨ ।

੧੩. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਸਮੇਤ ਸਿਖਾਂ ਦੀ ਭਗਤਮਾਲਾ (ਪ੍ਰੋ. ਪ੍ਰੀਤਮ ਸਿੰਘ ਪਾਸ) ਇਸਦੇ ਪੱਤਰੇ ਵੀ ਗੁੰਮ ਹੋਣ ਕਰਕੇ ਪੂਰਾ ਪਾਠ ਨਹੀਂ ਮਿਲਦਾ ।

———

# ਪੁਸਤਕ ਸੂਚੀ

**ਹੱਥ ਲਿਖਤ ਖਰੜੇ :**

ਕ. (ਆਧਾਰ ਪੋਥੀ) 'ਸਿਖਾਂ ਦੀ ਭਗਤਮਾਲਾ' ਸਿਖ ਰੈਫਰੈਂਸ ਲਾਇਬਰੇਰੀ, ਅੰਮ੍ਰਿਤਸਰ ਖਰੜਾ ਨੰ: 7398.

ਖ. (ਤੁਲਨਾ ਪੋਥੀ) ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ, ਖਰੜਾ ਨੰ: 2827.

ਗ. ਪੰਜਾਬ ਸਟੇਟ ਪੁਰਾਤਿਤਵ ਸੰਗ੍ਰਹਿਆਲਯ, ਪਟਿਆਲਾ ਖਰੜਾ ਨੰ: M/688.

ਪ੍ਰਕਾਸ਼ਿਤ ਪੁਸਤਕਾਂ

**ਪੰਜਾਬੀ**

1. ਉਜਾਗਰ ਸਿੰਘ, 'ਖਾਲਸਾ ਜੀ ਦੇ ਪੰਜ ਹੀਰੇ', ਅੰਮ੍ਰਿਤਸਰ, 1926.
2. ਆਤਮਾ ਸਿੰਘ, ਗਿਆਨੀ 'ਸ਼ਹੀਦ ਭਾਈ ਮਨੀ ਸਿੰਘ ਜੀ-ਜੀਵਨ ਅਤੇ ਰਚਨਾ' ਜਲੰਧਰ 1, 1955.
3. ਈਸ਼ਰ ਸਿੰਘ ਤਾਂਘ, 'ਭਾਰਤੀ ਸਮੀਖਿਆ ਦੇ ਸਿਧਾਂਤ', ਅੰਬਾਲਾ, ਦੀਪ ਪ੍ਰਕਾਸ਼ਨ, 1964.
4. ਸ. ਸੋਜ, 'ਸਾਹਿਤ ਵਿਚਾਰ,' ਪਟਿਆਲਾ, ਜੋਧ ਸਿੰਘ ਕਰਮਜੀਤ ਸਿੰਘ, 1970.
5. ਸੁਰਿੰਦਰ ਸਿੰਘ ਕੋਹਲੀ (ਡਾ), 'ਭਾਈ ਮਨੀ ਸਿੰਘ, ਜੀਵਨ ਤੇ ਰਚਨਾ', ਭਾਸ਼ਾ ਵਿਭਾਗ, 1961.
6. ਸੁਰਿੰਦਰ ਸਿੰਘ ਕੋਹਲੀ (ਡਾ), 'ਪੰ. ਯੂ. ਪੰਜਾਬੀ ਸਾਹਿਤ ਦਾ ਇਤਿਹਾਸ', ਜਿਲਦ II, 1973.
7. ਸੁਰਿੰਦਰ ਸਿੰਘ ਕੋਹਲੀ (ਡਾ), 'ਪੁਰਾਤਨ ਪੰਜਾਬੀ ਵਾਰਤਕ', ਪੰਜਾਬੀ ਯੂਨੀ-ਵਰਸਿਟੀ, 1973.

8. ਸੁਰਿੰਦਰ ਸਿੰਘ ਨਰੂਲਾ, 'ਪੰਜਾਬੀ ਸਾਹਿਤ ਦਾ ਇਤਿਹਾਸ', ਜਲੰਧਰ, ਨਿਊ ਬੁਕ ਕੰਪਨੀ।
9. ਸੇਵਾ ਸਿੰਘ ਕਵੀ 'ਸ਼ਹੀਦ ਬਿਲਾਸ' (ਸੰ. ਗਰਜਾ ਸਿੰਘ ਗਿਆਨੀ), ਲੁਧਿਆਣਾ ਪੰਜਾਬੀ ਸਾਹਿਤ ਅਕਾਡਮੀ, 1, 1961.
10. ਸੇਵਾ ਸਿੰਘ ਸੇਵਕ, 'ਪ੍ਰਾਚੀਨ ਜਨਮ ਸਾਖੀ', ਜਲੰਧਰ, 1969.
11. ਸੈਨਾਪਤੀ ਕਵੀ, 'ਸ੍ਰੀ ਗੁਰ ਸੋਭਾ,' ਅੰਮ੍ਰਿਤਸਰ, ਅਗਸਤ, 1925.
12. ਸੰਤੋਖ ਸਿੰਘ ਭਾਈ 'ਸੰਖਿਪਤ ਗੁਰ ਪ੍ਰਤਾਪ ਸੂਰਜ ਗ੍ਰੰਥ,' (ਸੰ. ਜੈ ਭਗਵਾਨ ਗੋਇਲ), ਪਟਿਆਲਾ, ਪੰਜਾਬੀ ਯੂਨੀ., 1976.
13. ਸ਼ਮਸ਼ੇਰ ਸਿੰਘ ਅਸ਼ੋਕ (ਸੰ. ਨੀਸਾਣ ਤੇ ਹੁਕਮਨਾਮੇ), ਸ਼ਰੋ. ਗੁ. ਪ੍ਰੰ. ਕ. ਸ੍ਰੀ ਅੰਮ੍ਰਿਤਸਰ, ਅਕਤੂਬਰ, 1967.
14. ਸ਼ਮਸ਼ੇਰ ਸਿੰਘ ਅਸ਼ੋਕ (ਸੰ.) 'ਪੰਜਾਬੀ ਹੱਥ ਲਿਖਤਾਂ ਦੀ ਪੁਸਤਕ ਸੂਚੀ, ਭਾਸ਼ਾ ਵਿਭਾਗ, 1. 1961.
15. ਹਰਕੀਰਤ ਸਿੰਘ (ਡਾ) ਤੇ ਹੋਰ, 'ਭਾਸ਼ਾ ਵਿਗਿਆਨ ਤੇ ਪੰਜਾਬੀ ਭਾਸ਼ਾ, ਚੰਡੀਗੜ੍ਹ, 1973.
16. ਹਰਚਰਨ ਸਿੰਘ (ਡਾ) 'ਪੰਜਾਬੀ ਵਾਰਤਕ ਦਾ ਜਨਮ ਤੇ ਵਿਕਾਸ,' ਪਟਿਆਲਾ, ਪੈਪਸੂ ਬੁਕ ਡਿਪੂ, 1972.
17. ਹਰਿਭਜਨ ਸਿੰਘ (ਡਾ), 'ਮੂਲ ਤੇ ਮੂਲਾਂਕਣ', ਅੰਮ੍ਰਿਤਸਰ, ਨਵਚੇਤਨ ਪਬਲਿਸ਼ਰਜ, 1972.
18. ਕਾਹਨ ਸਿੰਘ (ਭਾਈ) 'ਗੁਰ ਸ਼ਬਦ ਰਤਨਾਕਰ-ਮਹਾਨ ਕੋਸ਼' ਭਾਸ਼ਾ ਵਿਭਾਗ ॥', 1974.
19. ਕਿਰਪਾਲ ਸਿੰਘ ਕਸੇਲ ਤੇ ਹੋਰ, 'ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ' ਲੁਧਿਆਣਾ, 1971.
20. ਕਿਰਪਾਲ ਸਿੰਘ ਕਸੇਲ 'ਜਨਮ ਸਾਖੀ ਪਰੰਪਰਾ' ਪਟਿਆਲਾ, 1969,
21. ਕੇਸਰ ਸਿੰਘ ਛਿਬਰ, 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' (ਸੰ ਰਤਨ ਸਿੰਘ, ਜੱਗੀ (ਡਾ.) 'ਪਰਖ' ॥, 1974.
22. ਕਸੇਲ, ਦੇਖੋ ਕਿਰਪਾਲ ਸਿੰਘ ਕਸੇਲ
23. ਕੋਹਲੀ, ਦੇਖੋ ਸੁਰਿੰਦਰ ਸਿੰਘ ਕੋਹਲੀ
24. ਕੋਇਰ ਸਿੰਘ 'ਗੁਰਬਿਲਾਸ ਪਾਤਸ਼ਾਹੀ ਦਸ' (ਸੰ: ਸ਼ਮਸ਼ੇਰ ਸਿੰਘ ਅਸ਼ੋਕ) ਪੰਜਾਬੀ ਯੂਨੀ., 1967.

25. ਗਿਆਨ ਸਿੰਘ ਗਿਆਨੀ, 'ਪੰਥ ਪ੍ਰਕਾਸ਼' ਅੰਮ੍ਰਿਤਸਰ, 1923.

26. ਗਿਆਨ ਸਿੰਘ ਗਿਆਨੀ 'ਪੰਥ ਪ੍ਰਕਾਸ਼' ਅੰਮ੍ਰਿਤਸਰ, ॥

27. ਗੁਰਚਰਨ ਸਿੰਘ (ਪ੍ਰੋ:) 'ਸਾਹਿਤ ਦੀ ਰੂਪ ਰੇਖਾ', ਜਲੰਧਰ, ਨਿਊ ਬੁਕ ਕੰਪਨੀ, 1955.

28. ਗੁਰਦਿਆਲ ਸਿੰਘ ਫੁੱਲ (ਪ੍ਰੋ:) 'ਸਾਹਿਤ ਦੇ ਮੁੱਖ ਰੂਪ' ਜਲੰਧਰ, ਨਿਊ ਬੁਕ ਕੰਪਨੀ, 1970.

29. ਗੋਕਲ ਚੰਦ ਨਾਰੰਗ, ਸਿੱਖ ਮੱਤ ਦਾ ਪਰਿਵਰਤਨ' (ਅਨੁ: ਗੁਰਚਰਨ ਸਿੰਘ), 1975.

30. ਗੋਪਾਲ ਸਿੰਘ (ਡਾ:) 'ਪੰਜਾਬੀ ਸਾਹਿਤ ਦਾ ਇਤਿਹਾਸ,' ਨਵੀਂ ਦਿੱਲੀ, ਪੰਜਾਬੀ ਇਕਾਡਮੀ, ॥

31. ਗੰਡਾ ਸਿੰਘ (ਸੰ:) 'ਹੁਕਮਨਾਮੇ ਗੁਰੂ ਸਾਹਿਬਾਨ,' ਪਟਿਆਲਾ, ਪੰਜਾਬੀ ਯੂਨੀ., 1967.

32. ਜਗਜੀਤ ਸਿੰਘ 'ਜਨਮਸਾਖੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਤਾਰਕਿਕ ਅਧਿਐਨ,' ਲੁਧਿਆਣਾ, ਪੰਜਾਬੀ ਸਾਹਿਤ ਅਕੈਡਮੀ, 1970.

33. ਜੀਤ ਸਿੰਘ ਸੀਤਲ (ਡਾ.) 'ਵਾਰਤਕ ਤੇ ਵਾਰਤਕ ਸ਼ੈਲੀ,' ਚੰਡੀਗੜ੍ਹ, ਪੰ: ਸ. ਯੂ. ਟੈ. ਬੋਰਡ.

34. ਜੋਗਿੰਦਰ ਸਿੰਘ ਰਾਮਦੇਵ (ਸੰ:) 'ਪੰਜਾਬੀ ਲਿਖਾਰੀ ਕੋਸ਼' ਜਲੰਧਰ, 1 ਦਸੰਬਰ, 1964.

35. ਤਰਲੋਚਨ ਸਿੰਘ ਬੇਦੀ (ਡਾ:) 'ਪੰਜਾਬੀ ਵਾਰਤਕ ਦਾ ਅਲੋਚਨਾਤਮਿਕ ਅਧਿਐਨ,' ਨਵੀਂ ਦਿੱਲੀ, 1971.

36. ਪਿਆਰਾ ਸਿੰਘ ਪਦਮ, 'ਪੰਜਾਬੀ ਸਾਹਿਤ ਦੀ ਰੂਪ ਰੇਖਾ 'ਪਟਿਆਲਾ 1971.

37. ਭਾਈ ਮਨੀ ਸਿੰਘ ਵਾਲਾ ਸ਼ਰਧਾ ਪੂਰਨ (ਸੰ:) ਪਰਤਾਪ ਸਿੰਘ ਗਿਆਨੀ, ਅੰਮ੍ਰਿਤਸਰ, 8 ਮਾਰਚ, 1960.

38. ਭੰਗੂ ਰਤਨ ਸਿੰਘ ਸ਼ਹੀਦ, 'ਪਰਾਚੀਨ ਪੰਥ ਪ੍ਰਕਾਸ਼' ਅੰਮ੍ਰਿਤਸਰ, ਵਜ਼ੀਰ ਹਿੰਦ ਪਰੈਸ, 1 ਮਾਰਚ, 1964.

39. ਮੀਆਂ ਚਰਾਗਦੀਨ, 'ਗਿਆਨ ਰਤਨਾਵਲੀ,' ਮਿਰਾਜਦੀਨ, ਲਿਥੋ ਛਾਪ, 1917 ਬਿ:

40. ਰਤਨ ਸਿੰਘ ਜੱਗੀ (ਡਾ:) 'ਭਾਈ ਗੁਰਦਾਸ ਜੀਵਨੀ ਤੇ ਰਚਨਾ,' ਪਟਿਆਲਾ, ਪੰਜਾਬੀ ਯੂਨੀ:, 1974.

41. ਰਤਨ ਸਿੰਘ ਜੱਗੀ (ਡਾ:) 'ਵਿਚਾਰ ਧਾਰਾ' ਪਟਿਆਲਾ, ਮਦਾਨ ਪਬਲਿਸ਼ਰਜ਼, 1966.
42. ਰਤਨ ਸਿੰਘ ਜੱਗੀ (ਡਾ:) ਪੁਰਾਤਨ ਜਨਮ ਸਾਖੀ ਦਾ ਵਿਸ਼ਲੇਸ਼ਣਾਤਮਕ ਅਧਿਐਨ,' ਪਟਿਆਲਾ, ਪੈਪਸੂ ਬੁਕ ਡਿਪੂ, 1977.
43. ਵੀਰ ਸਿੰਘ, ਭਾਈ (ਸੰ:) 'ਸਿਖਾਂ ਦੀ ਭਗਤਮਾਲਾ' ਅੰਮ੍ਰਿਤਸਰ, ਖਾਲਸਾ ਸਮਾਚਾਰ, 1955.
44. ਵੀਰ ਸਿੰਘ, ਭਾਈ (ਸੰ:) 'ਗੁਰ ਪ੍ਰਤਾਪ' ਸੂਰਜ ਗ੍ਰੰਥਾਵਲੀ, ਅੰਮ੍ਰਿਤਮਰ, 1964.
45. ਵਾਰਾਂ ਭਾਈ ਗੁਰਦਾਸ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮਟੀ, ਅੰਮ੍ਰਿਤਸਰ।

## ਹਿੰਦੀ


1. ਉਦੇ ਭਾਨੂ ਸਿਘ, 'ਅਨੁਸੰਧਾਨ ਕਾ ਵਿਵੇਚਨ' ਦਿੱਲੀ, ਹਿੰਦੀ ਸਾਹਿਤਯ ਸੰਸਾਰ, 1962.
2. ਸਰਨਾਮ ਸਿੰਹ ਸ਼ਰਮਾਂ 'ਸ਼ੋਧ ਪ੍ਰਕ੍ਰਿਆ ਏਵੰ ਵਿਵਰਣਿਕਾ', ਦਿੱਲੀ, ਆਤਮਾਰਾਮ, 1960.
3. ਸਾਵਿਤਰੀ ਸਿਨਹਾ ਤੇ ਵਿਜੇਂਦਰ ਸਨਾਤਕ, 'ਅਨੁਸੰਧਾਨ ਕੀ ਪ੍ਰਕ੍ਰਿਆ', 1966.
4. ਦੇਵ ਰਾਜ ਉਪਾਧਿਆ, 'ਸਾਹਿਤਯ ਏਵੰ: ਸ਼ੋਧ, ਕੁਛ ਸਮੱਸਿਆਏਂ', ਜੈਪੁਰ, ਅਨੂਪਮ ਪ੍ਰਕਾਸ਼ਨ, 1970.
5. ਨਗੇਂਦਰ (ਡਾ:) 'ਅਨੁਸੰਧਾਨ ਔਰ ਅਲੋਚਨਾ', ਦਿੱਲੀ, ਨੈਸ਼ਨਲ ਪਬਲਿਸ਼ਿੰਗ ਹਾਊਸ, 1961.
6. ਮਨਮੋਹਨ ਸਹਿਗਲ (ਡਾ:) 'ਗੁਰੂ ਗ੍ਰੰਥ ਸਾਹਿਬ-ਏਕ ਸਾਂਸਕ੍ਰਿਤਕ ਸਰਵੇਕਸ਼ਣ,' ਭਾਸ਼ਾ ਵਿਭਾਗ, 1971.

## ENGLISH


1. Anderson J; Durston and Poole, *Thesis and Assignment Writing*. New Delhi, Wiley Eastern Pvt. Ltd. 1971.
2. Ajit Singh (Dr.) *'Facets of Guru Nanak'* Thought, Ludhiana, I, 1972.
3. Barzun, Jacques and Graff, *The Modern Researcher;* New York, 1970.
4. Bryn Jones, *'Integration of Poetry',* Hong Kong University Press, 1970.
5. E. Trump, *'Adigranth'* (English Translation), London, 1877.
6. Fauja Singh et al *'Sikhism'* Patiala, Punjabi University, August. 1969.
7. Gobind Singh Mansukhni (Dr.) *The Quintessence of Sikhism* Amritsar, S.G.P.C., II, 1965.
8. Graham Hough, *'An Essay on Criticism'*, London, Gerald Duck Worth and Co.,1966.
9. Herbert Reed, *English Prose Style,* Ludhiana, Lyall Book Depot, I Indian Edition, 1968.
10. H. Coombes, *'Literature and Criticism',* London, Chatto and windus, 1961.
11. J. Middleton Murray, *The Problem of Style',* London Oxford University Press, 1967.
12. Jean Paul Sartre, *What is Literature,*New York, Washington Square Press, 1966.
13. Katre, S.M., *Indian Texual Criticism,* Poona, 1954.
14. Kohli, Surinder Singh, *Outlines of Sikh Thought,* New Delhi, 1966.
15. Lucas, F. *Style* New York, N.V. Collier Books, II, 1962.
16. Mohan Singh (Dr.), *'A History of Panjabi Literature,* Amritsar, II, 1956.

1 . Macauliffe, M.A., *Sikh Religion,* London, 1909




